ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਦਾਨੇ ਤੇ ਮਸਤਾਨੇ

ਲੇਖਕ : ਮਾਸਟਰ ਨਿਹਾਲ ਸਿੰਘ

ਮੁਲ : 15 ਰੁਪਏ

— ਸਮਰਪਤ —

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਤਾਬਦੀ
ਜਿੰਨਾਂ ਕਲਿਜੁਗ ਵਿੱਚ ਸੁੱਚ, ਸੋਧ ਤੇ ਨਾਮੁ ਬਾਣੀ ਦਾ
ਪ੍ਰਵਾਹ ਦਿਤਾ ਚਲਾਏ ।

ਪਹਿਲੀ ਵਾਰ ;
ਕੁਲ ੫੦੦ ਕਾਪੀ

ਮੂਲ । ੧੫ ਰੁਪਏ

ਛਾਪਕ :
ਦਸਤਕਾਰ ਵੀਕਲੀ ਪ੍ਰੈਸ
50-ਆਰ, ਇੰਡਸਟਰੀਆ ਏਰੀਆ ਬੀ,
ਲੁਧਿਆਣਾ-3. । ਫੂਨ : 31590

★ ਧੰਨਵਾਦ ★

ਸੰਤ ਹਰਦੇਵ ਸਿੰਘ ਅਤੇ ਬੀਬੀ ਰਾਜਿੰਦਰ ਕੌਰ ਜਿੰਨਾਂ ਸੁੰਦਰ ਲਿਖਣ ਵਿੱਚ ਸਹਾਇਤਾ ਕੀਤੀ ।

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਕੀ ਲਿਖਾਂ ?

ਸਚਾਈ ਵੇਖੀ ਨਹੀਂ ਜਾ ਸਕਦੀ, ਅਨੁਭਵ ਕੀਤੀ ਜਾਂਦੀ ਹੈ। ਤਿਵੇਂ ਮਸਤੀ ਦਾ ਵਿਆਖਿਆ ਨਹੀਂ ਕੀਤੀ ਜਾ ਸਕਦੀ। ਸਧਾਰਨ ਬੁਧੀ ਵਾਲਾ ਤਾਂ ਮਸਤੀ ਨੂੰ ਕਮਲਪੁਣਾ ਕਹੇਗਾ। ਪਰ ਅਸਲ ਵਿਚ ਉਨ੍ਹਾਂ ਦੀਵਾਨਿਆਂ ਨੂੰ ਸਮਝਣਾ ਕੋਈ ਸੌਖਾ ਕੰਮ ਨਹੀਂ। ਉਹ ਅਰਸ਼ੀ, ਅਸੀਂ ਫਰਸ਼ੀ। ਉਨ੍ਹਾਂ ਦੀ ਹਰ ਗਲ ਰਮਜ਼ ਤੇ ਰਾਜ਼ ਵਾਲੀ ਹੁੰਦੀ ਹੈ। ਮਨਸੂਰ ਨੂੰ ਸ਼ਰਨੀ ਲੱਗ ਕਾਫਰ ਦਸਦੇ ਸਨ, ਪਰ ਉਹ ਕੁਲ ਆਲਮ ਦੇ ਬਾਨੀ ਨਾਲ ਇੱਕ ਮਿਕ ਸੀ ਬੁਲ੍ਹਾ ਦੁਨੀਆਦਾਰਾਂ ਤੋਂ ਪਛਾਣਿਆ ਨਹੀਂ ਜਾਂਦਾ ਸੀ ਕਿਉਂਕਿ ਉਹ ਕੂਕਦਾ ਸੀ :—

ਭਠ ਨਿਮਾਜ਼ਾਂ ਚਿੱਕੜ ਰੋਜ਼ੇ, ਕਲਮੇਂ ਦੇ ਮੂੰਹ ਸ਼ਾਹੀ ਕੋਈ ਸ਼ਰਈ ਇਨ੍ਹਾਂ ਸ਼ਬਦਾਂ ਨੂੰ ਸੁਣ ਨਹੀਂ ਸਕਦਾ, ਪਰ ਬੁਲ੍ਹਾ ਉਤਲੀਆ ਮਨਜਲਾਂ ਦਾ ਵਪਾਰੀ ਸੀ; ਮੁਰਸ਼ਦ ਨੂੰ ਮਿਲਕੇ ਉਸਦਾ ਹਥ ਪੈਗਿਆ ਜਿਥੇ ਆਮ ਜਨਮਾਂ ਤੀਕ ਨਹੀਂ ਪੁਜ ਸਕਦੇ। ਉਹ ਅਕਾਸ਼ ਪਾਤਾਲ ਦੇ ਮਾਲਕ ਨਾਲ ਘੁਲਿਆ ਮਿਲਿਆ ਸੀ।

ਇਸ ਤਰ੍ਹਾਂ ਦੇ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ ਹੋਏ ਹਨ, ਜਿਹੜੇ ਗੁਰੂ ਹਰੀ ਸਿੰਘ ਜੀ ਦੀ ਚਰਨ ਛੁਹ ਪ੍ਰਾਪਤ ਕਰਦਿਆਂ ਈ ਗੁਲਾਲ ਵਿੱਚ ਰੰਗੇ ਗਏ ਅਤੇ ਅਗੰਮੀ ਬੋਲ ਬੋਲਣੇ ਅਰੰਭ ਦਿਤੇ। ਗੁਰੂ ਜੀ

ਦੀ ਮਿਹਰ ਦ੍ਰਿਸ਼ਟੀ ਨੇ ਉਨ੍ਹਾਂ ਨੂੰ ਹੁਮਾਂ ਦੇ ਖੰਭ ਲਗਾ ਦਿਤੇ। ਉਹ ਧਰਤੀ ਤੇ ਵਿਚਰਦੇ ਇਸ ਤੋਂ ਇਉਂ ਵਖ ਰਹਿੰਦੇ ਜਿਵੇਂ ਕਮਲ ਪਾਣੀ ਦੀਆਂ ਲਹਿਰਾਂ ਤੋਂ। ਉਹ ਨਿਰਭਉ, ਨਿਰਵੈਰ, ਬਪ੍ਰਵਾਹੁ, ਅਲਬੇਲਾ ਤੇ ਕੋਰਾ ਸੱਚ। ਉਹ ਸਦਾ ਇਕ ਰਸ। ਘਟੇ ਨਾ ਵਧੇ, ਜੰਗਲ ਲਗੇ ਨ ਘੁਣ ਖਾਏ। ਉਸਦਾ ਸਨਬੰਧ ਉਸ ਮਹਾਨ ਸ਼ਕਤੀ ਨਾਲ ਕਾਇਮ ਹੋ ਗਿਆ; ਜਿਸਦੇ ਵਸ ਖੰਡ, ਬ੍ਰਹਮੰਡ, ਆਕਾਸ਼ ਪਾਤਾਲ, ਪਰਬਤ ਸਾਗਰ, ਪੌਣ ਪਾਣੀ ਚੰਦ ਸੂਰਜ। ਉਹ ਸੱਚ ਦਾ ਪੁਜਾਰੀ ਸੀ ਅਤੇ ਸੱਚ ਵਿਚ ਵਿਚਰਦਾ ਸੀ। ਉਹ ਜਦ ਕਦੇ ਬੋਲਦੇ ਤਾਂ ਕਹਿੰਦੇ ਮੈਂ ਉਹ ਬੋਲਦਾਹਾਂ ; ਜੁ ਮੈਨੂੰ ਹੁਕਮ ਲਗਦਾ ਹੈ। ਤੇ ਜਿਸਦੀਆਂ ਉਸ ਨਾਲ ਗਲਾਂ ਨਹੀਂ ਹੁੰਦੀਆਂ, ਉਸਨੂੰ ਅਜੇ ਗੁਰ ਕਿਰਪਾ ਦੀ ਲੋੜ ਹੈ।

ਉਨ੍ਹਾਂ ਨੇ ਜੀਵਨ ਦੀ ਸਚਾਈ ਦੀ ਖੇਡ ਤੇ ਲਾਇਆ। ਉਹ ਦੇਹਧਾਰੀ ਗੁਰੂ 'ਤੇ ਦੇਸ਼ ਸੈਵਤੰਤਰਤਾ'' ਹਿਤ ਲਾ ਦਿਤਾ। ਵਡੀ ਤੋਂ ਵਡੀ ਹਸਤੀ ਨਾਲ ਉਨ੍ਹਾਂ ਮਥਾ ਲਾਇਆ; ਉਨ੍ਹਾਂ ਪਰਬਤ ਜੈਸੀ ਸ਼ਕਤੀ ਡੁਲਾ ਨ ਸਕੀ। ਗੁਰੂ ਹਰੀ ਸਿੰਘ ਜੀ ਦੇ ਇਕੋ ਵਾਕਨੇ ਉਨ੍ਹਾਂ ਨੂੰ ਅਜਿਤ ਫਲਾਸਫਰ ਤੇ ਇੱਕ ਨੰਬਰ ਦਾ ਬੁਲਾਰਾ ਬਣਾ ਦਿਤਾ। ਮਸਤਾਨਿਆਂ ਤੂੰ ਗਾਲਾਂ ਕਢੇਂਗਾ ਤਾਵੀ ਤੇਰੀ ਸੁਣੀ ਜਾਵੇਗੀ। ਤੇਰੀ ਫਤਹ ਹੋਵੇਗੀ। ਇਹ ਸ਼ਬਦ ਠੀਕ ਸਿਧ ਹੋਏ। ਉਨ੍ਹਾਂ ਦੀ ਠੇਠ ਭਾਸਾ, ਸਿਧੀ ਸਾਦੀ ਬੋਲੀ. ਪੇਂਡੂ ਸ਼ਬਦ ਦਿਲਾਂ ਦੀਆਂ ਤੈਹਾਂ ਹੇਠਾਂ ਉਤਰਦੇ ਜਾਂਦੇ। ਉਹ ਦੇਹਧਾਰੀ ਦੇ ਵਿਸ਼ਵਾਸੀ ਸਨ ਉਹ ਆਖਿਆ ਕਰਦੇ–ਦੇਹਧਾਰੀ ਗੁਰੂ ਨੂੰ ਧਾਰਨ ਕਰਨ ਵਾਲਾ ਹੀ ਆਦਿ ਗਰੰਥ ਸਾਹਿਬ ਦੀ ਬਾਣੀ ਨੂੰ ਮੰਨਦਾ ਹੈ। ਗੁਰੂ ਤੋਂ ਬਿਨਾਂ ਦੁਨੀਆ ਅਨੈਰਾ ਢੋ ਰਹੀ ਹੈ; ਮਨੁਖ ਜਨਮ ਨੂੰ ਐਵੇਂ ਗਵਾ ਰਹੇ ਹਨ।

ਉਨ੍ਹਾਂ ਦੇ ਸ਼ਬਦ ਪੌਣ ਨਾਲ ਪੌਣ ਬਣ ਗਏ; ਮੈਂ ਤਾਂ ਕੇਵਲ ਰੁਖੇ ਮਿੱਸੇ ਸ਼ਬਦਾਂ ਨਾਲ ਉਸ 'ਫਰਿਸ਼ਤੇ' ਦੀ ਤਸਵੀਰ ਖਿਚਣ ਦਾ ਜਤਨ

ਕਰ ਰਿਹਾਂ। ਇਹ ਇਕੋ ਇਕ ਵਿਅਕਤੀ ਸਨ, ਜਿਹੜੇ ਅਧੀ ਰਾਤ ਸਮੇਂ ਵੀ ਪੰਡਤ ਨਹਿਰੂ ਦੇ ਬੋਲਣ ਉਪਰੰਤ ਠਾਠਾਂ ਮਾਰਦੇ ਜਨ ਸਮੂਹ ਨੂੰ ਬੰਨੀ ਰਖਣ ਦਾ ਜਾਦੂ ਰਖਦੇ ਸਨ ਸਗੋਂ ਸ੍ਰੋਤੇ ਜ਼ੋਰ ਦੇਂਦੇ ਬਾਬਾ ਬੋਲੋ; ਬਾਬਾ ਬੋਲੇ ਸੰਤਾਂ ਦੀਆਂ ਗਾਲ੍ਹਾਂ ਵਾ ਘਿਉ ਦੀਆ ਨਾਲ਼ਾਂ ਸਮਝੀਆਂ ਜਾਂਦੀਆਂ। 'ਓਏ ਅੰਨਿਓ ! ਮੂਰਖੋ ਲਾਨ੍ਹਤੀਓ, ਭੁਲੜੋ, ਦੂਰ ਫਿਟੇ ਮੂੰਹ ਆਦਿ ਸ਼ਬਦ ਗੁਲਾਬ ਦੀਆਂ ਪੰਖੜੀਆਂ ਸਮਝੀਆਂ ਜਾਦੀਆਂ ਸਨ ਸ੍ਰੋਤੇ ਹਸ ਹਸ ਕਬੂਲਦੇ ਸਨ।

ਉਨ੍ਹਾਂ ਦਾ ਮੰਤਕ, ਉਨ੍ਹਾਂ ਦੀ ਦਲੀਲ ਬਿਲਕੁਲ ਅਨੂਠੀ ਹੁੰਦੀ ਉਹ ਗਲਤ ਨੂੰ ਠੀਕ ਤੇ ਠੀਕ ਨੂੰ ਗਲਤ ਸਿਧ ਕਰ ਸਕਦੇ ਸਨ। ਉਨ੍ਹਾਂ ਦੇ ਹਰ ਮੈਦਾਨ ਵਿੱਚ ਜਿੱਤ ਨੇ ਪੈਰ ਚੁੰਮੇ। ਆਮ ਬੁਲਾਰੇ ਆਪਣੇ ਵਿਚਾਰ ਲਿਖ ਕੇ ਬੋਲਦੇ ਹਨ ਪਰ ਇਹ ਸਦਾ ਬਿਨਾਂ ਤਿਆਰੀ, ਬਿਨਾਂ ਨੋਟ ਲਿਖੇ। ਇਕ ਸਮੇਂ ਇਕ ਰਾਜਸੀ ਜਲਸਾ ਹੋ ਰਿਹਾ ਸੀ। ਉਸਦੇ ਪ੍ਰਧਾਨ ਇਕ ਗਰੈਜੂਏਟ ਸੀ। ਸਟੇਜ ਸਕੱਤਰ ਨੇ ਸੰਤ ਮੰਗਲ ਸਿੰਘ ਨਾਉਂ ਪੇਸ਼ ਕੀਤਾ ਤਾਂ ਜਲਸੇ ਦੇ ਪ੍ਰਧਾਨ ਇਨ੍ਹਾਂ ਦੇ ਸਿਧੇ ਸਾਦੇ ਲਿਬਾਸ ਨੂੰ ਵੇਖ ਪੁਛਿਆ -ਸੰਤ ਜੀ ਤੁਸੀਂ ਕੀ ਬੋਲੋਗੇ ? ਤਾਂ ਇਨ੍ਹਾਂ ਦਾ ਤੁਰਤ ਫੁਰਤ ਜਵਾਬ ਸੀ-ਮੈ ਬੀ.ਏ. ਬੇਵਕੂਫ ਜੋ ਦਸਾਂ ਮੈਂ ਕੀ ਬੋਲਾਂਗਾ। ਮੈਨੂੰ ਜੋ ਦਰਗਾਹੀ ਹੁਕਮ ਲਗੇਗਾ, ਕਹਾਂਗਾ ਬੇਵਕੂਫ ਦੇ ਸ਼ਬਦ ਨੇ ਪ੍ਰਧਾਨ ਦਾ ਪਾਰਾ 100 ਡਿਗਰੀ ਤਕ ਪਹੰਚਾ ਦਿਤਾ ਤੇ ਉਹ ਕੁਰਸੀ ਤੋਂ ਉਠ ਬੈਠਾ, ਪਰ ਜਦ ਦੂਜੇ ਹੰਡੇ ਵਰਤੇ ਸਾਥੀਆਂ ਸਮਝਾਇਆ ਤਾਂ ਅਗਲੀ ਕਾਰਵਾਈ ਸ਼ੁਰੂ ਹੋਈ। ਉਸ ਸਮੇਂ ਫਰਿਸ਼ਤਾ ਜੀ ਜੋ ਬੋਲਿਆ। ਸ੍ਰੋਤੇ ਪੱਥਰ ਦੀਆਂ ਮੂਰਤੀਆਂ ਬਣ ਸੁਣਦੇ ਰਹੇ।

ਕਈ ਪ੍ਰਸੰਗ ਐਸੇ ਹਨ। ਜਿੰਨਾਂ ਨੂੰ ਮੇਰੀ ਕਲਮ ਅਖਰਾਂ ਦਾ ਲਿਬਾਸ ਨਹੀਂ ਪਵਾ ਸਕਦੀ, ਜਿਵੇਂ ਗੁਰੂ ਨਾਨਕ ਤੇ ਇਸਲਾਮ, ਗੁਰੂ ਗੋਬਿੰਦ ਸਿੰਘ ਜੀ ਦਾ ਅਮ੍ਰਿਤ ਛਕਣਾ, ਪ੍ਰਚਾਰਕਾ ਨਾਲ ਵਿਹਾਰ; ਸ੍ਰਦਾਈ ਨੂੰ ਸੋਧਣਾ, ਪਾਣੀ ਦੀ ਸੁਰਾਹੀ, ਸੂਬਾ ਹਰੀ ਸਿੰਘ ਦਾ ਅਨੰਦ ਦੂਜਿਆਂ ਨਾਲੋਂ ਵਧ ਭੱਤਾ.ਕੰਘੇ ਵਿੱਚ ਕਛਹਿਰਾ. ਦਰਗਾਹੀ ਘੰਟੇ ਖਟਕਣੇ, ਨਿਯੋਗ

ਦਾ ਮਸਲ੍ਹਾ. ਝੋਟੇ ਦਾ ਮਾਸ, ਸਭ ਕੁਝ ਹਜ਼ਮ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਰਾਮਾਤ ਆਦਿ।

ਫਰਿਸ਼ਤਾ ਜੀ ਦਾ ਜੀਵਨ ਲਿਖਣ ਦੀ ਸਹਾਇਤਾ ਦੇਣ ਦੀ ਜਾਣਕਾਰੀ ਸਤਿਜੁਗ ਸਪਤਾਹਿਕ, ਜੱਸ ਜੀਵਨ, ਸੰਤ ਸਿੰਘ ਵਿਰਦੀ ਦਿਲੀ ਕਰਤਾਰ ਸਿੰਘ ਕਾਨੀ, ਗੁਰਚਰਨ ਸਿੰਘ ਦਿਲੀ, ਜਥੇਦਾਰ ਦਰਸ਼ਨ ਸਿੰਘ ਤੇ ਸੰਤ ਗੁਲਜਾਰ ਸਿੰਘ ਆਦਿ ਦਾ ਰਿਣੀ ਹਾਂ।

ਸੰਤ ਅਤਰ ਸਿੰਘ ਜੀ ਕਿਵੇਂ ਵਰਖਾ ਪਾ ਸਕਦੇ ਸਨ, ਪੰਡਿਤ ਜਗਤ ਸਿੰਘ ਜੀ ਦਾ ਅੰਮ੍ਰਿਤ ਮਈ ਉਪਦੇਸ਼. ਸੰਤ ਪ੍ਰੀਤਮ ਸਿੰਘ ਪੱਦੀ ਦਾ ਵਾਰਾ, ਅਖਾਂ ਦੀ ਜੋਤ ਮਧੱਮ ਹੋਣ ਦੇ ਬਾਵਜੂਦ ਮਸਤਾਨਾ ਆਤਮਾ ਸਿੰਘ ਐਰੋਪਲੇਨ, ਪੰਥ ਦੇ ਮਹਾਨ ਵਿਦਵਾਨ ਪੰਡਿਤ ਗੋਪਾਲ ਸਿੰਘ ਜੀ ਅਤੇ ਸੰਤ ਪੂਰਨ ਸਿੰਘ ਜੀ ਮਸਤਾਨਾ ਹਨ. ਜਿਹੜੇ ਆਪਣੇ ਵਿਚੋਂ ਸਤਿਗੁਰੂ ਦੀ ਮਿਹਰ ਨਾਲ ਅਕਾਲ ਪੁਰਖ ਨੂੰ ਮਿਲਾਣ ਵਾਲਿਆਂ ਦਾ ਸੰਖੇਪ ਜੇਹਾ ਜੀਵਨ ਪੇਸ਼ ਕਰਨ ਵਿਚ ਪ੍ਰਸੰਨਤਾ ਪ੍ਰਾਪਤ ਕਰ ਰਿਹਾ ਹਾਂ। ਵੈਸੇ ਕਿਸੇ ਪੰਜ ਭੂਤਕੀ ਸ੍ਰੀਰ ਨੂੰ ਸਮਰਥਾ ਨਹੀਂ ਹੋ ਸਕਦੀ, ਕਿਉਂਕਿ ਅਰਸ਼ਾਂ ਦੇ ਵਾਸੀਆਂ ਨੂੰ ਫਰਸ਼ੀ ਕੀ ਸਮਝ ਸਕਦੇ ਹਨ। ਇਕ ਮੇਰੀ ਢੀਠਤਾਈ ਹੀ ਹੈ। ਮੇਰਾ ਮਨੋਰਥ ਇਨ੍ਹਾ ਮਹਾਂ ਪੁਰਸ਼ਾਂ ਦੇ ਜੀਵਨ ਨੂੰ ਕੇਵਲ ਵਸ਼ਾਲ ਕਾਲ ਵਿੱਚ ਗਵਾਚ ਜਾਣ ਤੋਂ ਬਚਾਣ ਹਿਤ, ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਦੁਆਰਾ ਯਤਨ ਹੈ. ਸਾਧ ਸੰਗਤ ਤਰੁਟੀਆ ਨੂੰ ਨਜ਼ਰ ਹੇਠਾਂ ਨ ਲਿਆਉਦਿਆ ਅਰਦਾਸ ਕਰਨ ਕਿ ਸੱਚੇ ਪਾਤਸ਼ਾਹ ਮੈਥੋਂ ਲੇਣ ਦੀ ਮਿਹਰ ਭਰਿਆ ਹੱਥ ਸੇਵਕ ਦੇ ਸਿਰ ਤੇ ਰਖਣ!

ਮਘਰ ੧੯, ੨੦੪੫

ਨਿਹਾਲ ਸਿੰਘ
੧੯੯, ਰਾਮ ਨਗਰ Etxn.
ਦਿਲੀ-51.

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



# ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ

ਜੋ ਲਾਹੌਰ ਵਿੱਚ ਸਤਿਜੁਗ ਦੇ ਐਡੀਟਰ ਰਹੇ ।

# ਅਰਸ਼ੀ ਫਰਿਸ਼ਤੇ

ਸੁੰਦਰਤਾ ਦੀ ਮੂਰਤੀ, ਪਿਆਰ ਦੇ ਸਾਗਰ, ਮਿਠਾਸ ਦੇ ਪਰਬਤ, ਸਾਦਗੀ ਦੇ ਸੋਮੇ, ਉੱਚੇ ਲੰਮੇ ਸੂਖਮ, ਗੁਲਾਬ ਨੂੰ ਮਾਤ ਪਾਣ ਵਾਲਾ ਮੁਖੜਾ ਛੋਟਾ ਛੋਟਾ ਸੁਨਹਿਰੀ ਦਾੜ੍ਹਾ,ਨੇਤਰਾਂ ਵਿੱਚ ਮਸਤੀ, ਰਸਨਾ ਵਿੱਚ ਜਾਦੂ ਮਨ ਹਰਨ, ਅਲੋਕਿਕ ਫਿਲਾਸ਼ਫਰ. ਹਾਜਰ ਜਵਾਬ, ਬ੍ਰਹਮ ਗਿਆਨੀ,ਪਰਮ ਹੰਸ ਵਿਰਕਤ, ਬਾਲ ਬ੍ਰਹਮਚਾਰੀ. ਧਰਤੀ ਦੇ ਵਾਸੀ, ਅਕਾਸ਼ ਪਤਾਲ ਦੀਆਂ ਖਬਰਾਂ ਸੁਨਣ ਵਾਲੇ, ਹਰੇਕ ਦੇ ਹਤੈਸ਼ੀ, ਸਭਸ ਨੂੰ ਗੱਲਵੱਕੜੀ ਵਿੱਚ ਲੈਣ ਦੇ ਇੱਛੁਕ,ਮਰਯਾਦਾ ਤੋਂ ਮੁਕਤ, ਮਸਤਾਨੇ ਤੇ ਦਾਨੇ, ਆਜ਼ਾਦੀ ਦੀ ਸ਼ਮਾਂ ਦੇ ਪਤੰਗੇ ਨਿਰਭੈ ਨਿਡਰ ਬੇਖੌਫ ਬੇ-ਲਿਹਾਜ ਗੁਰੂ ਹਰੀ ਸਿੰਘ ਜੀ ਦੇ ਚਰਨ ਪਰਸ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਿਰਲੱਥ ਸਤਿਜੁਗੀ ਸਿਪਾਹੀ ਜਿਨ੍ਹਾਂ ਸ੍ਰੀ ਸਤਿਗੁਰੂ ਰਾਮ ਸਿੰਘ ਦੇ ਮਿਸ਼ਨ ਨੂੰ ਵਰ੍ਹਦੀਆਂ ਤਲਵਾਰਾਂ ਤੇ ਗੋਲੀਆਂ ਦੀ ਵਾਛੜ ਵਿੱਚ ਪ੍ਰਚਾਰ ਕੀਤਾ। ਇਹ ਸਨ ਵਿਜੇਤਾ, ਜਿੰਨ੍ਹਾਂ ਦੇ ਹਰ ਮੁਹਿੰਮ ਵਿੱਚ ਸਫਲਤਾ ਨੇ ਚਰਨ ਚੁੰਮੇ। ਇੰਨ੍ਹਾਂ ਨੂੰ ਜੀਵਨ-ਪੰਧ ਵਿੱਚ ਕਈ ਉਤਰਾ ਚੜ੍ਹਾ ਆਏ, ਪਰ ਅਡੋਲ, ਸਦਾ ਚੜ੍ਹਦੀਆਂ ਕਲਾਂ ਵਿੱਚ ਪਰ ਸਿਰ ਤੇ ਹਲਕਾ ਜਿਹਾ ਖੱਦਰ ਦਾ ਦਸਤਾਰਾ ਗਲ ਵਿੱਚ ਖਦਰ ਦਾ ਕੁਰਤਾ ਕੁਰਤੇ ਹੇਠਾਂ ਕੁਰਤੀ ਜਿਸ ਦੀਆਂ ਦੋ ਜੇਬਾਂ ਜਿਨਾਂ ਵਿੱਚ ਇੱਕ ਪੈਨਸਿਲ-ਡਾਇਰੀ ਚਾਕੂ, ਗਲਾਸ, ਤੇੜ ਲਾਹੌਰੀ ਪਜਾਮਾ, ਪੈਰੀ ਚਮੜੇ ਦਾ ਸਾਦਾ ਜੋੜਾ, ਬੇਗਮਪੁਰੇ ਦਾ ਵਾਂਸੀ, ਖਿੜਿਆ ਖਿੜਿਆ ਮਸਤਕ, ਜਿਸ ਕਰਕੇ ਹਜਾਰਾ ਵਿੱਚੋਂ ਸਹਿਜੇ ਹੀ ਪਛਾਣੇ ਜਾ ਸਕਦੇ ਸਨ। ਇਹ ਸਨ -ਸ੍ਰੀ ਮਾਨ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ। ਜਿਨ੍ਹਾਂ ਦਾ ਜਨਮ ਸ:

ਨਰਾਇਣ ਸਿੰਘ ਦੇ ਘਰ ਮਾਤਾ ਦਿਆਲ ਕੌਰ ਦੀ ਕੁਖੋਂ ਲੱਗਭੱਗ 1880 ਈ : ਪਿੰਡ ਡੋਗਰਾਂ ਵਡੇਨ ਜਿਲਾ ਸ਼ੇਖੂਪੁਰਾ ਵਿੱਚ ਹੋਇਆ। ਇਨ੍ਹਾਂ ਦਾ ਜੱਦੀ ਪਿੰਡ ਫਤੂਹੀ ਚੱਕ ਸੀ ਤੇ ਨਾਨਕੇ ਡੋਗਰਾਂ ਵਾਲੇ। ਇਨ੍ਹਾਂ ਦੇ ਘਰ ਦੀ ਸਤਿਥੀ ਵੀ ਹਿੰਦੂ-ਮੁਸਲਿਮ ਦੀ ਜੁੜਵੀਂ ਤਸਵੀਰ ਸੀ। ਇੱਕ ਪਾਸੇ ਧਰਮ-ਸ਼ਾਲਾ, ਇੱਕ ਪਾਸੇ ਮਸੀਤ, ਜਿੱਥੇ ਸਵੇਰੇ ਸ਼ਾਮ ਸਤਿਨਾਮ ਅਤੇ ਸੁਹਬਾਨ-ਅੱਲ੍ਹਾ ਦੀਆਂ ਧੁੰਨਾਂ ਉੱਠਦੀਆਂ। ਇਨ੍ਹਾਂ ਦਾ ਸੂਖਮ ਤੇ ਕੋਮਲ ਸ਼ਰੀਰ ਨੀਲੀਆ ਅੱਖਾਂ ਹਰੇਕ ਦੇ ਮਨ ਨੂੰ ਚੁਰਾ ਲੈਂਦੀਆਂ ਸਨ। ਮੌਜ ਵਿੱਚ ਬੈਠਿਆਂ ਕਈ ਵੇਰ ਬੀਤੇ ਦੀਆਂ ਕਹਾਣੀਆਂ ਬੜੇ ਰੌ ਨਾਲ ਸੁਣਾਇਆ ਕਰਦੇ ਸਨ। ਆਪਣੇ ਇਸ਼ਨਾਨ ਦਾ ਵੇਰਵਾ ਦੇਂਦਿਆਂ ਕਹਿਣਾ ਕਿ ਜਦ ਮਾਤਾ ਮੈਨੂੰ ਨਹਾਣ ਲਈ ਕਹਿੰਦੀ ਤਾਂ ਪਹਿਲਾਂ ਨਿੱਘੇ ਜਲ ਦਾ ਪਤੀਲਾ, ਕੋਲ ਨਰਮ ਨਰਮ ਰੂੰ ਰੱਖ ਲੈਂਦੇ। ਬੜੇ ਪਿਆਰ ਨਾਲ ਮਾਲਿਸ਼ ਕਰ, ਇਸ਼ਨਾਨ ਕਰ ਤੌਲੀਏ ਨਾਲ ਪੂੰਜ, ਰੂੰ ਵਿੱਚ ਵਲੇਟ ਲੈਂਦੇ ਤੇ ਅੰਦਰ ਜਾ ਕੱਪੜੇ ਪਾਂਦੇ। ਘਰ ਵਿੱਚ ਦੁੱਧ ਘਿਉ ਦੀ ਕੋਈ ਘਾਟ ਨਹੀਂ ਸੀ। ਪਰਾਂਠੇ ਤੇ ਮੱਖਣ ਉਪੱਰ ਅੰਬ ਦਾ ਅਚਾਰ। ਜਦ ਉਹ ਪੰਜ ਸਾਲ ਦੇ ਹੋਏ ਤਾਂ ਇਨ੍ਹਾਂ ਦੇ ਪਿਤਾ ਚੜ੍ਹਾਈ ਕਰ ਗਏ ਤੇ ਨਾਨਾ ਜੀ ਆਪਣੇ ਕੋਲ ਲੈ ਗਏ।

## ਪਾਲਣ ਪੋਸ਼ਣ

ਇਨ੍ਹਾਂ ਦੇ ਨਾਨਾ ਅੰਡੇਮਾਨ ਦੇ ਟਾਪੂ ਵਿੱਚ ਫੋਜ ਵਿੱਚ ਨੌਕਰ ਸਨ ਉਹ ਇਨ੍ਹਾਂ ਨੂੰ ਨਾਲ ਹੀ ਲੈ ਗਏ। ਉਥੇ ਗੋਰੇ ਵਧੇਰੇ ਵਸਦੇ ਸਨ। ਇਹ ਗੋਰਿਆਂ ਦੇ ਬੱਚਿਆਂ ਨਾਲ ਰਲ ਮਿਲ ਖੇਡਦੇ। ਪਰ ਸਭ ਨਾਲੋਂ ਹੁਸ਼ਿਆਰ ਤੇ ਫੁਰਤੀਲੇ। ਉਥੇ ਬਾਦਸ਼ਾਹ ਦੇ ਜਨਮ ਦਿਨ ਤੇ ਖੇਡਾਂ ਹੋਈਆਂ। ਬਚਿੱਆਂ ਦੀ ਦੌੜ ਹੋਈ ਅਤੇ ਆਪ ਦੌੜ ਵਿੱਚ ਪਹਿਲੇ ਨੰਬਰ ਤੇ ਆਏ। ਸਭ ਮੇਮਾਂ ਆਪ ਨੂੰ ਪਿਆਰ ਕਰਨ ਲੱਗੀਆਂ ਇੱਕ ਯੂਰਪੀਨ ਇਸਤਰੀ ਇਨ੍ਹਾਂ ਤੇ ਮੋਹੀ ਗਈ, ਉਹ ਰਹਿ ਨਾ ਸਕੀ ਤੇ ਕਹਿਣ ਲੱਗੀ ਮਿਸਟਰ ਸਿੰਘ ! ਇਹ ਲੜਕੇ ਮੈਨੂੰ ਦੇ ਦਿਉ। ਇਸ ਦਾ ਪਾਲਣ ਪੋਸ਼ਣ ਮੈਂ ਆਪ ਕਰੂੰਗੀ ਖੂਬ ਪੜ੍ਹਾਊਂਗੀ ਫਿਰ ਕਿਸੇ ਬੜੇ ਅਫਸਰ ਸੇ ਸ਼ਾਦੀ ਕਰਵਾ ਦੂੰਗੀ, ਪਰ ਉਹ ਵਿਚਾਰੀ

ਹੱਕੀ ਬੱਕੀ ਰਹਿ ਗਈ ਜਦ ਉਸ ਨੂੰ ਪਤਾ ਲੱਗਾ ਕਿ ਇਹ ਤਾਂ ਲੜਕਾ ਹੈ, ਲੜਕੀ ਨਹੀਂ। ਕੁਝ ਸਮੇਂ ਉਪਰੰਤ ਇਨ੍ਹਾਂ ਦੇ ਨਾਨਾ ਜੀ ਪੰਜਾਬ ਨੂੰ ਮੁੜ ਆਏ ਤੇ ਇਹ ਵੀ ਵਾਪਸ ਆ ਗਿਆ। ਸੰਤਾਂ ਨੂੰ ਗੁੱਜਰਾਂ ਵਾਲੇ ਮਿਸ਼ਨ ਸਕੂਲੇ ਪੜ੍ਹਨੇ ਪਾ ਦਿੱਤਾ। ਕੁਝ ਸਮਾਂ ਖਾਲਸਾ ਸਕੂਲ ਵੀਂ ਪੜ੍ਹੇ। ਸੰਤ ਤੇਲੀਆ ਬੁੱਧ ਸਨ। ਜੋ ਸੁਣਿਆ ਉਹ ਯਾਦ। ਬੋਲ ਚਾਲ ਵਿੱਚ ਤਿੱਖੇ।

## ਪ੍ਰਵਾਰ ਦੀ ਸੇਵਾ

ਅੱਠ ਜ਼ਮਾਤਾਂ ਪਾਸ ਕੀਤੀਆਂ ਤਾਂ ਨੌਕਰੀ ਦੀ ਭਾਲ ਵਿੱਚ ਜੁੱਟ ਪਏ। ਸੰਤ ਦੇ ਪਿਤਾ ਫਤੂਹੀ ਚਕ ਘੱਟ ਹੀ ਰਹਿੰਦੇ ਸਨ ਤੇ ਜਮੀਨ ਸ਼ਰੀਕਾਂ ਨੇ ਸਾਂਭੀ ਹੋਈ ਸੀ। ਇਸੇ ਵਾਸਤੇ ਇਨ੍ਹਾਂ ਨੂੰ ਨੌਕਰੀ ਕਰਨ ਤੇ ਮਜਬੂਰ ਹੋਣਾ ਪਿਆ। ਸੰਤ ਬੋਲ ਚਾਲ ਵਿੱਚ ਤੇਜ ਸਨ ਤੇ ਕੰਮ ਕਰਨ ਨੂੰ ਵੀ ਹੁਸ਼ਿਆਰ ਇਨ੍ਹਾਂ ਨੂੰ ਪਟਵਾਰ ਵਾਸਤੇ ਚੁਣ ਲਿਆ ਗਿਆ। ਪਟਵਾਰੀ ਦੀ ਮਹੱਤਤਾ ਪੁਰਾਣੇ ਸਮਿਆਂ ਵਿੱਚ ਵੀ ਸੀ। ਤੇ ਅੱਜ ਵੀ ਹੈ। ਜਿੱਥੇ ਪਟਵਾਰੀ ਦੀ ਕਲਮ ਚੱਲ ਜਾਵੇ, ਉਥੇ ਲਾਟ ਸਾਹਿਬ ਵੀ ਕੁਝ ਕਹਿਣ ਤੋਂ ਸੰਕੋਚ ਕਰਦਾ ਹੈ। ਸੰਤ ਪਟਵਾਰ ਵਿੱਚ ਭਰਤੀ ਹੋਏ ਸਨ। ਤਾਂ ਉਸ ਵੇਲੇ ਪਟਵਾਰੀ ਦਾ ਅਹੁੱਦਾ ਤਸੀਲਦਾਰ ਨਾਲੋਂ ਵੀ ਉਚਾ ਹੁੰਦਾ ਸੀ। ਰੱਬੀ ਬਾਣੀ ਵਿੱਚ ਪਟਵਾਰੀ ਦਾ ਜਿਕਰ ਆਇਆ ਹੈ: —

ਹਰਿ ਕੇ ਲੋਗਾ ਮੋ ਕਉ ਨੀਤਿ ਡਸੈ ਪਟਵਾਰੀ,
ਊਪਰਿ ਭੁਜਾ ਕਰਿ, ਮੈ ਗੁਰ ਪਹਿ ਪੁਕਾਰਿਆ,
ਤਿਨਿ ਹਉ ਲੀਆ ਉਬਾਰੀ।
ਪਟਵਾਰੀ ਸੇ ਹਰਫ ਅਸਤ
ਮੁਸ਼ਤੇ ਬੰਦਰ, ਚਸਮੇ ਆਹੂ ਪੁਸ਼ਤ ਖਰਾ

ਭਾਵ: = ਪਟਵਾਰੀ ਵਿੱਚ ਤਿੰਨ ਗੁਣ ਹੁੰਦੇ ਹਨ। ਉਸਦਾ ਪੰਜਾਂ ਬਾਂਦਰ ਦਾ ਭਾਵ ਜੋ ਕਾਬੂ ਆ ਗਿਆ, ਛਡਣਾ ਨਹੀਂ ਹਰਨ ਵਰ– ਗੀਆ ਅੱਖਾਂ, ਭਾਵ ਚੌਕਸ ਤੇ ਖੋਤੇ ਦੀ ਪਿਠ ਵਾਲਾ। ਉਨ੍ਹਾਂ ਦਿਨਾਂ ਵਿੱਚ

ਪੇਂਡੂ ਅਨਪੜ੍ਹ ਸਨ ਤੇ ਉਨ੍ਹਾਂ ਨੂੰ ਆਮ ਕਰਕੇ ਪਟਵਾਰੀ ਨਾਲ ਬਣਾਕੇ ਰੱਖਣੀ ਪੈਂਦੀ ਸੀ ਉਸ ਨੂੰ ਪ੍ਰਸੰਨ ਰੱਖਣ ਵਾਸਤੇ ਕੋਈ ਕਸਰ ਨਾ ਛੱਡੀ ਜਾਂਦੀ। ਪਟਵਾਰੀ ਨੂੰ ਘਰ ਬੈਠਿਆਂ ਦੁੱਧ, ਲੱਸੀ, ਮੱਖਣ, ਸ਼ੱਕਰ, ਗੁੜ ਹਰ ਛਿਮਾਹੀ ਆਪੇ ਮਿਲ ਜਾਂਦੇ। ਪਟਵਾਰੀ ਜਿਸ ਪਿੰਡ ਗਰਦੌਰੀ ਕਰਨ ਜਾਵੇ ਪ੍ਰਾਂਠੇ, ਪਲਾਅ, ਮਗਰ-ਮਗਰ। ਮਾਸ ਕੁੱਕੜ-ਬਟੇਰੇ ਤੇ ਦੇਸੀ ਸ਼ਰਾਬ ਦੀਆਂ ਬੋਤਲਾਂ। ਸੰਤ ਉਨ੍ਹੀ ਦਿਨੀਂ ਅਜੇ ਸੰਤ ਨਹੀਂ ਬਣੇ ਸਨ। ਗੁਰੂ ਨੂੰ ਨਹੀਂ ਮਿਲੇ ਸੀ। ਗੁਰੂ ਨੂੰ ਮਿਲਣ ਵਾਲੀ ਗੱਲ ਤਾਂ ਇੱਕ ਪਾਸੇ ਰਹੀ ਸਿਘ ਸਭੀਆਂ ਗੁਰੂ ਦਾ ਫਾਤਾ ਪੜ੍ਹਾ ਦਿੱਤਾ ਹੋਇਆ ਸੀ। ਹਕੂਮਤ ਉਨ੍ਹਾਂ ਦੇ ਪੱਖ ਵਿੱਚ ਸੀ ਖੁਲਮ-ਖੁੱਲ੍ਹਾ, "ਆਗਿਆ ਭਈ ਅਕਾਲ ਕੀ, ਤਬੀ ਚਲਾਇਓ ਪੰਥ। ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਯੋ ਗ੍ਰੰਥ॥"ਦਾ ਪ੍ਰਚਾਰ ਹੁੰਦਾ ਸੀ। ਦੇਹਧਾਰੀ ਗੁਰੂ ਦੀ ਵਿਰੋਧਤਾ ਸੀ,ਖਾਣ-ਪੀਣ ਦਾ ਕੋਈ ਪ੍ਰਹੇਜ ਨਹੀਂ ਸੀ। ਜੋ ਆਇਆ ਸੋ ਬਨੇ। ਸੰਤ ਆਪ ਦੱਸਿਆ ਕਰਦੇ ਸਨ, "ਪੰਜੇ ਵਿੱਚ ਜਿੰਨੇ ਬਟੇਰਿਆਂ ਦੀਆਂ ਸਿਰੀਆਂ ਆ ਜਾਣ, ਇੱਕੋ ਝਟਕੇ ਨਾਲ ਪਾਰ।"ਅੰਦਰ ਜਾਕੇ ਚੂੰ-ਚੂੰ ਕਰਨ। ਇਸ ਤੋਂ ਵੱਧ ਲਾਲ ਪਰੀ, ਅੰਨੀ ਮਧਰਾ, ਟੁੰਡੇ ਲਾਟ ਦੀ ਪ੍ਰਵਾਹ ਨਹੀਂ ਸੀ। ਇਨ੍ਹਾਂ ਦਾ ਹਲਕਾ ਜੰਡਿਆਲਾ ਸ਼ੇਰ ਖਾਂ ਸੀ, ਜਿਸ ਵਿੱਚ ਸਿੱਖਾਂ ਤੇ ਮੁਸਲਮਾਨਾਂ ਦੇ ਪਿੰਡ ਆਉਂਦੇ ਹਨ।

ਇੱਕ ਸਮੇਂ ਸੰਤ ਮੰਦਾਰ ਗਰਦੌਰੀ ਕਰਨ ਗਏ। ਉਥੇ ਗੁਰੂ ਹਰੀ ਸਿੰਘ ਜੀ ਦਾ ਦੌਰਾ ਸੀ। ਸਿੰਘਾਂ ਕਿਹਾ, "ਪਟਵਾਰੀ ਜੀ, ਗੁਰੂ ਜੀ ਆਏ ਹੋਏ ਹਨ, ਉਤਰਕੇ ਦਰਸ਼ਨ ਕਰ ਲਵੋ। ਪਰ ਅਜੇ ਭਾਗ ਸੁੱਤੇ ਪਏ ਸਨ. ਉਨ੍ਹਾਂ ਨੂੰ ਘੂਕੀ ਚੜ੍ਹੀ ਹੋਈ ਸੀ ਤਾਂ ਸੰਤਾਂ ਕਿਹਾ," ਮੈਂ ਗੁਰੂ ਗ੍ਰੰਥ ਸਾਹਿਬਾਨ ਨੂੰ ਮੰਨਦਾ ਹਾਂ। ਬੰਦੇ ਨੂੰ ਮੱਥਾਂ ਕਿਉਂ ਟੇਕਾਂ ? ਇਤਨਾ ਕਹਿ ਘੋੜੀ ਤੇ ਚੜੇ ਚੜ੍ਹਾਏ ਅੱਗੇ ਨਿਕਲ ਗਏ।

'ਇੱਕ ਵਾਰ ਬੂੜੇ ਡੱਲੇ ਕੰਮ ਕਰਨ ਗਏ। ਉਥੇ ਰਾਤ ਪੈ ਗਈ। ਉਥੇ ਇੱਕ ਨਾਮਧਾਰੀ ਆ ਗਿਆ। ਉਹ ਸੌਣ ਤੋਂ ਪਹਿਲਾਂ ਦੁਤਾਰੇ ਨਾਲ ਸ਼ਬਦ ਪੜ੍ਹਿਆ ਕਰਦਾ ਸੀ। ਉਸਨੇ ਦੁਤਾਰਾ ਖੋਲਿਆ, ਵਜਾਇਆ ਅਤੇ

ਸ਼ਬਦ ਪੜ੍ਹਨਾ ਸ਼ੁਰੂ ਕਰ ਦਿੱਤਾ। ਸੰਤ ਉਸ ਰਾਤ ਬਟੇਰੇ ਬਣਾਏ ਅਤੇ ਖਾਧੇ ਸੰਤਾਂ ਕਿਹਾ :— ਨੰਬਰਦਾਰਾ ! ਚਲ ਖਾਂ ਚੱਲੀਏ, ਕੂਕਾ ਕੀ ਭੌਂਕਦਾ ਏ ? ਦੋਵੇਂ ਗਏ। ਸੰਤ ਸ਼ਬਦ ਪੜ੍ਹ ਰਹੇ ਸਨ।

"ਤੇ ਜਨਮ ਗਵਾ ਲਿਆ ਹੀਰਾ, ਕੌਡੀਆ ਦੇ ਸੰਗ ਲੱਗਕੇ।"

ਪਰ ਜਿਨ੍ਹਾਂ ਸਮਾਂ ਰੁੱਤ ਨਾ ਹੋਵੇ, ਬੀ ਨਹੀਂ ਉਗਦਾ। ਜਦ ਰੁੱਤ ਹੋਵੇ ਤਾਂ ਅੰਗੂਰ ਆਪੇ ਫੁੱਟ ਪੈਂਦਾ ਹੈ। ਦੋਵੇ ਗੱਪਾਂ ਮਾਰਦੇ ਤੇ ਹਾਸਾ ਠੱਠਾ ਕਰਦੇ ਮੁੜ ਆਏ।

ਸ਼ਰੀਕ ਦਾ ਅਰਥ ਹੁੰਦਾ ਹੈ ਸ਼ੀਹ+ਏਕ। ਭਾਵ ਜਿਸਨੇ ਇੱਕ ਮਾਂ ਦਾ ਦੁੱਧ ਪੀਤਾ ਹੋਵੇ। ਅੱਜ ਇਸ ਦੀ ਵਰਤੋਂ ਨਹੀਂ ਕੁਵਰਤੋਂ ਹੋ ਰਹੀ ਹੈ। ਜਿਹੜਾ ਈਰਖਾ ਕਰੇ ਉਹ ਸ਼ਰੀਕ। ਸੰਤਾਂ ਦੇ ਏਹੋ ਜੇਹੇ ਸ਼ਰੀਕ ਸਨ। ਉਨ੍ਹਾਂ ਇਨ੍ਹਾਂ ਦੀ ਜੱਦੀ ਜ਼ਮੀਨ ਉਤੇ ਕਬਜਾ ਕੀਤਾ ਹੋਇਆ ਸੀ ਅਤੇ ਪ੍ਰੀਵਾਰ ਮਾਰਿਆ ਮਾਰਿਆ ਫਿਰ ਰਿਹਾ ਸੀ। ਸੰਤਾਂ ਪਟਵਾਰ ਵਿੱਚ ਰਹਿੰਦਿਆਂ ਘਰ ਦਾ ਇੱਕ ਕੰਮ ਸੰਵਾਰਿਆਂ ਕਿ ਫਤੂਹੀ ਚੱਕ ਦੇ ਕੁਲੈਕਟਰ ਪਾਸ ਸਿਫਾਰਸ਼ ਕਰਵਾ ਸ਼ਰੀਕਾਂ ਪਾਸੋਂ ਆਪਣੇ ਹੱਕ ਵਿੱਚ ਜਮੀਨ ਕਰਵਾਈ ਤੇ ਸੰਬੰਧੀਆਂ ਨੂੰ ਫਤੂਹੀ ਚੱਕ ਮੰਗਵਾ ਲਿਆ ਜਿੱਥੇ ਉਹ ਦੇਸ਼ ਦੇ ਵੰਡਾਰੇ ਤਕ ਰਹੇ।

## ਨਾਮਧਾਰੀ ਸੱਜਣ

ਪਟਵਾਰ ਕਰਦਿਆਂ ਕੁਝ ਸਮਾਂ ਬੀਤਿਆਂ ਤਾਂ ਜੀਵਨ ਦੀ ਰੁਤ ਫਿਰੀ, ਪੌਣ ਰੁਮਕੀ ਆਕਾਸ਼ ਵਿੱਚ ਪਹੁ-ਫੁਟਾਲਾ ਹੋਇਆ। ਸੰਤ ਘੋੜੇ ਤੇ ਸਵਾਰ ਹੋ ਕੇ ਜੰਡਿਆਲੇ ਸ਼ੇਰ ਖਾਂ ਕਿਸੇ ਕੰਮ ਜਾ ਰਹੇ ਸਨ, ਠੰਡੀ ਮੂਰਤੀ ਗੁਰੂ ਹਰੀ ਸਿੰਘ ਜਿਨ੍ਹਾਂ ਦਾ ਸਾਗਰ ਵਾਂਗ ਵਿਸ਼ਾਲ ਹਿਰਦਾ ਤੇ ਉਸ ਨਾਲੋਂ ਵਧੇਰੇ ਸ਼ਾਂਤੀ ਸੀ।

ਪੂਰਬ ਕਰਮ ਅੰਕੁਰ ਜਬ ਪ੍ਰਗਟੇ
ਭੇਟਿਓ ਪੁਰਖੁ ਰਸਕ ਬੈਰਾਗੀ।
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ
ਜਨਮ ਜਨਮ ਕੀ ਸੋਈ ਜਾਗੀ॥

ਸੰਤਾਂ ਕੀ ਵੇਖਿਆ ? ਇੱਕ ਬਿਰਧ ਸਰੀਰ ਪੈਦਲ ਜਾ ਰਿਹਾ ਹੈ। ਕੁਝ ਘੋੜਿਆਂ ਤੇ ਸਵਾਰ ਸਨ। ਸੰਤਾਂ ਦੇ ਦਿਲ ਵਿੱਚ ਤਰਸ ਆ ਗਿਆ ਤੇ ਅਰਜ ਕੀਤੀ,"ਜ਼ੀ ਮਹਾਰ ਜ ! ਤੁਸੀਂ ਬਿਰਧ ਹੋ ਘੋੜੇ ਤੇ ਚੜ ਜਾਵੋ," ਮੈਂ ਤੁਹਾਡੇ ਨਾਲ ਦੌੜਦਾ ਆ ਜਾਵਾਂਗਾ। ਸੰਤਾਂ ਪਟਵਾਰੀ ਵਲ ਵੇਖਿਆ, ਮੱਥੇ ਤੇ ਰੇਖ ਵੇਖੀ ਤੇ ਬਚਨ ਕੀਤਾ, "ਮੈਂ ਘੋੜੀ ਤੇ ਚੜ੍ਹਨ ਨਾਲੋਂ ਪੈਦਲ ਚਲਾ ਜਾਵਾਂਗਾ। ਤੇਰੀ ਘੋੜੀ ਬਗਾਨਿਆਂ ਦੇ ਘਰ ਦਾ ਦਾਨਾ ਪੱਠਾ ਖਾਂਦੀ ਏ, ਮੇਰੀ ਬਿਰਤੀ ਵਿੱਚ ਫਰਕ ਪਵੇਗਾ।" ਇਹ ਸੁਣ ਪਟਵਾਰੀ ਸਾਹਿਬ ਠਠੰਬਰ ਖਲੋਤੇ ਤੇ ਹੱਥ ਜੋੜ ਬੇਨਤੀ ਕੀਤੀ,"ਜੀ ਮੈਨੂੰ ਜੋ ਕਹਿਣਾ ਹੈ ਕਹੋ, ਮੈਨੂੰ ਮੰਜ਼ੂਰ ਹੈ। ਤੁਸੀਂ ਘੋੜੀ ਤੇ ਜਰੂਰ ਚੜੋ।" ਸੰਤਾਂ ਕਿਹਾ ਕੋਈ ਪਾਠ ਆਉਂਦਾ ਈ ? ਮੰਗਲ ਸਿੰਘ ਕਿਹਾ ਜੋ, "ਰੋਜ਼ ਪਾਠ ਕਰਦਾ ਹਾਂ। ਸੰਤਾਂ ਗੁਟਕਾ ਖੋਲ੍ਹਿਆ। ਪਾਠ ਸੁਣਿਆ ਤੇ ਬੜੇ ਪ੍ਰਸੰਨ ਹੋਏ। ਸੰਤਾਂ ਬਚਨ ਕੀਤਾ "ਦੁੱਧ ਤਾਂ ਕੜ੍ਹਿਆ ਹੋਇਆ ਹੈ, ਜਾਗ ਲੱਗਣ ਦੀ ਦੇਰ ਹੈ"। ਸੰਤਾਂ ਕਿਹਾ "ਤਿਆਰ ਹੋ ਜਾ"। ਸੰਤਾਂ ਘੋੜੇ ਤੋਂ ਚੁਤਈ ਉਤਾਰੀ, ਵਿਛਾਈ ਤੇ ਚੋਕੜਾ ਮਾਰ ਬਹਿ ਗਿਆ। ਸੰਤ ਨਰੈਣ ਸਿੰਘ ਜੀ ਕੰਨ ਵਿੱਚ ਫੂਕ ਮਾਰ ਦਿੱਤੀ। ਬੱਸ ਰੰਗ ਚੜ੍ਹ ਗਿਆ। ਠੋਕਵੀਂ ਪੱਗ ਦੇ ਪੇਚ ਉਖੜ ਗਏ। ਸੰਤ ਘੋੜੇ ਤੇ ਬਹਿ ਗਏ ਤੇ ਨਵੇਂ ਸਜੇ ਸੰਤ ਮਗਰ-ਮਗਰ। ਬਿਰਧ ਸੰਤਾਂ, ਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿੱਚ ਅਰਜ ਕੀਤੀ, "ਜੀ ਮੁਹਰ ਲਾ ਦਿਓ !" ਪਟਵਾਰਾ ਸਿੰਘ ਦਰ ਤੇ ਆ ਗਿਆ ਹੈ।

ਚਤੁਰ ਦਿਸਾ ਕੀਨੋ ਬਲ ਅਪਨਾ ਸਿਰ ਊਪਰਿ ਕਰੁ ਧਾਰਿਓ॥
ਕ੍ਰਿਪਾ ਕਟਾਪ ਅਵਲੋਕਨ ਕੀਨੋ ਦਾਸ ਕਾ ਦੂਖੁ ਬਿਦਾਰਿਓ॥

ਹਰਿ ਜਨ ਰਾਖੇ ਗੁਰ ਗੋਬਿੰਦ, ਰਾਖੇ ਗੁਰ ਗੋਬਿੰਦ ॥
ਕੰਠਿ ਲਾਇ ਅਵਗੁਣ ਸਭ ਮੇਟੇ ਦਇਆਲ ਪੁਰਖ ਬਖਸੰਦ ॥

ਬੱਸ ਅਸੰਤ ਦਾ 'ਅ' ਉਡ ਗਿਆ ਤੇ ਸਿਰਫ ਸੰਤ ਹੀ ਰਹਿ ਗਿਆ। ਮਸਤੀ ਵਿੱਚ ਹੀ ਫਿਲੌਕੀ ਚਲਾ ਗਿਆ, ਜੰਡਿਆਲੇ ਜਾਣਾ ਵਿੱਚ ਹੀ ਰਹਿ ਗਿਆ। ਉਥੋਂ ਗੁਰੂ ਜੀ ਦੀ ਪ੍ਰੇਰਨਾ ਕਰਕੇ ਵਾਪਸ ਕੀਤਾ। ਚੁੱਪੀ ਸਾਧ ਲਈ। ਅੱਗੇ ਪੁਟ+ਵਾੜੀ ਸੀ ਹੁਣ ਪਤ+ਵਾਰੀ ਹੋ ਗਿਆ। ਮੰਜੇ ਤੇ ਲੇਟ ਗਿਆ। ਨਾਨੀ ਨੇ ਪੁੱਛਿਆ, "ਵੇ ਮੰਗਲਾ ! ਕਿਸੇ ਅਫਸਰ ਨਾਲ ਲੜ ਆਇਆ ਏ ? ਕਿਸੇ ਸਾਮੀ ਨਾਰਾਜ ਕਰ ਦਿੱਤਾ ਈ ?" ਪਰ ਸੰਤ ਗੁਭਵਤੀ ਨਿਆਈ ਚੁੱਪ ਵੱਟੀ ਰੱਖੀ। ਕੋਈ ਉਤਰ ਨਾ ਦਿੱਤਾ।

# ਨੌਕਰੀ ਛੱਡਣੀ ਅਤੇ ਸ਼੍ਰੀ ਭੈਣੀ ਸਾਹਿਬ ਦੀ ਯਾਤਰਾ

ਕੁਝ ਸਮੇਂ ਬਾਦ ਮੁੜ ਬੂੜੇ ਡੱਲੇ ਗਏ। ਦੇਵਨੇਤ ਪਿੰਡ ਵਿੱਚ ਢੋਲਕੀ ਖੜਕੀ। ਸ਼ਬਦ ਦੀ ਆਵਾਜ ਕਨੀ ਪਈ ਤੇ ਸੰਤਾਂ ਬਹਾਦਰ ਸਿੰਘ ਨੂੰ ਕਿਹਾ, 'ਨਬਰਦਾਰਾ ਚੱਲ ਖਾਂ ਗੁਰੂ ਕਾ ਜੱਸ ਸੁਣ ਆਈਏ।' ਦੋਵੇਂ ਚਲੇ ਗਏ ਤੇ ਇਕ ਪਾਸੇ ਬਹਿ ਗਏ। ਦੀਵਾਨ ਅਰੰਭ ਹੋ ਗਿਆ। ਸੰਗਤ ਜੁੜਦੀ ਗਈ। ਰਾਤ ਵਧਦੀ ਗਈ। ਜਥੇਦਾਰ ਨੇ ਧਾਰਨਾ ਲਾਈ :

ਗੁਰੂ ਰਾਮ ਸਿੰਘ ਜਗ ਵਿਚ ਆਇਆ, ਪਾਪੀਆਂ ਦੇ ਤਾਰਨੇ ਨੂੰ।

ਸੰਗਤਾਂ ਵੈਰਾਗੀ ਹੋ ਗਈਆਂ। ਸੰਤ ਵੀ ਮਸਤਾਨੇ ਹੋ ਗਏ ਤੇ ਬੜੇ ਨਚੇ। ਅਕਾਸ਼ਬਾਨੀ ਹੋਈ। ਲੁਧਿਆਣੇ ਮਾਈ ਭੋਲੀ ਦੇ ਘਰ ਜਾ। ਬੁੱਢੇ ਦਰਿਆ ਤੇ ਇਸ਼ਨਾਨ ਕਰ। ਇਹ ਆਵਾਜ ਸੁਣਦਿਆਂ, ਪਤਲੂਨ ਪਾੜ ਸੁੱਟੀ, ਨਚਣ ਲਗ ਪਿਆ। ਨੰਬਰਦਾਰ ਭੋਗ ਉਪਰੰਤ ਡੇਰੇ ਲਿਆਂਦਾ।

ਰਾਤ ਗੁਜ਼ਰ ਗਈ। ਸੰਤਾਂ ਬਿਨਾਂ ਛੁਟੀ ਲਏ, ਕਾਗਜ ਪੱਤਰ ਉਥੇ ਹੀ ਰਖ ਸ੍ਰੀ ਭੈਣੀ ਸਾਹਿਬ ਨੂੰ ਚਾਲੇ ਪਾ ਦਿਤੇ। ਪੁੱਛਦਿਆਂ ਪੁਛਾਂਦਿਆਂ ਮਾਈ ਭੋਲੀ ਦੇ ਘਰ ਜਾ ਡੇਰਾ ਕੀਤਾ। ਅੰਮ੍ਰਿਤ ਵੇਲਾ ਹੋਇਆ। ਬੁੱਢੇ ਦਰਿਆ ਤੇ ਜਾ ਇਸ਼ਨਾਨ ਕੀਤਾ। ਕੱਪੜੇ ਪਾੜ ਸੁੱਟੇ। ਉੱਥੇ ਆਪ ਨੂੰ ਕਈ ਸੱਪ ਨਜ਼ਰੀ ਆਏ, ਪਰ ਇਹ ਬਿਨਾਂ ਭੈ ਖਾਧੇ ਵਿਚਰਦੇ ਮੁੜੇ। ਗਊ-ਸ਼ਾਲਾ ਲਾਗੇ ਇੱਕ ਮਾਈ ਖਲੋਤੀ ਵੇਖੀ, ਸੰਤਾਂ ਉਸਨੂੰ ਪਰਨਾ ਮਾਰਿਆ ਤੇ ਕਿਹਾ,"ਜਾ ਪਹਿਲਾਂ ਇਸ਼ਨਾਨ ਕਰ ਤੇ ਭਜਨ ਲੈ। ਦਿਨ ਚੜ੍ਹਿਆ ਜਲ ਪਾਣੀ ਛਕਿਆ ਤੇ ਸ੍ਰੀ ਭੈਣੀ ਸਾਹਿਬ ਦਾ ਰਾਹ ਫੜਿਆ ਤੇ ਪੁੱਛਦੇ ਪੁਛਾਂਦੇ ਸ੍ਰੀ ਭੈਣੀ ਸਾਹਿਬ ਆ ਦਰਸ਼ਨ ਕੀਤੇ। ਸ਼ਾਂਤ ਮੂਰਤਿ ਗੁਰੂ ਹਰੀ ਸਿਘ ਜੀ ਚੁਬਾਰੇ ਵਿੱਚ ਭਜਨ ਕਰ ਰਹੇ ਸਨ। ਸੰਤਾਂ ਉੱਪਰ ਜਾ ਮੱਥਾ ਟੇਕਿਆ। ਉਸ ਵੇਲੇ ਅਖੰਡ ਪਾਠ ਦਾ ਭੋਗ ਪੈ ਰਿਹਾ ਸੀ। ਗੁਰੂ ਜੀ ਨੇਤਰ ਉਪਰ ਕੀਤੇ ਅਤੇ ਖੁਸ਼ੀਆ ਦੇ ਭੰਡਾਰ ਖੋਲ ਦਿੱਤੇ ਤੇ ਆਖਿਆ, "ਆ ਗਿਆ ਏਂ ਮਸਤਾਨਿਆ ? ਮਸਤ ਬਹਾਰ ਆ ਰਿਹਾ ਸੀ ਕਿ ਇੱਕ ਸੋਧਣ ਮਾਈ ਨਾਲ ਪੱਲਾ ਛੂਹ ਗਿਆ। ਮਾਈ ਕੜਕ ਕੇ ਬੋਲੀ, ਅੱਖਾਂ ਨਾਲ ਵੇਖਕੇ ਲੰਘ, ਸੰਤਾਂ ਕਿਹਾ,"ਗੁਰੂ ਜੀ ਤਾਂ ਸ਼ਾਂਤੀ ਦੇ ਸਾਗਰ ਹਨ, ਪਰ ਗੁਰੂ ਜੀ ਦੇ ਲਾਗੇ ਰਹਿਣ ਵਾਲੇ ਅੱਗ ਦੀਆਂ ਨਾੜਾਂ। ਗੁਰੂ ਜੀ ਕੜਾਹ ਪ੍ਰਸ਼ਾਦ ਦਾ ਗੱਫਾ ਦਵਾਇਆ। ਬਸ ਸਭ ਭੁੱਖਾਂ ਦੂਰ ਹੋ ਗਈਆਂ। ਸ਼ਾਂਤੀ ਆ ਗਈ।

ਅਗਲੇ ਦਿਨ ਫਿਰ ਦਰਸ਼ਨਾਂ ਨੂੰ ਗਿਆ। ਗੁਰੂ ਜੀ ਮਾਲਾ ਫੇਰ ਰਹੇ ਸਨ। ਇਹ ਮਾਲਾ ਫੇਰਦਿਆ ਨੂੰ ਵੇਖ ਰਹਿ ਨਾ ਸਕਿਆ ਤੇ ਆਖਿ-ਆ "ਲੋਕ ਤਾਂ ਤੁਹਾਡੀ ਮਾਲਾ ਫੇਰਦੇ ਹਨ, ਪਰ ਤੁਸੀਂ ਕਿਸ ਭੜੂਏ ਦੀ ਮਾਲਾ ਫੇਰਦੇ ਹੋ ?" ਸਚੇ ਪਾਤਸ਼ਾਹ ਮਿਹਰਾਂ ਵਿਚ ਸਨ। ਪੁੱਛਿਆ "ਮਸਤਾਨਿਆ ! ਕੀ ਵਿਖਾਈ ਦੇਂਦਾ ਈ ?" ਸੰਤਾਂ ਕਿਹਾ, "ਪਾਓ ਪੰਜਾਂ ਘੋੜਿਆ ਤੇ ਕਾਠੀਆਂ ਤੇ ਵਢੀਏ ਲਾਹੌਰ ਦੇ ਲਾਟ ਦਾ ਸਿਰ।" ਬਚਨ ਹੋਇਆ,"ਅਜੇ ਵੇਲਾ ਨਹੀਂ।"ਸੰਤ ਕਿੰਨੇ ਦਿਨ ਉੱਥੇ ਰਹੇ, ਮਾਤਾ ਜਿਊਣ ਕੌਰ ਜੀ ਬੜਾ ਪਿਆਰ ਕੀਤਾ। ਆਪ ਮਸਤਾਂ ਦੇ ਸ਼ਹਿਰ ਵਿਚ ਘੁੰਮਦੇ ਰਹੇ

ਤੀਜੇ ਦਿਨ ਗੁਰੂ ਜੀ ਸਿੰਘਾਂ ਨੂੰ ਬਚਨ ਕੀਤਾ, "ਬੁਲਾਉ ਮਸਤਾਨੇ ਨੂੰ,ਕੜਾਹ ਪ੍ਰਸ਼ਾਦ ਛਕਾਓ ਤੇ ਸੜਕ ਤੇ ਛਡ ਆਓ।"ਸਿੰਘਾਂ ਉਵੇਂ ਕੀਤਾ। ਜਦ ਸੰਤ ਸੜਕ ਤੇ ਪੁੱਜੇ ਤਾਂ ਸਚੇ ਪਾਤਸ਼ਾਹ ਤਾਰ ਖਿਚ ਲਈ ਤੇ ਘਰ ਯਾਦ ਆ ਗਿਆ। ਟਾਂਗਾ ਕਿਰਾਏ ਤੇ ਕੀਤਾ ਅਤੇ ਲੁਧਿਆਣੇ ਜਾ ਪੁੱਜਾ।

ਲੁਧਿਆਣੇ ਬਾਜ਼ਾਰ ਵਿਚ ਥੀਂ ਲੰਘ ਰਿਹਾ ਸੀ ਕਿ ਇਕ ਮਕਾਨ ਅੰਦਰੋਂ ਅਵਾਜ ਆਈ,"ਮਸਤਾਨਿਆ,ਮੈਂ ਤਿੰਨਾ ਦਿਨਾਂ ਦਾ ਉਡੀਕ ਰਿਹਾ ਹਾਂ। ਮੈਨੂੰ ਸਰਦਾਈ ਛਕਾਣ ਦਾ ਹੁਕਮ ਏ।" ਆ ਸਰਦਾਈ ਹਾਜ਼ਰ ਏ। ਸੰਤਾਂ ਪ੍ਰੇਮ ਨਾਲ ਸ਼ਰਦਾਈ ਛਕੀ ਤੇ ਅਰਾਮ ਕੀਤਾ। ਰਾਤ ਸ਼ਬਦ ਕੀਰਤਨ ਕਰਦਿਆ ਗੁਜ਼ਾਰੀ :—

ਆ ਮਿਲ ਮੇਰੇ ਪ੍ਰੀਤਮਾ, ਮੈਂ ਮਰਦੀ ਜਾਂਦੀ ਆਂ।
ਆ ਜਾ ਚੀਨੀ ਵਾਲਿਆ, ਮੈਂ ਖੁਰਦੀ ਜਾਂਦੀ ਆਂ।

ਸਵੇਰੇ ਜਲ ਪ੍ਰਸ਼ਾਦ ਛਕਿਆ ਤੇ ਸੰਤਾਂ ਕਿਹਾ,"ਭਾਈ ਲਾਲੋ ਸਾਨੂੰ ਛੁੱਟੀ ਏ ?" ਫੇਰ ਦਰਸ਼ਨ ਕਰਾਂਗੇ। ਇਹ ਕਹਿ ਸੰਤ ਸਟੇਸ਼ਨ ਵਲ ਰਵਾਨਾ ਹੋਏ। ਜਿਤਨੇ ਪੈਸੇ ਕੋਲ ਸਨ, ਸਭ ਵਰਤਾ ਦਿਤੇ ਤੇ ਬਚਨ ਕੀਤਾ, ਇਹ ਮਸੀਹ ਹੈ, ਇਹ ਮੁੱਹਮਦਾ ਹੈ, ਇਹ ਬ੍ਰਹਮਾ ਹੈ।

## ਪਹਿਲੀ ਵਾਰ ਕਚਿਹਰੀ ਚ

ਸੰਤ ਲੁਧਿਆਣੇ ਤੋਂ ਰੇਲ ਚੜ੍ਹੇ ਤੇ ਸ੍ਰੀ ਅੰਮ੍ਰਿਤਸਰ ਆ ਗਏ। ਰਾਤ ਜਰਾ ਅੜਿੰਗ-ਬੜਿੰਗ ਹੋਏ ਅੰਮ੍ਰਿਤ ਵੇਲਾ ਹੋਇਆ, ਸੰਤੋਖਸਰ ਵਲ ਤੁਰ ਪਏ। ਕਈ ਮੁਸਾਫਿਰ ਸੁੱਤੇ ਪਏ ਸਨ। ਉਨ੍ਹਾਂ ਨੂੰ ਜਗਾਇਆ ਉਠੋ ਰਾਮ ਕੇ ਪਿਆਰਿਓ ! ਰਾਮ ਕਹੋ। ਉਨ੍ਹਾਂ ਯਾਤਰੂਆਂ ਸਮਝਿਆ ਕਿ ਕੋਈ ਪਾਗਲ ਏ। ਉਨ੍ਹਾਂ ਚੋਰ ਚੋਰ ਦਾ ਰੌਲਾ ਪਾ ਦਿਤਾ। ਪੁਲਿਸ ਆ ਗਈ। ਅੰਨੇ ਨੂੰ ਕੀ ਚਾਹੀਦਾ ਹੈ, ਦੋ ਅੱਖਾਂ। ਪੁਲਿਸ ਕੋਤਵਾਲੀ ਲੈ ਗਈ। ਧੌਲ ਧੱਪਾ ਕੀਤਾ ਤੇ ਚੋਰੀ ਦਾ ਮੁਕੱਦਮਾ ਦਰਜ ਕਰ ਦਿਤਾ। ਇਕ ਦੁਕਾਨਦਾਰ ਤੋਂ

ਝੂਠੀ ਰਿਪੋਰਟ ਵੀ ਕਰਵਾ ਲਈ। ਮੁਕੱਦਮਾ ਸ਼ੁਰੂ ਹੋ ਗਿਆ। ਇਸ ਮੁਕੱਦਮੇ ਦੌਰਾਨ ਸੰਤ ਰਮਲੀਏ ਬਣ ਗਏ। ਜਿਸਨੂੰ ਕਹਿਣ, 'ਬਰੀ' ਉਹ ਬਰੀ,ਜਿਸ ਨੂੰ ਕਹਿਣ ਕੈਦ, ਉਹ ਕੈਦ। ਸੰਤਾਂ ਜੇਲ੍ਹ ਵਿਚ ਪ੍ਰਸਿੱਧੀ ਪਾ ਲਈ। ਜਦ ਚਲਾਣ ਕਚਹਿਰੀ ਵਿਚ ਪੇਸ਼ ਹੋਇਆ ਤਾਂ ਮੈਜਿਸਟਰੇਟ ਕਿਹਾ,'ਇਹ ਤਾਂ ਕੋਈ ਫਕੀਰ ਹੈ, ਪੁਲਿਸ ਐਵੇਂ ਘੇਰ ਲਿਆਈ ਏ'। ਇਨਾਂ ਅੰਦਰ ਕੂਕਾ ਕਾਰ ਆ ਗਈ। ਨੱਚਣ ਲਗੇ, ਚੱਕ ਲੈ ਫਰੰਗੀਆਂ ਡੇਰਾ ਤੈਂ ਕਰ ਲਿਆ ਰਾਜ ਬਥੇਰਾ। ਤੁਸੀਂ ਚੰਮ ਦੀਆਂ ਚਲਾ ਲਵੋ। ਤੁਹਾਡੇ ਦਿਨ ਥੋੜ੍ਹੇ ਹਨ। ਮੁੜ ਨਾਨੀ ਯਾਦ ਆਵੇਗੀ। ਅਦਾਲਤਾਂ ਸਾਡੇ ਕੋਲ ਹੋਣਗੀਆਂ। ਅਸੀਂ ਨਿਆਂ ਕਰਾਂਗੇ। ਬਿਲਿੱਆਂ ਨੂੰ ਕੱਢ ਦਿਆਂਗੇ। ਅਦਾਲਤੀਏ ਕਿਹਾ,'ਪਾਗਲ ਏ'। ਹੱਥ ਕੜੀ ਲਾਹ ਦੇਵੋ। ਸੰਤ ਸ਼ਬਦ ਪੜਦੇ ਕਚਹਿਰੀਉ ਬਾਹਰ ਆ ਗਏ।

ਸੰਤਾਂ ਦੇ ਸਾਕ ਸੰਬੰਧੀ ਅੰਮ੍ਰਿਤਸਰ ਪੁੱਜੇ ਹੋਏ ਸਨ। ਸੰਤਾਂ ਦੀ ਖਲਾਸੀ ਸੁਣ, ਕੜਾਹ ਪ੍ਰਸ਼ਾਦ ਹਲਵਾਈ ਤੋਂ ਬਣਵਾਇਆ। ਕੜ੍ਹਾ ਪ੍ਰਸ਼ਾਦ ਤਿਆਰ ਹੋ ਗਿਆ ਤਾਂ ਥਾਲ ਵਿੱਚ ਪਾਇਆ। ਸੰਤਾਂ ਕਿਹਾ, 'ਇਹ ਪ੍ਰਸ਼ਾਦ ਏ ?'' ਇਹ ਤਾਂ ਗਤਾਵਾ ਏ ? ਅਸੀਂ ਗਤਾਵਾ ਨਹੀਂ ਲੈਣਾ। ਰੌਲਾ ਪੈ ਗਿਆ। ਸੰਤਾਂ ਕਿਹਾ ਕੜਾਹ ਪ੍ਰਸ਼ਾਦ ਬਨਾਣ ਦੀ ਤਦਬੀਰ ਦਸਵੇਂ ਪਾਤਸ਼ਾਹ ਦਸੀ ਹੋਈ ਏ। ਜੇ ਉਹ ਰੀਤੀ ਹੈ ਤਾਂ ਠੀਕ ਹੈ, ਨਹੀਂ ਤਾਂ ਨਿਰਾ ਗਤਾਵਾ। ਸੁਣੋ :-

ਕੜਾਹ ਕਰਨ ਕੀ ਬਿਧਿ ਸੁਣ ਲੀਜੈ।
ਤੀਨ ਭਾਂਤ ਕੇ ਸਮਸਰ ਲੀਜੈ।
ਲੇਪਨ ਆਗੈ ਬਹੁਕਰ ਦੀਜੈ।
ਮਾਂਜਨ ਕਰ ਭਾਂਜਨ ਧੋਵੀਜੈ।
ਕਰ ਇਸ਼ਨਾਨ ਪਵਿਤਰ ਹੋਇ ਬਹੈ।
ਚਾਰ ਅਖੱਰ ਬਿਨ ਅਵਰ ਨ ਕਹੈ।

ਕਰ ਤਿਆਰ ਚੌਕੀ ਪਰ ਧਰੈ ।
ਚਾਰੋ ਔਰ ਬਹਿ ਕੀਰਤਨ ਕਰੈ ।
ਜੋ ਪ੍ਰਸ਼ਾਦ ਕੋ ਬਾਂਟਈ ਮਨਿ ਮਹਿ ਧਾਰੈ ਲੋਭ ।
ਕਿਸੈ ਥੋੜਾ ਕਿਸੈ ਅਗਲਾ ਸਦਾ ਰਹੈ ਤਿਸ ਸੋਗ ।

ਭਾਈ ਜੇ ਤੇਰਾ ਕੜਾਹ ਉਸ ਰੀਤੀ ਨਾਲ ਬਣਿਆ ਹੈ ਤਾਂ ਕੜਾਹ ਪ੍ਰਸ਼ਾਦ ਹੈ, ਨਹੀਂ ਤਾਂ ਕੂੜਾ ਪ੍ਰਸ਼ਾਦ । ਇਸ ਰੌਲੇ ਗੌਲੇ ਵਿਚ ਇਕ ਗੁਰੂ ਕਾ ਲਾਲ ਸੰਤਾਂ ਵਾਸਤੇ ਕੁੜਤਾ ਪਜਾਮਾ ਲੈ ਆਇਆ । ਖੈਰ ਸੰਬੰਧੀਆਂ ਉਸੇ ਪ੍ਰਸ਼ਾਦ ਤੇ ਅਰਦਾਸ ਕਰਕੇ ਕੜਾਹ ਪ੍ਰਸ਼ਾਦ ਵਰਤਾ ਦਿਤਾ। ਸੰਤਾਂ ਨੂੰ ਘਰ ਲੈ ਗਏ ।

## ਅਧਿਆਪਕ ਤੇ ਵਿਦਿਆਰਥੀ

ਕੁਝ ਸਮੇਂ ਪਿਛੋਂ ਇਨ੍ਹਾਂ ਦਾ ਮੇਲ ਗਿਆਨੀ ਤੇਜਾ ਸਿੰਘ ਹੈਡ ਗ੍ਰੰਥੀ ਨਨਕਾਣਾ ਸਾਹਿਬ ਨਾਲ ਹੋਇਆ । ਉਹ ਸੰਤਾਂ ਦੀ ਖੁਸ਼ ਕਲਾਮੀ, ਖੁਸ਼ ਫਹਿਮੀ ਤੇ ਹਾਜਰ ਜਵਾਬੀ ਤੋਂ ਚੰਗੀ ਤਰ੍ਹਾਂ ਜਾਣੂ ਸੀ, ਉਸ ਸਮਝਿਆ ਜੇ ਇਹ ਸਿੰਘ ਸਭੀਆਂ ਦਾ ਪ੍ਰਚਾਰਕ ਬਣ ਜਾਵੇ ਤਾਂ ਲਾਹਾ ਹੀ ਲਾਹਾ ਹੈ, ਉਸ ਬੇਨਤੀ ਕੀਤੀ ਤੇ ਸੰਤ ਯਤੀਮ ਖਾਨੇ ਦੀ ਉਪਦੇਸ਼ਕ ਕਲਾਸ ਵਿਚ ਭਰਤੀ ਹੋ ਗਏ। ਸੰਤਾਂ ਪੜਨਾ-ਪੜ੍ਹਾਨਾ ਤਾਂ ਕੀ ਸੀ ਆਪਣੀ ਕਲਾ ਵਖਾਣੀ ਸ਼ੁਰੂ ਕਰ ਦਿਤੀ ।

ਯਤੀਮ ਖਾਨੇ ਦੇ ਲੰਗਰ ਦਾ ਨਿਯਮ ਸੀ ਕਿ ਪ੍ਰਸ਼ਾਦਾ ਉਸਨੂੰ ਮਿਲੇ ਜਿਸਨੇ ਨਿਤਨੇਮ ਕੀਤਾ ਹੋਵੇ । ਸੁਪਰਡੈਂਟ ਵਾਰੀ ਵਾਰੀ ਹਰ ਲੜਕੇ ਤੋਂ ਪੁੱਛਦਾ, ਜਿਸਦਾ ਜਵਾਬ ਹਾਂ ਵਿੱਚ ਉਸਨੂੰ ਪ੍ਰਸ਼ਾਦ, ਜਿਸਦਾ ਉਤੱਰ ਨਾਂਹ ਵਿੱਚ ਉਸਦਾ ਵਰਤ । ਸੰਤਾਂ ਤੋਂ ਪੁੱਛਿਆ ਗਿਆ,'ਕੂਕਿਆ ! ਤੂੰ ਨਿਤਨੇਮ ਕੀਤਾ ਏ ?' ਤਾਂ ਕੂਕੇ ਦਾ ਉਤੱਰ ਹੁੰਦਾ :—

ਤੁਮ ਤੇ ਪੜੇ ਵੇਦ ਗਾਇਤਰੀ ਗੋਬਿੰਦ ਰਿਦੈ ਹਮਾਰੇਂ ।

ਤੁਮ ਤੇ ਪੜੇ ਗ੍ਰੰਥ ਦੀ ਬਾਣੀ,ਅਕਾਲ ਪੁਰਖ ਰਿਦੈ ਹਮਾਰੇ ।

ਇਹ ਸੁਣਕੇ ਸਾਰੇ ਮੁੰਡੇ ਹੱਸ ਪਏ । ਸੰਤਾਂ ਵਾਸਤੇ ਹੈਡ ਗ੍ਰੰਥੀ ਦੀ ਸਿਫਾਰਸ਼ ਸੀ । ਇਸ ਵਾਸਤੇ ਸੁਪਰਡੈਂਟ ਨੇ ਕਿਹਾ, "ਕੂਕਿਆ ਤੂੰ ਵੱਖਰਾ ਪ੍ਰਸ਼ਾਦਾ ਛਕ ਲਿਆ ਕਰ ਤੇ ਨਿਤਨੇਮ ਆਪਣਾ ਕਰ ਲਿਆ ਕਰ ਤੇ ਕਰਿਆ ਕਰ ਜਰੂਰ । ਮੁੰਡਿਆਂ ਵਿੱਚ ਬਹਿਕੇ ਰੋਲਾ ਨਾ ਪਾਇਆ ਕਰ ।

ਇੱਕ ਦਿਨ ਸੁਪਰਡੈਂਟ ਨੇ ਪੁੱਛਿਆ ਕਿ ਤੁਸੀਂ ਕਿਸਨੂੰ ਮੰਨਦੇ ਹੋ ? ਇੱਕ ਨੇ ਕਿਹਾ, ਬਾਬਾ ਖੇਮ ਸਿੰਘ ਰਾਵਲ ਪਿੰਡੀ ਵਾਲਾ । ਦੂਜੇ ਨੇ ਕਿਹਾ ਸ੍ਰੀ ਗ੍ਰੰਥ ਸਾਹਿਬ, ਪਰ ਸੰਤਾਂ ਦਾ ਉਤੱਰ ਸੀ, "ਮੇਰਾ ਸਤਿਗੁਰੂ ਹੈ, ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ।" ਮਾਸਟਰ ਨੇ ਕਿਹਾ, "ਗੁਰੂ ਗ੍ਰੰਥ ਗੁਰੂ ਹੈ" ਦੇਹਧਾਰੀ ਗੁਰੂ ਨਹੀਂ ਹੋ ਸਕਦਾ । ਤੁਸੀਂ ਰੋਜ ਸੁਣਦੇ ਹੋ,"ਆਗਿਆ ਭਈ ਅਕਾਲ ਕੀ ਤਬੀ ਚਲਾਇਉ ਪੰਥ ।। ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਉ ਗਰੰਥ ।।"

ਸੁਪਰਡੈਂਟ ਇਹ ਲੈਕਚਰ ਦੇ ਰਿਹਾ ਸੀ ਕਿ ਸੰਤਾਂ ਨੇ ਕੰਨਾਂ ਵਿੱਚ ਉਗਲਾਂ ਦੇ ਦਿੱਤੀਆਂ ਤੇ ਕਿਹਾ ਜੇ ਇਹ ਸ਼ਬਦ ਦਸਮ ਗ੍ਰੰਥ ਜਾਂ ਆਦਿ ਗ੍ਰੰਥ ਵਿੱਚ ਲਿਖੇ ਹੋਣ ਤਾਂ ਮੈਂ ਮੰਨ ਲਵਾਂ । ਸੁਪਰਡੈਂਟ ਕੋਲ ਕੋਈ ਜਵਾਬ ਨਹੀਂ ਸੀ । ਮੁੰਡੇ ਵੀ ਦੜ ਵੱਟ ਗਏ ਤੇ ਸੰਤਾਂ ਦਾ ਦਬਦਬਾ ਮੁੰਡਿਆ ਤੇ ਪੈ ਗਿਆ ।

ਸੰਤਾਂ ਦਾ ਸਰੀਰ ਭਾਵੇ ਕੋਮਲ ਸੀ, ਪਰ ਹੈ ਤਾਂ ਉਤਸ਼ਾਹੀ ਅਤੇ ਪਰਉਪਕਾਰੀ ਸਨ । ਬੱਚਿਆ ਦੇ ਸਿਰ ਵਿਚ ਆਮ ਤੌਰ ਤੇ ਜੂੰਆਂ ਪੈ ਜਾਂਦੀਆਂ ਹਨ । ਸੰਤਾਂ ਨੂੰ ਇਕ ਜੁਗਤੀ ਲੱਭੀ ਇਨ੍ਹਾਂ ਬਾਜਾਰੋਂ ਕੁਝ ਕੰਘੇ ਮੰਗਵਾ ਲਏ, ਕੁਝ ਖੁੱਲੇ ਤੇ ਕੁਝ ਬਰੀਕ ਦੰਦਿਆ ਵਾਲੇ । ਇਨ੍ਹਾਂ ਯਤੀਮ ਬੱਚਿਆਂ ਦੀਆਂ ਜੂੰਆਂ ਮੁਕਾਣੀਆਂ ਸ਼ੁਰੂ ਕਰ ਦਿੱਤੀਆਂ, ਪਹਿਲਾਂ ਇਨ੍ਹਾਂ

ਬੱਚਿਆਂ ਦੀਆਂ ਜੂੰਆਂ ਕੱਢਣ ਲਈ ਸ਼ਹਿਰ ਦੇ ਪਤਵੰਤੇ ਘਰਾਂ ਤੋਂ ਸਰਦਾ-ਨੀਆਂ ਜ਼ਾਂ ਸੇਠਣੀਆਂ ਆਇਆ ਕਰਦੀਆਂ ਸਨ। ਸੰਤਾਂ ਪਹਿਲਾਂ ਖੁਲ੍ਹੇ ਦੰਦਿਆਂ ਵਾਲੇ ਕੰਘਿਆਂ ਨਾਲ ਕੇਸ ਸਾਫ ਕਰਨੇ,ਮੁੜ ਬਰੀਕ ਕੰਘਿਆਂ ਨਾਲ ਕੇਸ ਸਾਫ ਕਰਨੇ, ਹੌਲੀ ੨ ਬਹੁਤ ਸਾਰਾ ਭਾਰ ਮੁਕ ਗਿਆ ਸ਼ਹਿਰ ਦੀਆਂ ਸਰਦਾਰਨੀਆਂ ਜਾਂ ਸੇਠਣੀਆਂ ਵੀ ਖੁਸ਼ ਹੋ ਗਈਆਂ ਕਿ ਕੂਕੇ ਨੇ ਬੱਚਿਆਂ ਦਾ ਜੀਵਨ ਬਦਲ ਦਿਤਾ ਏ, ਸੰਤਾਂ ਦੀ ਪ੍ਰਸਿਧੀ ਸ਼ਹਿਰ ਵਿਚ ਵੀ ਵਧੀ। ਪਰ ਪ੍ਰਬੰਧਕ ਔਖੇ। ਉਨ੍ਹਾਂ ਦੀ ਸਰਦਾਰੀ ਵਿਚ ਫਰਕ ਪੈਂਦਾ ਸੀ, ਮੁੰਡੇ ਵੀ ਇਨ੍ਹਾਂ ਦੇ ਆਖੇ ਲੱਗਣ ਲੱਗੇ।

ਬੋਰਡਿੰਗ ਦਾ ਲਾਂਗਰੀ ਬੜਾ ਕੱਬਾ ਸੀ। ਉਹ ਬੱਚਿਆਂ ਨੂੰ ਮਾਂ ਭਣਾਂ ਦੀਆਂ ਗਾਲ੍ਹਾਂ ਕੱਢ ਦੇਂਦਾ ਸੀ। ਸੰਤ ਇਨਕਲਾਬੀ ਸਨ ਉਨ੍ਹਾਂ ਨੂੰ ਇਹ ਗੱਲ ਚੁੱਭੀ ਤੇ ਲਾਂਗਰੀ ਨੂੰ ਕੱਢਣ ਦਾ ਮਨ ਬਣਾ ਲਿਆ। ਸੰਤਾਂ ਮੁੰਡਿਆਂ ਨੂੰ ਕਿਹਾ, "ਲਾਂਗਰੀ ਨੂੰ ਚਾਹਟਾ ਛਕਾਈਏ।"ਮੁੰਡੇ ਇਹ ਤਾਂ ਨਾਂ ਮੰਨੇ ਪਰ ਇਤਨਾ ਜਰੂਰ ਕਿਹਾ ਕਿ ਅਸੀਂ ਗਵਾਹੀ ਜਰੂਰ ਦਿਆਂਗੇ। ਇੱਕ ਦਿਨ ਇੱਕ ਮੁੰਡੇ ਨੇ ਪਾਣੀ ਮੰਗਿਆ ਤਾਂ ਲਾਂਗਰੀ ਗਾਲ੍ਹ ਚੁੱਕ ਕੱਢੀ। ਸੰਤਾਂ ਬਲਦੀ ਬਲਦੀ ਲਕੜੀ ਚੁੱਕੀ ਤੇ ਲਾਂਗਰੀ ਨੂੰ ਦੇ ਮਾਰੀ। ਰੌਲਾ ਪੈ ਗਿਆ, ਸਕੱਤਰ ਆ ਗਿਆ, ਪ੍ਰਧਾਨ ਵੀ ਆ ਗਿਆ। ਸਾਰੇ ਵਿਦਿਆਰਥੀ ਇੱਕ ਜ਼ੁਬਾਨ ਹੋਕੇ ਬੋਲੇ, "ਲਾਂਗਰੀ ਕੱਬਾ ਏ, ਗਾਲ੍ਹਾਂ ਕੱਢਦਾ ਏ ਸੁੱਕੀਆਂ ਰੋਟੀਆਂ ਦੇਂਦਾ ਏ, ਇਹਨੂੰ ਬਦਲ ਦਿੱਤਾ ਜਾਵੇ।" ਉਸ ਸਮੇਂ ਸ੍ਰ. ਤੀਰਥ ਸਿੰਘ ਪ੍ਰਧਾਨ ਸੀ। ਉਸਨੇ ਕਿਹਾ, "ਲਾਂਗਰੀ ਤਾਂ ਮਿਲਦਾ ਨਹੀਂ, ਕੰਮ ਕਿਵੇਂ ਚਲੇ ?" ਸੰਤਾਂ ਕਿਹਾ,"ਲੰਗਰ ਮੈਂ ਪਕਾਵਾਂਗਾ।" ਤੁਸੀਂ ਚਿੰਤਾ ਨਾ ਕਰੋ। ਸੰਤਾਂ ਦੀ ਸੇਵਾ ਦੀ ਪ੍ਰਸਿੱਧੀ ਅੱਗੇ ਵੀ ਫੈਲੀ ਹੋਈ ਸੀ। ਸੰਤਾਂ ਨੂੰ ਲਾਂਗਰੀ ਥਾਪ ਦਿੱਤਾ ਗਿਆ ਤੇ ਪਹਿਲੇ ਲਾਂਗਰੀ ਨੂੰ ਛੁੱਟੀ ਹੋ ਗਈ।

ਸੰਤਾਂ ਜਿੰਨਾਂ ਦੁੱਧ ਆਉਣਾ, ਗਰਮ ਕਰਕੇ ਮਲਾਈ ਲਾਹਕੇ ਰੱਖਕੇ ਮੱਖਣ ਬਣਾ ਪ੍ਰਸ਼ਾਦੇ ਚੋਪੜਨੇ। ਸਭ ਨੂੰ ਬਰਾਬਰ ੨ ਦੁੱਧ। ਸਾਰਾ ਮਾਹੌਲ ਬਦਲ ਗਿਆ। ਮੁੰਡੇ ਵੀ ਰਾਜੀ ਤੇ ਪ੍ਰਬੰਧਕ ਵੀ ਖੁਸ਼। ਸੰਤਾਂ ਦਾ ਚਗਾ ਬੋਲ

ਬਾਲਾ ਕਾਇਮ ਹੋਇਆ। ਪਰ ਸੁਪਰਡੈਂਟ ਨੂੰ ਦੁੱਧ ਮੱਖਣ ਮਿਲਨਾ ਬੰਦ ਹੋ ਗਿਆ। ਉਸਨੂੰ ਸੂਲ ਪੈਣ ਲੱਗੇ। ਪੇਸ਼ ਕੋਈ ਨਾ ਜਾਵੇ। ਵਿੱਚੇ ਵਿੱਚ ਵਿਸ ਘੋਲੇ। ਸੰਤਾਂ ਨੇ ਉਸਦਾ ਵੀ ਬੋਰੀਆ ਬਿਸਤਰਾ ਗੋਲ ਕਰਨ ਦਾ ਮਨ ਬਣਾ ਲਿਆ।

ਸ਼ਹਿਰ ਦੇ ਮੁੰਡੇ ਇਨ੍ਹਾਂ ਬੱਚਿਆਂ ਨੂੰ ਮਾਂ ਮਹਿਟਰ ਸਮਝਦੇ ਸਨ ਤੇ ਮਨਮਰਜੀ ਨਾਲ ਵਰਤਣਾ ਤੇ ਬਦ ਫੈਲੀਆਂ ਕਰਦੇ ਸਨ । ਸੁਪਰਡੈਂਟ ਆਪ ਵੀ ਇਸ ਮਾਮਲੇ ਨਾਲ ਜੁੜਿਆ ਸੀ, ਇਹ ਉਨ੍ਹਾਂ ਲਫੰਗਿਆਂ ਨੂੰ ਕੁਝ ਨਾ ਕਹਿੰਦਾ। ਸੰਤਾਂ ਨੂੰ ਤਰਕੀਬ ਸੁਝੀ। ਇੱਕ ਦਿਨ ਕੱਚੇ ਤੇ ਸੜੇ ਪ੍ਰਸ਼ਾਦੇ ਸੁਪਰਡੈਂਟ ਨੂੰ ਭੇਜ ਦਿੱਤੇ। ਉਹ ਸੜ ਬਲ ਕੋਲੇ ਹੋ ਗਿਆ। ਸੰਤਾਂ ਨੂੰ ਬੁਲਾਇਆ ਤੇ ਪੁੱਛਿਆ,"ਕੂਕਿਆ ਰੋਟੀਆਂ ਕਿਉ ਸੜਦੀਆਂ ਹਨ," ਸੰਤਾਂ ਉਤੱਰ ਦਿੱਤਾ,"ਸਰਦਾਰ ਸਾਹਿਬ," ਸਭ ਠੀਕ ਹੈ, ਮੁੰਡਿਆ ਨੂੰ ਪੁੱਛੋ। ਬੋਰ-ਡਰਾਂ ਨੂੰ ਇੱਕਠਾ ਕੀਤਾ ਗਿਆ ਤੇ ਪੁਛਿੱਆ ਗਿਆ ਕਿਉਂ ਵਈ ਪ੍ਰਸ਼ਾਦੇ ਕੈਸੇ ? ਸਭ ਇੱਕ ਜੁਬਾਨ ਹੋ ਕੇ ਕਿਹਾ,"ਵਧੀਆ, ਚੋਪੜੇ, ਫੂਲੇ ਤੇ ਕੂਲੇ।" ਸੁਪਰਡੈਂਟ ਨੇ ਕਿਹਾ ਮੈਨੂੰ ਸੜੇ ਕਿਉਂ ਮਿਲਦੇ ਹਨ ? ਸੰਤਾਂ ਕਿਹਾ,ਸਰਦਾਰ ਸਾਹਿਬ ਪੱਕਦਿਆ ਪਕਾਂਦਿਆਂ ਵੱਧ ਘੱਟ ਹੋ ਜਾਂਦਾ ਹੈ ਅਤੇ ਅੱਧ ਕੱਚਾ ਵੀ ਰਹਿ ਜਾਂਦਾ ਏ,ਪਰ ਅੰਨ ਸੁੱਟਣਾ ਬੜਾ ਪਾਪ ਏ। ਸਿਆਣੇ ਕਹਿੰਦੇ ਹਨ ਸੜੇ ਪ੍ਰਸ਼ਾਦੇ ਨੂੰ ਖਾਈਏ ਤਾਂ ਉਹ ਦਰਗਾਹੇ ਉਗਾਹੀ ਭਰਦਾ ਏ ਕਿ ਮੇਰਾ ਇਨ੍ਹਾਂ ਆਦਰ ਕੀਤਾ ਏ। ਸੁਪਰਡਾਂਟ ਚੁੱਪ। ਮੁੰਡੇ ਬੁੱਲ੍ਹੀਆਂ ਵਿੱਚ ਮੁਸਕਾਣ।

ਇਨੇ ਨੂੰ ਸ਼ਹਿਰ ਦੇ ਗੁੰਡਿਆ ਦਾ ਵੀ ਰੌਲਾ ਵਧਦਾ ਗਿਆ। ਗੁੰਡੇ ਸਿਰੇ ਚੜੇ ਹੋਏ ਸਨ, ਉਹ ਕਹਿਣ ਜਿਹੜਾ ਸਾਡੇ ਵਲ ਉਗਲੀਂ ਕਰੇ, ਉਹ ਉਗਲੀ ਵਡ ਦਿਆਂਗੇ, ਜਿਹੜਾ ਕੇਰੀ ਅੱਖ ਕਰੇ ਉਹ ਅੱਖ ਕੱਢ ਦਿਆਂਗ। ਅਗਲੇ ਦਿਨ ਉਹ ਚਾਂਭਲੇ-ਚਾਂਭਲੇ ਬਰੋਡਿੰਗ ਆ ਵੜੇ। ਸੰਤਾਂ ਮੁੰਡਿਆਂ ਨੂੰ ਕਿਹਾ, "ਫੜ ਲਵੋ।" ਬਸ ਮੁੰਡਿਆਂ ਚੰਗਾ ਫਾਂਡਾ ਚਾੜਿਆ। ਪ੍ਰਧਾਨ ਵੀ ਆ ਗਿਆ। ਬੋਰਡਰਾਂ ਨੂੰ ਇੱਕਠਾ ਕੀਤਾ ਗਿਆ, ਕੀ ਮਾਮਲਾ ਏ ?

ਬੋਰਡਰਾਂ ਠੀਕ ਠੀਕ ਗੱਲ ਕਹਿ ਦਿੱਤੀ। ਮੁੰਡਿਆਂ ਦੇ ਬਿਆਨ ਸੁਣ ਸੁਪਰਡੈਂਟ ਨੂੰ ਵੀ ਖੁੱਲ੍ਹੀ ਛੁੱਟੀ ਹੋ ਗਈ, ਉਸਨੇ ਬੋਰਡਰਾਂ ਨੂੰ ਹੌਸਲਾ ਦੇਂਦਿਆਂ ਕਿਹਾ, ਜਿਹੜਾ ਵੀ ਤੁਹਾਡੇ ਨਾਲ ਬਦ-ਸਲੂਕੀ ਕਰੇ ਉਸਨੂੰ ਖੂਬ ਜੁਤਿਆਓ ਹੁਣ ਯਤੀਮਖਾਨੇ ਵਿੱਚ ਸੰਤਾਂ ਦਾ ਰਾਜ ਸੀ। ਸੰਤ ਪਾੜ੍ਹੇ, ਸੰਤ ਲਾਂਗਰੀ,ਸੰਤ ਸੁਪਰਡੈਂਟ। ਇਨ੍ਹਾਂ ਪਾਸੋਂ 500 ਰੁਪਏ ਦਾ ਮੁਚਾਲਕਾ ਲਿਖਵਾ ਲਿਆ ਗਿਆ ਕਿ ਜੇ ਬਿਨਾ ਵਜਾ ਜਾਵੇ ਤਾਂ 500 ਰੁ; ਜਬਤ। ਸੰਤਾਂ ਪ੍ਰਵਾਨ ਕਰ ਲਿਆ।

ਯਤੀਮ ਖਾਨੇ ਵਿੱਚ ਰਹਿੰਦਿਆਂ ਕੁਝ ਸਮਾਂ ਬੀਤਿਆ ਤਾਂ ਇਨ੍ਹਾਂ ਦੇ ਜੀਵਨ ਵਿੱਚ ਨਵਾਂ ਮੋੜ ਆਇਆ। ਸੰਤ ਭਗਤ ਸਿੰਘ ਧੜੱਲੇਦਾਰ ਪ੍ਰਚਾਰਕ ਸਨ। ਉਨ੍ਹਾਂ ਤੇ ਗੁਰੂ ਹਰੀ ਸਿੰਘ ਜੀ ਦੀਆਂ ਬਖਸ਼ਸ਼ਾਂ ਸਨ। ਉਨ੍ਹਾਂ ਮੰਗਲ ਸਿੰਘ ਨੂੰ ਸਿੰਘ ਸਭੀਆਂ ਦੇ ਕਬਜੇ ਵਿੱਚ ਵੇਖਿਆ ਤੇ ਸੋਚਿਆ ਕਿ ਕਿਤੇ ਇਹ ਹੀਰਾ ਹੱਥੋਂ ਨਿਕਲ ਨਾ ਜਾਵੇ। ਉਸਨੂੰ ਪਤਾ ਲੱਗਾ ਮੰਗਲ ਸਿੰਘ ਗੁੱਜਰਾਵਾਲੇ ਪੜ੍ਹਦਾ ਤੇ ਪੜ੍ਹਾਂਦਾ ਵੀ ਹੈ। ਉਹ ਸੰਤਾਂ ਨੂੰ ਮਿਲਿਆ ਤੇ ਆਖਿਆ, "ਓਏ ਮੰਗਲੂ ਤੂੰ ਕਿੱਥੇ ਫਸਿਆ ਪਿਆ ਏ ?" ਅਸੀਂ ਗੁਰੂ ਰਾਮ ਸਿੰਘ ਦਾ ਝੰਡਾ ਸੰਸਾਰ ਤੇ ਝੁਲਾਣਾ ਏ। ਛੱਡ ਇਹ ਮੜ੍ਹੀ-ਮਾਸਟਰੀ ਤੇ ਟੁਰ ਮੇਰੇ ਨਾਲ। ਸੰਤਾਂ ਕਿਹਾ, "ਕੋਈ ਤਜਵੀਜ ਲੜਾ ਲਈਏ।" ਸੱਪ ਵੀ ਮਰ ਜਾਏ ਤੇ ਸੋਟਾ ਵੀ ਨਾ ਟੁੱਟੇ। ਮੈਂ ਆਇਆ ਜਾਣ।

ਅਗਲੇ ਦਿਨ ਮੁੰਡਿਆਂ ਨੂੰ ਲੰਗਰ ਵੇਲੇ ਇਹ ਪੱਟੀ ਪੜ੍ਹਾਈ ਕਿ ਜਿਹੜਾ ਤੁਹਾਨੂੰ ਯਤੀਮ ਕਹੇ, ਉਸਦੀ ਪਗੜੀ ਲਾਹ ਦਿਉ। ਸੰਭਲ ਮੈਂ ਆਪੇ ਲਵਾਂਗਾ। ਇੱਕ ਦਿਨ ਮੁੰਡੇ ਬੇਰੀ ਨੂੰ ਢੇਸਾਂ ਮਾਰ ਮਾਰ ਬੇਰ ਖਾ ਰਹੇ ਸਨ ਇੱਕ ਮੁੰਡੇ ਵੱਟਾ ਮਾਰਿਆ ਤੇ ਵੱਟਾ ਹੈਂਡ ਮਾਸਟਰ ਦੀ ਪੱਗ ਤੇ ਲੱਗਾ ਤੇ ਉਹ ਕੜਕ ਕੇ ਬੋਲਿਆ, "ਭੂਤਨੀ ਦਿਓ ! ਕੀ ਕਰ ਰਹੇ ਹੋ ?" ਹੈਂਡ ਮਾਸਟਰ ਦੇ ਮੂੰਹੋਂ ਇਹ ਸ਼ਬਦ ਨਿਕਲੇ ਹੀ ਸਨ ਕਿ ਮੁੰਡੇ ਖਖਿਆ ਕੇ ਪੈ ਗਏ, ਤੂੰ ਗਾਲ੍ਹ ਕਿਉਂ ਕੱਢੀ ਏ ? ਅਸੀਂ ਮਾਤਾ ਸਾਹਿਬ ਦੇਵਾ ਦੇ ਪੁੱਤ।

ਸਾਡਾ ਪਿਤਾ ਗੁਰੂ ਗੋਬਿੰਦ ਸਿੰਘ। ਸਾਨੂੰ ਗਾਲ੍ਹ ਕਿਉਂ ? ਅਸੀਂ ਭੂਤਨੀ ਦੇ ਕਿਵੇ ? ਹੈਡ ਮਾਸਟਰ ਵੀ ਤਾੜ ਗਿਆ ਕਿ ਇਹ ਕੂਕੇ ਦਾ ਪੜ੍ਹਾਇਆ ਪਾਠ ਏ। ਉਸ ਪ੍ਰਧਾਨ ਨਾਲ ਗੱਲ ਕੀਤੀ ਤੇ ਆਖਿਆ, 'ਸਰਦਾਰ ਸਾਹਿਬ ਇਹ ਕੂਕਾ ਮੁੰਡਾ ਸਾਰਾ ਬਾਗ ਉਜਾੜ ਦੇਵੇਗਾ। ਭਾਰੀ ਬਦਨਾਮੀ ਹੋਵੇਗੀ, ਪ੍ਰਧਾਨ ਨੇ ਆਪ ਤਫਤੀਸ਼ ਸ਼ੁਰੂ ਕੀਤੀ ਤੇ ਹਰੇਕ ਮੁੰਡੇ ਨੂੰ ਵਾਰੀ-2 ਪੁੱਛਿਆ ਉਨ੍ਹਾਂ ਕਿਹਾ ਕਿ ਅਸੀਂ ਸਭ ਮਾਸਟਰਾਂ ਦੀਆਂ ਸ਼ੀਟਰੋਲਾ ਤਿਆਰ ਕਰ ਰੱਖੀਆਂ ਹਨ। ਸਭ ਨੂੰ ਛੁੱਟੀ ਕਰ ਦੇਵਾਂਗੇ। ਸਾਰੇ ਮਾਸਟਰ ਬੇਈਮਾਨ ਤੇ ਨਾਲਾਇਕ ਹਨ,ਇਹ ਨਹੀਂ ਰੱਖਣੇ। ਪ੍ਰਧਾਨ ਵੀ ਸਮਝ ਗਿਆ ਇਹ ਸਾਰਾ ਪਵਾੜਾ ਮੰਗਲ ਸਿੰਘ ਦਾ ਹੈ। ਉਸ ਸੰਤਾਂ ਨੂੰ ਬੁਲਾਕੇ ਕਿਹਾ, 'ਕੂਕਿਆ ! ਤੂੰ ਯਤੀਮ ਖਾਨੇ ਨਹੀਂ ਰਹਿ ਸਕਦਾ। ਤੂੰ ਅੱਜ ਤੋਂ ਪੈਰ ਨਹੀਂ ਪਾਉਣਾ। ਸੰਤਾਂ ਪੋਲਾ ਜਿਹਾ ਮੂੰਹ ਬਣਾਕੇ ਕਿਹਾ, 'ਮੇਰਾ 500 ਰੁਪਏ ਵਾਲਾ ਕਾਗਜ਼ ਮੋੜ ਦਿਓ। ਪ੍ਰਬੰਧਕਾਂ ਮੁਚਾਲਕਾ ਮੋੜਿਆ। ਸੰਤਾਂ ਕਛਹਿਰਾ ਪਰਨਾ ਫੜਿਆ ਤੇ ਬਿਨਾਂ ਕੁਝ ਖਾਧੇ ਪੀਤੇ ਤੁਰ ਪਏ। ਰਾਤ ਕਿਤੇ ਬਾਹਰ ਗੁਜ਼ਾਰਾ ਤੇ ਮੁੜ ਨਾਨਕੇ ਤੇ ਨਾਨਕਿਉਂ ਫਤੂਹੀ ਚੱਕ ਆ ਗਏ।

## ਨਾਮਧਾਰੀ ਪ੍ਰਚਾਰ ਤੇ ਦੌਰੇ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅੰਗਰੇਜ਼ ਵਿਰੁੱਧ ਆਜ਼ਾਦੀ ਦੀ ਲੜਾਈ ਆਰੰਭੀ। ਉਨ੍ਹਾਂ ਨੂੰ ਬੰਗਾਲ 1818 ਦੇ ਰੈਗੂਲੇਸ਼ਨ ਅਧੀਨ ਜਲਾਵਤਨ ਕੀਤਾ ਗਿਆ। ਕੂਕਾ ਲਹਿਰ ਗੈਰ-ਕਾਨੂੰਨੀ ਕਰਾਰ ਦਿੱਤੀ ਗਈ। ਗੁਰੂ ਹਰੀ ਸਿੰਘ ਜੀ ਇਸ ਲੜਾਈ ਦੇ ਝੰਡੇ ਨੂੰ ਨੀਵਾਂ ਨਹੀਂ ਹੋਣ ਦਿੱਤਾ, ਸਗੋਂ ਗੁਪਤ ਰੂਪ ਵਿੱਚ ਜ਼ੰਗ ਜਾਰੀ ਰੱਖੀ। ਕੂਕਿਆਂ ਗੋਰੀ ਸਰਕਾਰ ਨੂੰ ਮਾਨਤਾ ਤੱਕ ਨਹੀਂ ਸੀ ਦਿੱਤੀ। ਇਹ ਸਦਾ ਉਨ੍ਹਾਂ ਨੂੰ ਬਿਲੀਆਂ ਕਹਿ ਕੇ ਪੁਕਾਰਦੇ ਇੱਥੇ ਹੀ ਬੱਸ ਨਹੀਂ, ਕੂਕੇ ਹਰ ਸੰਸਥਾ ਜਾਂ ਵਿਅਕਤੀ ਦੀ ਵਿਰੋਧਤਾ ਕਰਦੇ, ਜਿਹੜੇ ਅੰਗਰੇਜ ਦੀ ਖੈਰ ਖਾਹੀ ਦਾ ਦਮ ਭਰਦੇ ਸਨ। ਇਸੇ ਕਰ ਕੇ, ਉਨ੍ਹਾਂ ਨਾਲ ਇੱਟ ਖੜਕਾਂ ਰਹਿੰਦਾ। ਸਰਕਾਰ ਸ੍ਰੀ ਭੈਣੀ ਸਾਹਿਬ ਨੂੰ

ਬਾਗੀਆਂ ਦੀ ਬਸਤੀ ਸਮਝਦੀ। ਹਾਲਾਂਕਿ ਇਸ ਧਰਤੀ ਨੂੰ ਮਹਾਨ ਗੌਰਵਤਾ ਪ੍ਰਾਪਤ ਹੈ। ਇਸ ਧਰਤੀ ਦੇ ਚੱਪੇ-ਚਪੇ ਤੇ ਭਜਨ ਬੰਦਗੀ ਵਾਲੇ ਸਾਧੂਆਂ ਦਾ ਆਸਣ ਰਿਹਾ ਹੈ। ਯੁਗਾਂ-ਜੁਗਾਤਰਾਂ ਤੋਂ ਰਿਸ਼ੀਆਂ ਮੁਨੀਆਂ ਦਾ ਤਪੋ ਭੂਮੀ ਹੈ। ਵਿਸਾਖੀ 1857 ਤੋਂ ਭਾਰਤ ਦੀ ਅਜਾਦੀ ਤੇ ਵਿਸ਼ਵਸ਼ਾਂਤੀ ਦਾ ਝੰਡਾ ਇਸ ਧਰਤੀ ਤੇ ਝੁਲਿੱਆ। ਗੁਰੂ ਹਰੀ ਸਿੰਘ ਜੀ ਦੇ ਸਮੇਂ ਗੋਰੇ ਸ਼ਾਹੀ ਵਲੋਂ ਸੁਤੰਤਰਤਾ ਸੰਗਰਾਮੀਆਂ ਵਾਸਤੇ ਇਹ ਉਹ ਹਵਨ ਕੂੰਡ ਸੀ, ਜਿਸ ਵਿਚ ਗੁਰੂ ਪਿਆਰਿਆਂ ਰਾਸ ਵਿਯੋਗੀਆਂ, ਭਜਨੀਕਾਂ ਤੇ ਅਜਾਦੀ ਦੇ ਪ੍ਰਵਾ-ਨਿਆਂ ਦੇ ਲਹੂ ਮਾਸ ਨੂੰ ਤਪਾਇਆ ਜਾਂਦਾ ਸੀ। ਪਰ ਆਸ਼ਿਕ ਸਦਾ ਨਦੀਆਂ, ਸਹਿਰਾਵਾਂ ਤੇ ਪਰਬਤਾਂ ਨੂੰ ਚੀਰਦੇ ਇੱਥੇ ਪੁੱਜ ਕੇ ਗੁਰੂ ਜੀ ਦੇ ਦਰਸ਼ਨ ਕਰ ਦੀਦੇ ਠਾਰਦੇ ਤੇ ਪਰਦੇਸੀ ਪ੍ਰੀਤਮ ਦੀ ਯਾਦ ਵਿੱਚ ਹਉਕੇ ਭਰਦੇ।

ਸੰਤ ਮੰਗਲ ਸਿੰਘ ਨੂੰ ਯਤੀਮਖਾਨੇ ਤੋਂ ਵਿਹਲਾ ਹੋਇਆ ਤਾਂ ਇਹ ਪਵਿੱਤਰ ਧਰਤੀ ਯਾਦ ਆਈ ਤੇ ਸ੍ਰੀ ਭੈਣੀ ਸਾਹਿਬ ਨੂੰ ਵਹੀਰਾਂ ਘੱਤ ਦਿੱਤੀ-ਆਂ ਇੱਥੇ ਗੁਰੂ ਜੀ ਦੇ ਦਰਸ਼ਨ, ਮਾਤਾ ਜੀਵਨ ਕੌਰ ਦਾ ਪਿਆਰ, ਹੋਰ ਭਜਨ ਬਾਣੀ ਨੇ ਕੀਲਲਿਆ ਤੇ ਸੰਤ ਹਰ ਸਮੇਂ ਸ਼ਬਦ ਕੀਰਤਨ ਕਰਦਿਆਂ ਮਸਤਾਨੀ ਦਸ਼ਾ ਵਿੱਚ ਵਿਚਰਦੇ ਤੇ ਜਿੱਥੇ ਕਿਤੇ ਵੀ ਸ੍ਰਕਾਰੀ ਪੱਖੀਆਂ ਵਲੋਂ ਦੀਵਾਨ ਹੁੰਦਾ,ਇਹ ਜਾ ਗੱਜਦੇ ਅਤੇ ਸਰਕਾਰੀ ਪਿੱਠੂਆਂ ਨਾਲ ਟੱਕਰ ਲੈਂਦੇ ਜਦ ਤੋਂ ਸਿੰਘ ਸਭਾਂ ਵਜੂਦ ਵਿੱਚ ਆਈ, ਇਹ ਕੂਕਿਆਂ ਨਾਲ ਇੱਟ ਖੜਕਾ ਲਾਈ ਰੱਖਦੀ। ਇੱਕ ਸਮੇਂ ਸਿੰਘ ਸਭੀਆਂ ਪਿੰਡ 'ਉੱਪਲੀ' ਦੀਵਾਨ ਕੀਤਾ ਸਰਕਾਰੀ ਪੱਖੀ ਦੂਰੋਂ ਦੂਰੋਂ ਉਥੇ ਪੁੱਜੇ। ਸੰਤ ਵੀ ਮਸਤੀ ਦੀ ਹਾਲਤ ਵਿੱਚ ਹੀ ਉੱਪਲੀ ਗਏ। ਸਿੰਘ ਸਭੀਆਂ ਸਰਕਾਰ ਦੇ ਗੁਣ ਗਾਏ, 'ਗੁਰੂ ਮਾਨਯੋ ਗ੍ਰੰਥ' ਦਾ ਪੂਰੇ ਜੋਰ ਸ਼ੋਰ ਨਾਲ ਪ੍ਰਚਾਰ ਕੀਤਾ, ਕੁਝ ਅਛੂਤ ਜਾਤੀਆਂ ਨੂੰ ਅੰਮ੍ਰਿਤ ਛਕਾਇਆਂ, ਉਨਾਂ ਪਾਸੋਂ ਲੰਗਰ ਪਕਵਾਇਆਂ ਤੇ ਵਰਤਾਇਆ। ਸੰਤ ਰਹਿ ਨਾ ਸਕੇ ਤੇ ਗੱਜਣ ਲੱਗ ਪਏ। 'ਸੁਣੋ ਓਇ ਅੰਨ੍ਹਿਉ ਲੋਕੋ !' ਜੁਗਾਂ-ਜੁਗਾਂ ਤੋਂ ਗੁਰੂ ਚਲਿਆ ਆ ਰਿਹਾ ਹੈ। ਜੁੱਗਾਂ ਤੋਂ ਹੀ ਬਾਣੀ ਚਲਦੀ

ਆ ਰਹੀ ਹੈ। ਇਹ ਕੋਈ ਨਵੀਂ ਕਾਢ ਨਹੀਂ। ਭਾਈ ਗੁਰਦਾਸ ਲਿਖਦਾ ਹੈ :—

ਸੁਖ ਰਾਜੇ ਹਰੀ ਚੰਦ ਘਰ ਨਾਰ ਸੁ ਤਾਰਾਂ ਲੋਚਣ ਰਾਣੀ ।।
ਸਾਧ ਸੰਗਤਿ ਮਿਲ ਗਾਂਵਦੇ, ਰਾਤੀ ਜਾਏ ਸੁਣੇ ਗੁਰਬਾਣੀ ।।

ਪ੍ਰੰਪਰਾ ਤੋਂ ਗੁਰੂ ਹੈ ਤੇ ਗੁਰੂ ਦੇ ਨਾਲ ਬਾਣੀ ਹੈ। ਤੁਸੀਂ ਆਖਦੇ ਹੋ ਕਿ ਬਾਣੀ ਰਚਣ ਵਾਲਾ ਹੀ ਗੁਰੂ ਹੋ ਸਕਦਾ ਹੈ, ਤਾਂ ਤੁਸੀਂ ਦਸੋ ਕਿ ਛੇਵਾਂ, ਸੱਤਵਾਂ ਤੇ ਅਠਵਾਂ ਗੁਰੂ ਕਿਵੇ ਹੋ ਗਿਆ ? ਕਿਉਂਕਿ "ਬਾਣੀ ਗੁਰੂ ਗੁਰੂ ਹੈ ਬਾਣੀ" ਇਹ ਗੁਰੂ ਰਾਮ ਦਾਸ ਜੀ ਦੀ ਬਾਣੀ ਹੈ,ਜੇ ਇਸ ਬਾਣੀ ਦੇ ਹੁੰਦਿਆ ਪੰਜਵੇਂ ਤੋਂ ਦੱਸਵੇਂ ਤੱਕ ਰੋਕ ਰੋਕ ਨਹੀਂ ਪੈ ਸਕਦੀ, ਤਾਂ ਗੁਰੂ ਬਾਲਕ ਸਿੰਘ ਤੇ ਗੁਰੂ ਰਾਮ ਸਿੰਘ ਦੇ ਨਾਲ ਨਾਲ ਗੁਰਬਾਣੀ ਦੇ ਸਤਿਕਾਰ ਵਿੱਚ ਫ਼ਰਕ ਨਹੀਂ ਪੈ ਸਕਦਾ। ਫਿਰ ਇਸੇ ਸ਼ਬਦ ਵਿੱਚ ਲਿਖਿਆ ਹੈ :-

ਬਾਣੀ ਕਹੈ ਸੇਵਕ ਜਨ ਮੰਨੇ, ਤਰਤਖ ਗੁਰੂ ਨਿਸਤਾਰੇ ।।

ਪ੍ਰਤੱਖ ਦਾ ਭਾਵ, ਹਾਜਰ-ਨਾਜਰ, ਸਮੇਂ ਦੇ ਗੁਰੂ ਨਾਲ ਸਬੰਧ ਰੱਖਦਾ ਹੈ। ਇਸ ਲਈ ਸਮੇਂ ਦੇ ਸਤਿਗੁਰੂ ਤੋਂ ਬਿਨਾ ਤੁਸੀਂ ਹਾਰੇ ਹੋਏ ਜੁਆਰੀ ਹੋ। ਤੁਸੀਂ ਅੰਗਰੇਜ ਪੱਖੀ ਹੋ। ਤੁਹਾਨੂੰ ਜਿਵੇਂ ਉਹ ਕਹਿੰਦੇ ਹਨ ਤਿਵੇ ਬੋਲਦੇ ਹੋ। ਤੁਸੀਂ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਹੋ। ਤੁਸੀਂ ਗਰੰਥ ਸਾਹਿਬ ਨੂੰ ਮੱਥਾ ਟੇਕਣਾ ਜਾਣਦੇ ਹੋ, ਉਸ ਵਿੱਚ ਹੱਬੀ ਬਾਣੀ ਨੂੰ ਨਹੀਂ ਮੰਨਦੇ। ਕੇਵਲ ਮੱਥਾ ਟੇਕਣ ਨਾਲ ਸਿੱਖੀ ਨਹੀਂ ਮਿਲਦੀ, ਸਿੱਖੀ ਅਮਲ ਵਿੱਚ ਹੈ।

ਸੀਸ ਨਿਵਾਈਐ ਕਿਆ ਥਿਐ ਜ਼ੇ ਰਿਧਾ ਕਸੁਧਾ ਜਾਇ।।

ਸੰਤ ਮਸਤੀ ਵਿੱਚ ਹੀ ਬੋਲਦੇ ਜਾ ਰਹੇ ਸਨ। ਭੂਤਰੇ ਹੋਏ ਸਿੰਘ ਸਭਾਈਆਂ ਸੰਤਾਂ ਤੇ ਹੱਲਾ ਬੋਲ ਦਿੱਤਾ। ਮੁੱਕੇ ਮਾਰੇ, ਕੇਸ ਵੀ ਪੁੱਟੇ। ਨਾਲ

ਗਏ ਸਿੰਘ ਅੱਗੇ ਵੱਧੇ ਤੇ ਸੰਤਾਂ ਨੂੰ ਛੁਡਾਕੇ ਲਿਆਏ। ਸ੍ਰੀ ਭੈਣੀ ਸਾਹਿਬ ਲਿਆਂਦਾ ਗਿਆ। ਮਾਤਾ ਜੀਵਨ ਕੌਰ ਗਰਮ ਗਰਮ ਦੁੱਧ ਵਿੱਚ ਘਿਊ ਪਾ ਛਕਾਇਆ। ਗੁਰੂ ਹਰੀ ਸਿੰਘ ਜੀ ਵੀ ਆ ਦਰਸ਼ਨ ਦਿਤੇ। ਬੜੀਆਂ ਖ਼ੁਸ਼ੀਆਂ ਬਖਸ਼ੀਆਂ ਤੇ ਵਰ ਬਖਸ਼ ਦਿੱਤਾ। ਸੰਤਾਂ ਦੀ ਸਰਕਾਰ ਭਗਤਾਂ ਨਾਲ ਇਹ ਪਹਿਲੀ ਝੜਪ ਸੀ ਤੇ ਇਸ ਝੜਪ ਨਾਲ ਸੰਤਾਂ ਦਾ ਆਦਰ ਤੇ ਸਤਿਕਾਰ ਸੰਗਤਾਂ ਵਿੱਚ ਵਧਿਆ। ਮਾਤਾ ਜੀਵਨ ਕੌਰ ਵਿਸ਼ੇਸ਼ ਧਿਆਨ ਦੇਣ ਲਗੇ।

ਜਬੈ ਬਾਣ ਲਾਗੈ ਤਬੈ ਰੋਸ ਜਾਗੈ।

ਸੰਤਾਂ ਤੇ ਠੀਕ ਸਿੱਧ ਹੋਇਆ। ਮਸਤੀ ਦੇ ਆਕਾਸ਼ ਵਿੱਚ ਚਮਕਦੇ ਸਿਤਾਰੇ ਅਗੇ ਹੀ ਸਨ। ਹੁਣ ਪ੍ਰਚਾਰਕਾਂ ਵਿੱਚ ਲਿਸ਼ਕਾਰੇ ਮਾਰਨ ਲਗੇ। ਦੂਜਿਆਂ ਨਾਲ ਬੋਲਣ ਵਿੱਚ ਆਪ ਜਾਦੂਗਰ ਸਨ। ਇਨ੍ਹਾਂ ਦੇ ਭਾਸ਼ਣਾਂ ਵਿੱਚ ਪਜਾਬ ਦੀਆਂ ਕਹਾਵਤਾਂ ਦੀ ਭਰਮਾਰ ਹੁੰਦੀ ਸੀ। ਇਨ੍ਹਾਂ ਦੀਆਂ ਉਕਤੀਆਂ ਜੁਗਤੀਆਂ ਵੀ ਨਵੀਆਂ ਤੋਂ ਨਵੀਆਂ ਸਨ। ਇਸੇ ਕਾਰਨ ਆਪ ਅਰਸ਼ੀ ਫਰਿਸ਼ਤੇ ਦੇ ਨਾਉਂ ਨਾਲ ਪ੍ਰਸਿਧ ਹੋਏ। ਸਤਿਗੁਰੂ ਰਾਮ ਸਿੰਘ ਜੀਦੇ ਵਿਛੋੜੇ ਕਾਰਨ ਗੁਰੂ ਹਰੀ ਸਿੰਘ ਜੀ ਸਦਾ ਵਿਯੋਗੀ ਰਹਿੰਦੇ ਤੇ ਨੇਤਰ ਵੀ ਸੱਜਲ। ਅੰਤਮ ਦਿਨਾਂ ਵਿੱਚ ਨੇਤਰਾਂ ਦੀ ਜੋਤ ਸੱਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਦੀ ਭਾਲ ਵਿੱਚ ਚਲੀ ਗਈ। ਡਾਕਟਰਾਂ ਅਤੇ ਅੱਖਾਂ ਦੇ ਮਾਹਿਰਾਂ ਬਥੇਰਾ ਦਵਾ ਦਾਰੂ ਕੀਤਾ, ਪਰ ਜੋਤ ਮੁੜੀ ਨਾ। ਸਤਿਗੁਰੂ ਜੀ ਬਚਨ ਕਰਦੇ ਮੇਰੇ ਪ੍ਰਦੇਸੀ ਪ੍ਰੀਤਮ ਨੂੰ ਮੋੜਕੇ ਲਿਆਉ। ਮੇਰੀ ਨਜ਼ਰ ਮੁੜ ਆਏਗੀ ਪਰ ਅਜੇ ਰਜ਼ਾ ਨਹੀਂ ਸੀ। ਕੋਈ ਇਲਾਜ ਵੀ ਨਾ ਹੋ ਸਕਿਆ।

## ਗੁਰੂ ਹਰੀ ਸਿੰਘ ਜੀ ਜੋਤੀ ਜੋਤ ਸਮਾਏ

ਸੰਮਤ 1963 ਦੇ ਅਰੰਭ ਵਿੱਚ ਹੀ ਗੁਰੂ ਹਰੀ ਸਿੰਘ ਜੀ ਦੀ ਦੇਹ ਢਿਲੀ ਰਹਿਣ ਲੱਗੀ। ਜਦ ਦਿਨੋ-ਦਿਨ ਹਾਲਤ ਵਿਗੜਦੀ ਗਈ ਤਾਂ ਨਿੱਜੀ ਸੇਵਾ

ਦਾਰਾਂ, ਮਹੰਤ ਸੇਵਾ ਸਿੰਘ ਨੇ ਇਲਾਕੇ ਦੇ ਤਸੀਲਦਾਰ ਨੂੰ ਬੁਲਾ ਕੇ ਇੱਕ ਵਸੀਅਤ ਨਾਮਾ ਤਿਆਰ ਕੀਤਾ, ਜਿਸ ਵਿੱਚ ਮਾਤਾ ਜੀਵਨ ਕੌਰ ਸਤਿਗੁਰੂ ਪ੍ਰਤਾਪ ਸਿੰਘ, ਮਹਾਰਾਜ ਨਿਹਾਲ ਸਿੰਘ ਅਤੇ ਮਹਾਰਾਜ ਗੁਰਦਿਆਲ ਸਿੰਘ ਨੂੰ ਡੇਰੇ ਦਾ ਮਾਲਕ ਥਾਪਿਆ ਗਿਆ। ਇਹ ਕਾਰਵਾਈ ਬੀਬੀ ਨੰਦਾ ਅਤੇ ਬਸੰਤ ਸਿੰਘ ਆਦਿ ਦੇ ਸਾਹਮਣੇ ਕੀਤੀ। ਸਭਨਾਂ ਰਜਾਮੰਦੀ ਪ੍ਰਗਟ ਕੀਤੀ। ਗੁਰੂ ਜੀ ਜੇਠ ਵਦੀ ੧੦ ਨੂੰ ਜੋਤੀ ਜੋਤ ਸਮਾ ਗਏ ਤੇ 1963 ਸੰਮਤ ਦੇ ਨਮਾਣੀ ਤੇ ਸੈਂਕੜੇ ਪਾਠਾਂ ਦੇ ਭੋਗ ਪਾਏ ਗਏ। ਕੜਾਹ ਪ੍ਰਸ਼ਾਦ ਵਰਤਿਆਂ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਗੁਰ–ਗੱਦੀ ਦਾ ਵਾਰਸ਼ ਘੋਸ਼ਿਤ ਕੀਤਾ ਗਿਆ। ਹਜਾਰਾਂ ਨਾਮਧਾਰੀਆਂ, ਨਰ-ਨਾਰੀਆਂ ਨਮਸ਼ਕਾਰਾਂ ਕਰ ਚਰਨ ਪਰਸੇ।

ਸ੍ਰੀ ਭੈਣੀ ਸਾਹਿਬ ਵਾਸਤੇ ਹਕੂਮਤ ਵਲੋਂ ਪਾਬੰਦੀ ਸੀ। ਇਸ ਵਾਸਤੇ ਸਿੰਘ ਆਉਂਦੇ ਤੇ ਪੋਲੀਸ ਚੌਂਕੀ ਵਿੱਚ ਨਾਉਂ ਦਰਜ ਕਰਾਕੇ ਗੁਰੂ ਪ੍ਰੀਵਾਰ ਦੇ ਦਰਸ਼ਨ ਕਰਦੇ। ਮਾਤਾ ਜੀਵਨ ਕੌਰ, ਆਈਆਂ ਸੰਗਤਾਂ ਦਾ ਪੂਰਾ ਪੂਰਾ ਧਿਆਨ ਦੇਂਦੇ। ਉਨ੍ਹਾਂ ਦੇ ਆਰਾਮ ਦਾ ਖਿਆਲ ਰਖਦੇ ਤੇ ਘਿਉ, ਦੁੱਧ ਨਾਲ ਸਭਨਾਂ ਨੂੰ ਪ੍ਰਸੰਨ ਰੱਖਦੇ। ਸੰਗਤਾਂ 'ਵੱਡੇ ਛੋਟੇ ਸਾਹਿਬ ਜਾਂਦੇ' ਕਹਿਕੇ ਸਤਿਕਾਰਦੇ। ਦੀਵਾਨਾਂ ਵਿੱਚ ਵੀ ਤਿੰਨੇ ਭਾਈ ਆਸਣ ਵਛਾ ਦਰਸ਼ਨ ਦੇਂਦੇ ਤੇ ਸੰਗਤਾਂ ਦੇ ਕੌਲਾਂ ਨੂੰ ਟਹਿਕਾਂਦੇ।

# ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਦੀ ਸੇਵਾ ਵਿੱਚ

ਸਮਾਂ ਬੀਤਦਾ ਗਿਆ, ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਗੰਭੀਰਤਾ ਧਾਰਨ ਕਰੀ ਰਖਦੇ। ਨਾਮ ਬਾਣੀ ਵਿੱਚ ਲੀਨ ਰਹਿੰਦੇ। ਆਈਆਂ ਸੰਗਤਾਂ ਨਾਲ ਵੀ ਘੱਟ ਹੀ ਬਚਨ ਕਰਦੇ। ਅੱਠੇ ਪਹਿਰ ਨਾਮ ਸਿਮਰਨ ਵਿੱਚ ਜੁਟੇ ਰਹਿੰਦੇ। ਨਿਕਟ ਵਰਤੀ ਮਹਾਂ ਪੁਰਸ਼ਾਂ ਨੂੰ ਇਹ ਪਸੰਦ ਨਾ ਆਇਆ। ਉਹ ਜਾਣਦੇ ਸਨ। ਕਿ ਸਿੱਖ ਕਿੰਨੀਆਂ ਰੀਝਾਂ ਤੇ ਖੁਸ਼ੀਆਂ ਖਾਤਰ ਹਜਾਰਾਂ ਕੋਹਾਂ ਦਾ ਪੈਂਡਾ ਚੀਰਦੇ, ਭੁੱਖ-ਤਰੇਹ ਸਹਾਰਦੇ, ਸਰਕਾਰੀ ਕਠਿਨਾਈਆਂ ਝੱਲਦੇ

ਸ੍ਰੀ ਭੈਣੀ ਸਾਹਿਬ ਦੇ ਦਰਸ਼ਨਾਂ ਨੂੰ ਆਉਂਦੇ ਹਨ, ਪਰ ਜੇ ਸਮੇਂ ਦਾ ਮਾਲਕ ਬਚਨ ਨਾ ਕਰੇ ਤਾਂ ਮਨ ਖੇੜੇ ਵਿੱਚ ਨਹੀਂ ਆਉਂਦਾ । ਸ੍ਰੀ ਭੈਣੀ ਸਾਹਿਬ ਆਕੇ ਆਲੇ-ਦੁਆਲੇ ਤੋਂ ਸਾਧ-ਸੰਗਤ ਜੁੜਦੀ ਹੈ ਤੇ ਦਰਸ਼ਨ ਹੁੰਦੇ ਹਨ ਪਰ ਜੇ ਲਾੜਾ ਹੀ ਮੋਨ ਧਾਰੀ ਰੱਖੇ ਤਾਂ ਜੰਞ ਤਾਂ ਸੁੰਞੀ ਹੀ ਹੁੰਦੀ ਹੈ। ਸਖੀਆਂ ਤਾਂ ਹੀ ਪ੍ਰਸੰਨ ਹੁੰਦੀਆਂ ਹਨ ਜੇ ਸਰਦਾਰ ਬਚਨ ਬਲਾਸ ਕਰੇ। ਸੱਚੇ ਪਾਤਸ਼ਾਹ ਤੇ ਅੱਠੇ ਪਹਿਰ ਨਾਮ ਸਿਮਰਨ ਤੋਂ ਬਿਨਾਂ ਕੋਈ ਗੱਲ ਨਾ ਕਰਦੇ। ਸੰਮਤ 1963 ਦੀ ਨਮਾਣੀ ਦਾ ਮੇਲਾ ਸੀ । ਸੰਗਤਾਂ ਹਜ਼ਾਰਾਂ ਦੀ ਗਿਣਤੀ ਵਿੱਚ ਕੋਹ ਕਾਫ਼ਾਂ ਦਾ ਪੈਂਡਾ ਚੂਰ ਪੁੱਜੀਆਂ ਹੋਈਆਂ ਸਨ। ਤਦ ਸੰਤ ਮੰਗਲ ਸਿੰਘ, ਭਗਤ ਸਿੰਘ, ਸੰਤ ਲਾਲ ਸਿੰਘ ਭੂਰੇ ਗਿਲ ਮਾਤਾ ਜੀਵਨ ਕੌਰ ਜੀ ਦੇ ਚਰਨਾਂ ਵਿੱਚ ਹਾਜਰ ਹਏ ਤਾਂ ਦਿਲ ਦੀ ਘੁੰਡੀ ਖੋਲ੍ਹੀ ਤੇ ਅਰਜ ਕੀਤੀ, "ਮਾਤਾ ਜੀ ! ਸਿੰਘ ਦੂਰੋਂ ਦੂਰੋਂ ਦਰਸ਼ਨਾਂ ਨੂੰ ਆਉਂਦੇ ਹਨ। ਉਨ੍ਹਾਂ ਦਾ ਮਨ ਪ੍ਰਸੰਨ ਨਹੀਂ ਹੁੰਦਾ, ਜਦ ਤੱਕ ਵੱਡੇ ਸਾਹਿਬਜਾਦੇ ਕੋਈ ਬਚਨ-ਬਲਾਸ ਨਾ ਕਰਨ । ਉਨ੍ਹਾਂ ਦਾ ਥਕੇਵਾਂ ਦੂਰ ਨਹੀਂ ਹੁੰਦਾ। ਜਦ ਤੱਕ ਉਨ੍ਹਾਂ ਨੂੰ ਪ੍ਰਸੰਨਤਾ ਪੂਰਵਕ ਨਜਰ ਭਰਕੇ ਦਰਸ਼ਨ ਨਾ ਦੇਣ।" ਮਾਤਾ ਜੀ ਸਤਿਗੁਰਾਂ ਨੂੰ ਕੋਲ ਬਠਾਇਆ ਤੇ ਕਿਹਾ, "ਵੇਖੋ ਜ਼ੀ ! ਇਹ ਸੰਤ ਕੀ ਕਹਿੰਦੇ ਹਨ ? ਤੁਸੀਂ ਆਏ ਸਿੱਖ ਸ ਧ ਨਾਲ ਰਾਜੀ ਹੋ ਬਚਨ ਬਲਾਸ ਕਰਿਆ ਕਰੋ, ਤਾਕਿ ਉਨ੍ਹਾਂ ਦਾ ਚਿੱਤ ਰਾਜੀ ਰਹੇ।" ਸੰਤਾਂ ਕੋਲੋਂ ਕਿਹਾ, ਮਹਾਰਾਜ ਜੀ ਬਾਣੀ ਕਹਿੰਦੀ ਹੈ :—

(ੳ) ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿਨਾਮ ਸੁਹਾਵੀ ॥
ਜਿਨ ਸੁਣਿ ਸਿਖਾ ਗੁਰੂ ਮਨਿਆ ਤਿਨਾ ਭੁਖ ਸਭ ਜਾਵੀ ॥

(ਅ) ਕੋਟ ਲਾਖ ਰਾਜ ਸੁਖ ਪਾਏ ਇਕ ਨਿਮਖ ਪੇਖ ਦ੍ਰਿਸਟਾਨਾ।
ਜਉ ਕਹੁ ਮੁਖਹੁ ਸੇਵਕ ਇਹ ਬੈਸੀਐ ਸੁਖ ਨਾਨਕ ਅੰਤੁ ਨ ਜਾਨਾ

ਤਾਂ ਸੱਚੇ ਪਾਤਸ਼ਾਹ ਨੇ ਬੜੀ ਨਿਮਰਤਾ ਨਾਲ ਕਿਹਾ, 'ਮਾਤਾ ਜੀ !' ਮੈਨੂੰ ਸੰਗ ਲੱਗਦੀ ਹੈ, ਜਦ ਵੱਡੇ ੨ ਸਾਧੂ ਜਾਂ ਬਜ਼ੁਰਗਾਂ ਮੇਰੀ ਚਰਨੀ ਹੱਥ ਲਾਂਦੇ ਹਨ, ਮਨ ਝੇਪ ਖਾਂਦਾ ਹੈ, ਕਿ ਗਲਾਂ ਕਰਦਿਆਂ ਹੱਸਣ ਖੇਡਣ ਵਿੱਚ ਹੀ ਨਾ ਲੱਗ

ਜਾਵਾਂ। ਇੱਕ ਇੱਕ ਸਵਾਸ ਅਮੋਲਕ ਹੈ। ਜੇ ਮੈਂ ਸਤਿਗੁਰਾਂ ਦੇ ਚਰਨਾਂ ਨਾਲ ਜੁੜਿਆ ਰਹਾ ਤਾਂ ਚੰਗਾ ਹੈ।

ਖਾਣਾ ਪੀਣਾ ਹਸਣਾ ਯਾਦ ਜਦ ਲਗ ਰਿਦੈ ਨ ਆਵਹਿ ਯਾਦ ॥

ਪਰ ਤੁਹਾਡਾ ਬਚਨ ਨਹੀਂ ਮੋੜਿਆ ਜਾਂਦਾ। ਤਦ ਤੋਂ ਸੱਚੇ ਪਾਤਸ਼ਾਹ ਆਇ ਸਿੱਖ ਨਾਲ ਹੱਸ-ਬਲਾਸ ਕਰ ਉਨ੍ਹਾਂ ਨੂੰ ਖੇੜਾ ਭੇਂਡਣ ਲੱਗ।

ਗੁਰੂ ਹਰੀ ਸਿੰਘ ਜੀ ਦੀ ਬਖਸ਼ਸ਼ ਨਾਲ ਨਿੱਤ ਨਵੇ ਸੂਰਜ ਸੰਤਾਂ ਦਾ ਸਤਿਕਾਰ ਵਧਣ ਲੱਗਾ, ਜੇ ਇਨ੍ਹਾਂ ਨੂੰ ਸੱਚੇ ਪਾਤਸਾਹ ਜੀ ਦਾ ਸਕੱਤਰ ਕਹਿ ਲਿਆ ਜਾਵੇ ਤਾਂ ਅਤਿ ਕਥਨੀ ਨਹੀਂ ਹੋਵਗੀ। ਸੱਚੇ ਪਾਤਸਾਹ ਜੀ ਉਨ੍ਹਾਂ ਤੇ ਖ ਸ ਕ੍ਰਿਪਾ ਦ੍ਰਿਸ਼ਟੀ ਰੱਖਦੇ।

## ਰਕਾਬ ਗੰਜ ਦੀ ਦੀਵਾਰ ਵਾਸਤੇ ਸੰਘਰਸ਼

ਨੇਕ ਹਕੂਮਤਾਂ ਹਮੇਸ਼ਾਂ ਜਨ ਭਲਾਈ ਦਾ ਧਿਆਨ ਰੱਖਦੀਆਂ ਹਨ। ਈਰਾਨ ਦੇ ਇਤਿਹਾਸ ਵਿੱਚ ਨੌਸ਼ੀਰਵਾਂ ਦਾ ਨਾਉਂ ਚਪਕਾਰੇ ਮਾਰਦਾ ਹੈ। ਨੌਸ਼ੀਰਵਾਂ ਮਹਿੱਲ ਬਣਵਾਂ ਰਿਹਾ ਸੀ। ਉਸਦੇ ਮਹੱਲ ਦੀ ਇੱਕ ਦੀਵਾਰ ਵਿੱਚ ਇੱਕ ਗ਼ਰੀਬ ਬੁੱਢੜੀ ਦਾ ਘਰ ਆ ਗਿਆ। ਉਸਦੇ ਮੀਰ ਮਿਸਤਰੀਆਂ ਬਿਨਾਂ ਬਾਦਸ਼ਾਹ ਨੂੰ ਦੱਸੇ, ਉਸਦਾ ਘਰ ਢਾਹੁਣਾ ਚਾਹਿਆ। ਉਹ ਬੁੱਢੜੀ ਦਰਬਾਰ ਵਿੱਚ ਹਾਜਰ ਹੋਈ। ਬਾਦਸ਼ਾਹ ਉਸਦੀ ਦਰਖਾਸਤ ਧਿਆਨ ਨਾਲ ਸੁਣੀ ਤਾਂ ਮੀਰ ਮਿਸਤਰੀ ਨੂੰ ਸ਼ਾਹੀ ਦੀਵਾਰ ਨੂੰ ਵਿੰਗਾ ਕਰਨ ਦਾ ਹੁਕਮ ਦੇ ਦਿੱਤਾ। ਬੁੱਢੀ ਅਸੀਸਾਂ ਦੇਂਦੀ ਘਰ ਨੂੰ ਮੁੜੀ।

ਸੰਨ 1914 ਵਿੱਚ ਵਾਇਸਰਜਲ ਭਵਨ ਉਸਾਰ ਰਿਹਾ ਸੀ। ਉਸ ਤੱਕ ਜਾਣ ਵਾਲੀ ਇੱਕ ਸੜਕ ਦੇ ਰਾਹ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪਵਿੱਤਰ ਸ਼ਹੀਦੀ ਗੁਰਦਵਾਰੇ ਰਕਾਬ ਗੰਜ ਦੀ ਬਾਹਰਲੀ ਦੀਵਾਰ ਆਉਂਦੀ ਸੀ। ਉਸਾਰੀ ਇੰਜਨੀਅਰਾਂ ਅਤੇ ਸੁਪਰਵਾਈਜਰਾਂ ਨਾ ਆਓ

ਵਖਿਆ ਨਾ ਤਾਓ, ਮਜਦੂਰਾਂ ਪਾਸੋਂ ਕੰਧ ਢਵਾ ਦਿੱਤੀ। ਉਸ ਕੰਧ ਨੂੰ ਢਾਹੁਣਾ ਸਿੱਖ ਕੌਮ ਦੀ ਗੈਰਤ ਨੂੰ ਚੈਲੇਂਜ ਸੀ, ਕਿਉਂਕੀ ਗੋਰਾ ਸ਼ਾਹੀ ਨਸ਼ੇ ਵਿੱਚ ਅੰਨ੍ਹੀ ਹੋਈ ਇਹ ਨਾ ਸੋਚਿਆਂ ਕਿ ਇੱਥੇ ਹਿੰਦੂ ਕੋਮ ਦੀ ਇਜਤ ਤੇ ਆਬਰੂ ਨੂੰ ਕਾਇਮ ਰੱਖਣ ਵਾਲੇ. ਹਿਦੂ ਧਰਮ ਦੀ ਸਭਿੱਅਤਾ ਨੂੰ ਜਿਉਂ-ਦਿਆਂ ਰੱਖਣ ਦੇ ਚਾਹਵਾਨ ਬਾਬੇ ਤੇਗ ਬਹਾਦਰ, ਹਿੰਦ ਦੀ ਚਾਦਰ ਦੇ ਧੜ੍ਹਦਾ ਸਸਕਾਰ ਹੋਇਆ ਹੈ। ਇਸ ਕੰਧ ਨੂੰ ਗਿਰਾਣ ਨਾਲ ਕਰੋੜਾਂ ਭਾਰ-ਤੀਆਂ ਦੇ ਦਿਲਾਂ ਦੀਆਂ ਦੀਵਾਰਾਂ ਤੇ ਵਦਾਨ ਦੀ ਸੱਟ ਵੱਜੇਗੀ, ਪਰ ਉਹ ਮਸਤ ਸੀ ਤੇ ਉਸਦੇ ਨਾਲ ਸ੍ਰਕਾਰ-ਭਗਤ ਸਿੱਖ ਵੀ ਮੂੰਹ ਵਿੱਚ ਘੁੰਝਣੀਆਂ ਪਾਈ ਸੁਤੇ ਪਏ ਸਨ। ਕੁਝ ਸਿੰਘ ਸਰਦਾਰ, ਬਹਾਦਰੀਆਂ ਦੇ ਸੁਪਨੇ ਲੈਂਦੇ ਸੰਸਾਰ ਯੁੱਧ ਵਿੱਚ ਪੂਰੀ 2 ਮੱਦਦ ਕਰ ਰਹੇ ਸਨ।

ਉਸ ਵੇਲੇ ਹਕੂਮਤ ਨੂੰ ਵੰਗਾਰਨ ਵਾਲਾ ਕੂਕਾ ਹੀ ਸੀ ਤੇ ਉਹ ਸੀ ਅਰਸ਼ੀ ਫਰਿਸ਼ਤਾ ਮੰਗਲ ਸਿੰਘ। ਜਿਸ ਨੇ ਧੂਆਂ ਧਾਰ ਤਕਰੀਰਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਤੇ ਸਿੱਖ ਕੌਮ ਨੂੰ ਉਭਾਰਨ ਖਾਤਰ ਕੜਕ ਕੇ ਆਖਿ-ਆਂ, 'ਅੰਨ੍ਹਿਉ ਸਰਦਾਰੋ ! ਤੁਹਾਡੇ ਡੁੱਬ ਮਰਨ ਦਾ ਮੁਕਾਮ ਹੈ, ਤੁਹਾਡੇ ਹੱਡਾਂ ਵਿੱਚ ਜਾਗੀਰਦਾਰੀਆਂ ਤੇ ਸਰਦਾਰੀਆਂ ਕਾਰਨ ਪਾਣੀ ਪੈ ਗਿਆ ਹੈ। ਤੁਸੀ ਗੁਰੂ ਤੇਗ ਬਹਾਦਰ ਦੇ ਬਲੀਦਾਨ ਨੂੰ ਮਿੱਟੀ ਵਿੱਚ ਮਿਲਾਣ ਲੱਗੇ ਓ। ਤੁਹਾਨੂੰ ਸ਼ਰਮ ਆਉਂਣੀ ਚਾਹੀਦੀ ਹੈ। ਹੋਸ਼ ਕਰੋ। ਇਸ ਪਵਿੱਤਰ ਅਸਥਾਨ ਦੀ ਇਜਤ ਤੇ ਈਮਾਨ ਨੂੰ ਮਿੱਟੀ ਵਿੱਚ ਰੁਲਣ ਤੋਂ ਬਚਾਓ। ਹੁਣ ਸਿੱਖ ਰਾਜਿਆਂ-ਮਹਾਰਾਜਿਆਂ ਵਾਸਤੇ ਸੱਪ ਦੇ ਮੂੰਹ ਵਿੱਚ ਕਿਰਲੀ ਵਾਲਾ ਹਿਸਾਬ ਬਣ ਗਿਆ,ਜੇ ਉਹ ਵਿਰੋਧਤਾ ਕਰਨ ਤਾਂ ਕੁਹੜੇ ਜ਼ੇ ਚੁੱਪ ਰਹਿਣ ਤਾਂ ਹੀਝੜੇ, ਗੁਰਦਵਾਰਿਆਂ ਦੇ ਪੁਜਾਰੀ ਤਾਂ "ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ" ਕਹਿ ਕਹਿ ਅੰਗਰੇਜ ਦੀ ਜਿਤ ਵਾਸਤੇ ਸਵੇਰ ਸ਼ਾਮ ਅਰਦਾਸੇ ਕਰਦੇ ਸਨ। ਫਰਿਸਤੇ ਹੁਰਾਂ ਦਾ ਵੱਖਰਾ ਰਾਗ ਸੀ । ਇਨ੍ਹਾਂ ਦੀ ਸੁਰ ਨਾਲ ਸੁਰ ਸਰਬ ਲੋਹੀਏ ਭਾ. ਰਣਧੀਰ ਸਿੰਘ ਮਿਲਾ ਦਿੱਤੀ। ਉਸ ਕਿਹਾ ਮੈਂ ਸਤਿਆ ਗ੍ਰਹਿ ਕਰਾਂਗਾ। ਸ੍ਰ. ਸਰਦੂਲ ਸਿੰਘ ਕਵੀਸ਼ਰ ਵੀ ਦਿੱਲੀ ਦੇ ਕੂਚ ਵਾਸਤੇ

ਬਿਗਲ ਵਜਾ ਦਿੱਤਾ। ਸੰਤ ਮੰਗਲ ਸਿੰਘ ਹੁਰਾਂ ਨੂੰ ਤਾਂ ਪਿੰਡ ਵਿੱਚ ਨਜ਼ਰ ਬੰਦ ਕਰ ਦਿੱਤਾਂ ਗਿਆ। ਭਾਈ ਰਣਧੀਰ ਸਿੰਘ ਜੀ ਨੂੰ ਵੀ ਸਖਤੀ ਦਾ ਸ਼ਿਕਾਰ ਹੋਣਾ ਪਿਆ। ਜੀ ਹਜ਼ੂਰੀਆ ਨੂੰ ਸਮਝ ਆ ਗਈ ਤੇ ਉਹ ਵਾਇ-ਸਰਾਏ ਨੂੰ ਮਿਲੇ ਤੇ ਸਾਰੇ ਹਾਲਾਤ ਤੋਂ ਜਾਣੂ ਕਰਵਾਇਆ ਕਿ ਜੇ ਇਹ ਐਜੀਟੇਸ਼ਨ ਜੋਰ ਫੜ ਗਈ ਤਾ ਜੰਗ ਵਿੱਚ ਵਿਘਨ ਪਵੇਗਾ। ਸ੍ਰਕਾਰ ਉਨ੍ਹਾਂ ਨਾਲ ਸਹਿਮਤ ਹੋ ਗਈ ਤੇ ਉਸਾਰੀ ਦੇ ਸੁਪਰਵਾਈਜ਼ਰਾਂ ਉਹ ਕੰਧ ਬਣਵਾ ਦਿੱਤੀ। ਮਾਮਲਾ ਰਫਾ ਦਫਾ ਹੋ ਗਿਆ।

## ਸੰਤ ਜੀਊਣ ਸਿੰਘ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਚਰਨੀ ਪਾਣਾ

ਸਮਰੱਥ ਨੂੰ ਦੋਸ਼ ਨਹੀਂ। ਗੁਰੂ ਹਰੀ ਸਿੰਘ ਜੀ ਦੇ ਸਮੇਂ ਤੋਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ, ਮਹਾਰਾਜਾ ਨਿਹਾਲ ਸਿੰਘ ਜੀ ਅਤੇ ਮਹਾਰਾਜਾ ਗੁਰਦਿਆਲ ਸਿੰਘ ਜੀ ਸ਼ਾਹੀ ਠਾਠ ਵਿੱਚ ਰਹਿਦੇ ਸੱਜ ਧਜ ਨਾਲ ਵਿਚਰਦੇ ਅਤੇ ਸਾਧ ਸੰਗਤ ਵਿੱਚ ਦਰਸ਼ਨ ਦਿੰਦੇ। ਸੱਚੇ ਪਾਤਸ਼ਾਹ ਘੋੜੇ ਉੱਤੇ ਤਿੱਲੇ-ਦਾਰ ਸਾਜ ਪਾ, ਗਲੇ ਤਿੱਲੇਦਾਰ ਚੋਲਾ, ਪਾਜਾਮਾ ਅਤੇ ਤੱਲੇਦਾਰ ਜੋੜਾ ਪਹਿਨ ਦਰਸ਼ਨ ਦੇਂਦੇ। ਤਾਂ ਧਰਤੀ ਕੰਬਦੀ। ਵੱਡੇ ਵਡੇ ਖਬੀ ਖਾਨਾਂ ਦੇ ਪਸੀਨੇ ਛੁੱਟ ਜਾਂਦੇ। ਬੀਬੀਆਂ ਉਸ ਦਿਸ਼ਾ ਨੂੰ ਸਲਾਹੁਦੀਆਂ ਨਾ ਥਕ-ਦੀਆਂ ਤੇ ਕਹਿੰਦੀਆਂ :—

ਬਾਂਕੀ ਘੋੜੀ ਤੇ ਕਾਠੀ ਤਿੱਲੇਦਾਰ ਨੀ ਮਾਏ।
ਮਾਹੀਆ ਲੰਘੇ ਤੇ ਲਗੇ, ਸਰਦਾਰਾਂ ਦਾ ਸਰਦਾਰ ਨੀ ਮਾਏ ॥

ਸਭ ਜਾਣਦੇ ਸਨ ਕਿ ਸੰਤ ਜਿਉਣ ਸਿੰਘ ਜੀ ਸਰਹਾਲੀ ਵਾਲੇ ਬੜੀ ਕਰਨੀ ਵਾਲੇ ਮਹਾਂਪੁਰਸ਼ ਹੋਏ ਹਨ। ਜਦ ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ਼ ਗਏ ਤਾਂ ਉਹ ਹਰ ਸਮੇਂ ਵੈਰਾਗੀ ਰਹਿੰਦੇ। ਇਕ

ਵਾਰ ਆਪ ਅੰਮ੍ਰਿਤ ਵੇਲੇ ਬਾਹਰ ਜਾ ਰਹੇ ਸਨ ਕਿ ਸਤਿਗੁਰਾਂ ਦੀ ਯਾਦ ਆ ਗਈ ਤੇ ਉੱਚੀ ਬਾਂਹ ਕਰਕੇ ਕਿਹਾ, 'ਉਇ ਰਾਮਿਆਂ ! ਤੂੰ ਕੀ ਕਰ ਗਿਆ ਏ ? ਤਾਂ ਉਸ ਵੇਲੇ ਸਚੇ ਪਾਤਸ਼ਾਹ ਜੀ ਕਛਹਿਰੇ ਦਾ ਪਹੁੰਚਾ ਬਦਲਦਿਆ ਹੀ ਆ ਦਰਸ਼ਨ ਦਿਤੇ ਤੇ ਆਖਿਆ,''ਜਿਊਣ ਸਿੰਘ ! ਕੋਈ ਵੇਲਾ ਕੁਵੇਲਾ ਵੀ ਵੇਖ ਲਿਆਂ ਕਰ, ਵੇਖ ਕਛਹਿਰਾ ਵੀ ਨਹੀਂ ਬਦਲਿਆ,ਤਾਂ ਸੰਤਾਂ ਕਿਹਾ ''ਜੀ ਅਸੀਂ ਵੀ ਸਾਰੇ ਗਹਿਣੇ ਭਨਾਕੇ ਇਕੋ ਹੰਸ ਘੜਾਇਆ ਏ,ਜੇ ਉਹ ਵੀ ਕੋਲ ਨਾ ਰਹੇ ਤਾਂ ਸਾਡਾ ਕੀ ਹਾਲ ?''

ਇਸ ਸੰਤ ਜਿਊਣ ਸਿੰਘ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਉਹ ਸ਼ਰਧਾ ਨਹੀਂ ਸੀ, ਜਿਹੜੀ ਇਕ ਸਿਖ ਨੂੰ ਗੁਰੂ ਉੱਤੇ ਹੋਣੀ ਚਾਹੀਦੀ ਹੈ। ਇਹ ਕੰਡਾ ਫਰਿਸ਼ਤੇ ਨੂੰ ਰੜਕਦਾ ਸੀ। ਫਰਿਸ਼ਤਾ ਜੀ ਕਈ ਵਾਰ ਸੰਤਾਂ ਨੂੰ ਰੜਕਾਇਆ ਕਰਦੇ ਸਨ, ਪਰ ਉਹ ਟਾਲ ਜਾਂਦੇ। ਇਹ ਮੰਡਲੀ ਚੂਹੇ-ਝਾੜ ਹੋਲੇ ਤੇ ਜਾ ਰਹੀ ਸੀ ਤਾਂ ਸੰਤ ਮੰਗਲ ਸਿੰਘ ਜੀ ਨੇ ਸੰਤ ਜਿਊਣ ਸਿੰਘ ਜੀ ਨੂੰ ਕਿਹਾ, 'ਜਿਉਣਿਆਂ ਕਿਉਂ ਅੰਨੇਰੇ ਵਿਚ ਠੋਕਰਾਂ ਖਾ ਰਿਹਾ ਏ। ਸਤਿ-ਗੁਰੂ ਪ੍ਰਤਾਪ ਸਿੰਘ ਪਹਿਰੇ ਦੇ ਮਾਲਕ ਹਨ। ਇਨ੍ਹਾਂ ਦੇ ਚਰਨਾਂ ਉੱਤੇ ਸੀਸ ਰਖਣਾ ਸੋਭਾ ਦੇਂਦਾ ਏ,ਤੂੰ ਹੋਰ ਗਲਾਂ ਛਡ ਵੇਖ ਇਹ ਕਿੰਨਾਂ ਭੱਜਨ ਬੰਦਗੀ ਕਰਦੇ ਹਨ, ਦੂਜੇ ਸਿਖਾਂ ਸਾਧਾਂ ਪਾਸੋਂ ਕਰਾਂਦੇ ਹਨ। ਸਭ ਤੋਂ ਵਡੀ ਗਲ ਇਹ ਹੈ ਕਿ ਉਹ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਲੋਹ ਦੀ ਸੇਵਾ ਕਰ ਰਹੇ ਹਨ। ਜਿਹੜਾ ਗੁਰੂ ਰਾਮ ਸਿੰਘ ਜੀ ਦੀ ਲੋਹ ਦੀ ਸੇਵਾ ਕਰੇ, ਉਸ ਨੂੰ ਕੀ ਜਾਨਣਾ ਚਾਹੀਦਾ ਹੈ ? ਇਸ ਦਲੀਲ ਨੇ ਸੰਤ ਜਿਊਣ ਸਿੰਘ ਹੁਰਾਂ ਦੀ ਕੰਢ ਲਾ ਦਿੱਤੀ। ਉਨ੍ਹਾਂ ਆਪਣੀ ਭੁੱਲ ਮੰਨ ਲਈ ਤੇ ਫਰਿਸ਼ਤੇ ਹੁਰਾਂ ਦੀ ਚਰਨੀ ਹੱਥ ਲਾ ਦਿੱਤਾ। ਜਦ ਇਹ ਮਸਤ ਮੰਡਲੀ ਦੀਵਾਨ ਵਿੱਚ ਪੁੱਜੀ ਤਾਂ ਸਭ ਤੋਂ ਪਹਿਲਾਂ ਸੱਚੇ ਪਾਤਸ਼ਾਹ ਜੀਨੂੰ ਮੱਥਾ ਟੇਕਣ ਵਾਲੇ ਸੰਤ ਜਿਊਣ ਸਿੰਘ ਜੀ ਸਨ।

## ਸਨਖਤਰੇ ਵਿੱਚ ਸਕੂਲ

ਪੰਜਾਬ ਤੇ ਪੰਜਾਬ ਤੋਂ ਬਾਹਰ ਚੀਫ ਖਾਲਸਾ ਦੀਵਾਨ ਵਲੋਂ ਖਾਲਸਾ ਸਕੂਲ ਅਤੇ ਕਾਲਜ ਖੋਲੇ ਜਾ ਰਹੇ ਸਨ। ਸਰਕਾਰ ਉਨ੍ਹਾਂ ਨੂੰ ਗ੍ਰਾਂਟਾਂ ਦੇਂਦੀ ਸੀ। ਸਿੰਘ ਸਭਾ ਦਾ ਖੂਬ ਪ੍ਰਚਾਰ ਹੋ ਰਿਹਾ ਸੀ। ਸਕੂਲੀ ਪੁਸਤਕਾਂ ਵਿੱਚ ਸ੍ਰਕਾਰ ਇੰਗਲਿਸ਼ੀਆਂ ਦੇ ਗੁਣ ਗਾਏ ਜਾ ਰਹੇ ਸਨ। ਉਨ੍ਹਾਂ ਵਿੱਚ ਭਾਰਤੀ ਇਤਿਹਾਸ ਨੂੰ ਮਨ-ਮਰਜੀ ਨਾਲ ਪੇਸ਼ ਕੀਤਾ ਜਾਂਦਾ ਸੀ। ਦਸਾਂ ਗੁਰੂਆਂ ਉਪ੍ਰੰਤ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਪੜਾਇਆ ਜਾਂਦਾ। ਨਾਮਧਾਰੀਆਂ ਵਿੱਚ ਸਰਕਾਰ ਪੱਖੀਆਂ ਦੇ ਪ੍ਰਚਾਰ ਤੋਂ ਬਚਾਣ ਹਿੱਤ ਸੰਤਾਂ, ਸੰਤ ਟਹਿਲ ਸਿੰਘ ਸਦੋਵਾਲ, ਸੰਤ ਮੰਗਲ ਸਿੰਘ.ਸੰਤ ਅਣਖਾ ਸਿੰਘ, ਸੰਤ ਨਿਧਾਨ ਸਿੰਘ ਆਲਿਮ, ਬਸੰਤ ਸਿੰਘ, ਮੁਨਸ਼ਾ ਸਿੰਘ,ਅਮਰ ਸਿੰਘ ਨਾਲ ਸਲਾਹ ਮਸ਼ਵਰਾ ਕਰ ਸਕੂਲ ਖੋਲ੍ਹਣ ਦਾ ਮਤਾ ਪਾਸ ਕਰ ਸਨਖਤਰੇ ਜਿਲਾ ਸਿਆਲਕੋਟ ਵਿੱਚ ਸ੍ਰੀ ਗਨੇਸ਼ ਮਨ ਦਿੱਤਾ । ਸੰਤ ਬੂੜ ਸਿੰਘ ਛੀਨਿਆਂ ਨੂੰ ਉਹਦਾ ਮੁਖ ਅਧਿਆਪਕ ਥਾਪਿਆ ਤੇ ਤਨਖਾਹ 30 ਰੁ: ਮਹੀਨਾ ਮੁਕੱਰਰ ਕੀਤੀ, ਸਕੂਲ ਚਾਲੂ ਹੋ ਗਿਆ ਤੇ ਬੱਚਿਆਂ ਨੂੰ ਪੜਾਉਣ ਲਈ ਪ੍ਰੇਰਨਾ ਸ਼ੁਰੂ ਹੋ ਗਈ। ਮਹੰਤ ਆਤਮਾ ਸਿੰਘ ਉਸ ਵਿਦਿਆਲੇ ਦੇ ਵਿਦਿਆਰਥੀਆਂ ਵਿੱਚੋਂ ਉਦਾ-ਹਰਣ ਹਨ, ਜਿਹੜੇ ਇਸ ਵੇਲੇ ਸਤਿਜੁਗ ਦੇ ਸੰਪਾਦਕ ਹਨ।

## ਕਾਂਗਰਸ ਦੇ ਸਾਲਾਨਾ ਜਲਸੇ ਵਿੱਚ ਤੇ ਨਾਮਧਾਰੀਆਂ ਦਾ ਅਜ਼ਾਦੀ ਲਈ ਰੋਲ

ਸਤਿਗੁਰੂ ਰਾਮ ਸਿੰਘ ਜੀ ਨੇ ਵਿਸ਼ਵ ਸ਼ਾਂਤੀ ਅਤੇ ਭਾਰਤ ਦੀ ਅਜਾਦੀ ਦਾ ਬਿਗਲ ਵਜਾਇਆ। ਵਲਾਇਤ ਦੀਆਂ ਕੰਦਾਂ ਕੰਬ ਗਈਆਂ ਸਤਿਗੁਰਾਂ ਨੂੰ ਜਲਾਵਤਨ ਕਰ ਦਿੱਤਾ। ਕੂਕਿਆਂ ਉਤੇ ਕਹਿਰ ਦੇ ਪਹਾੜ ਟੁੱਟ ਪਏ। ਗੁਰੂ ਹਰੀ ਸਿੰਘ ਜੀ ਇਸ ਪੰਥ ਦੀ ਵਾਂਗ ਡੋਰ ਸੰਭਾਲੀ ਅਤੇ

ਵਿਦੇਸ਼ੀ ਰਾਜ ਦੀਆਂ ਜੜ੍ਹਾਂ ਕੁਤਰਨੀਆਂ ਸ਼ੁਰੂ ਕਰ ਦਿੱਤੀਆਂ। ਬਾਬਾ ਗੁਰਚਰਨ ਸਿੰਘ ਤੇ ਸੂਬਾ ਬਿਸ਼ਨ ਸਿੰਘ ਗੁਰੂ ਦਾ ਆਦੇਸ਼ ਪਾ ਕੇ ਸਤਿਗੁਰਾਂ ਵਲੋਂ ਪਾਏ ਪੂਰਨਿਆਂ ਤੇ ਚਲਦਿਆਂ ਰੂਸ ਗਏ, ਪਰਬਤਾਂ ਨੂੰ ਚੀਰਦੇ ਅਤੇ ਦਰਿਆਵਾਂ ਨੂੰ ਟੱਪਦੇ। ਇਸ ਸਿਰੱਲਥ ਸੂਰਮੇ ਵਾਸਤੇ ਮਿਸਟਰ ਡੌਵਨ ਦੇ ਸ਼ਬਦ ਹਨ 'ਗੁਰਚਰਨ ਸਿੰਘ ਨੂੰ ਕੋਈ ਸ਼ਕਤੀ ਕੂਕਿਆਂ ਨਾਲੋਂ ਵੱਖ ਨਹੀਂ ਕਰ ਸਕਦੀ। ਇਹ ਜਿਤਨਾ ਚਿਰ ਜਿਉਂਦਾ ਹੈ, ਜਿੰਨਾਂ ਨੁਕਸਾਨ ਸਰਕਾਰ ਨੂੰ ਪਹੁੰਚਾ ਸਕਦਾ ਹੈ ਪਹੁੰਚਾਏਗਾ'। ਗੁਰੂ ਜੀ ਦੀ ਦੇਹ ਦਾ ਉਹਲਾ ਕਰਨ ਉਪ੍ਰੰਤ ਸਤਿਗੁਰੂ ਪ੍ਰਤਾਪ ਸਿੰਘ ਜੀ ਕੂਕਿਆਂ ਨੂੰ ਗੋਦ ਵਿੱਚ ਲਿਆ ਤੇ ਇਨ੍ਹਾਂ ਵੀ ਅਜਾਦੀ ਦੇ ਸੰਘਰਸ਼ ਵਾਸਤੇ ਰਾਹ ਅਪਨਾਇਆ, ਜਿਹੜਾ ਪੂਰਵਜਾਂ ਅਪਨਾਇਆ ਸੀ। ਜ਼ੰਗ ਸਮੇਂ ਇੱਕ ਕੌਡੀ ਸਰਕਾਰ ਨੂੰ ਸਹਾਇਤਾ ਵਜੋਂ ਨਾ ਦਿੱਤੀ। ਇਨ੍ਹਾਂਦੀ ਆਗਿਆ ਪਾਕੇ ਮਹਾਰਾਜ ਨਿਹਾਲ ਸਿੰਘ ਮਹਾਰਾਜ ਗੁਰਦਿਆਲ ਸਿੰਘ, ਸੇਤ ਮੰਗਲ ਸਿੰਘ, ਨਿਧਾਨ ਸਿੰਘ ਆਲਿਮ ਤੇ ਸੰਤ ਇੰਦਰ ਸਿੰਘ ਚਕਰਵਰਤੀ ਆਦਿ ਦੇਸ਼ ਅਜਾਦੀ ਦੇ ਘੋਲ ਨੂੰ ਲੜਨ ਹਿੱਤ ਮੁਖੀਏ ਬਣਾਏ। ਜਦ 1918 ਵਿੱਚ ਕਲਕੱਤੇ ਆਲ ਇੰਡੀਆ ਕਾਂਗਰਸ ਕਮੇਟੀ ਦਾ ਸਲਾਨਾ ਜਲਸਾ ਹੋਇਆ ਤਾਂ ਮਰਜੀਵੜਿਆ ਦਾ ਇਹ ਟੋਲਾ ਉਸ ਵਿੱਚ ਸ਼ਾਮਲ ਹੋਇਆ। ਮਹਾਰਾਜ ਗੁਰਦਿਆਲ ਸਿੰਘ ਜੀ ਖੁਲੇ ਜਲਸੇ ਵਿੱਚ ਉਹ ਗਰਜਵੀਂ ਤਕਰੀਰ ਕੀਤੀ ਤੇ ਨਾਮਧਾਰੀਆਂ ਦੀ ਨਾ ਮਿਲਵ-ਰਤਨ ਦੀ ਜਦੋ-ਜਹਿਦ ਦੀ ਲੰਮੀ ਕਹਾਣੀ ਸੁਨਾਈ, ਕੂਕਿਆਂ ਦਾ ਸਕੂਲਾਂ ਕਾਲਜਾਂ ਤੇ ਕਚਹਿਰੀਆਂ ਦੇ ਬਾਈਕਾਟ, ਸਿੰਘਾਂ ਦਾ ਤੋਪਾਂ ਨਾਲ ਫੀਤਾ ਫੀਤਾ ਹੋਣਾ, ਹਕੂਮਤ ਵਲੋਂ ਜਾਲਮਾਂ ਰਵਈਏ ਦਾ ਨਕਸ਼ਾਂ ਖਿੱਚ ਵਿਖਾਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੰਗ ਸਮੇਂ ਸਰਕਾਰ ਦੀ ਕਿਸੇ ਪ੍ਰਕਾਰ ਸਹਾਇਤਾ ਵਲੋਂ ਬਾਈਕਾਟ ਦੀ ਕਥਾ ਸੁਨਾਈ ਤਾਂ ਸਾਰਾ ਪੰਡਾਲ ਪ੍ਰਭਾਵਤ ਹੋਇਆ। ਇਹੋ ਕਾਰਨ ਹੈ ਕਿ 1919 ਵਿੱਚ ਜਲ੍ਹਿਆ ਵਾਲੇ ਖੂੰਨੀ ਕਾਂਡ ਉਪ੍ਰੰਤ ਮਹਾਤਮਾ ਗਾਂਧੀ ਜੀ ਨੇ ਨਾ-ਮਿਲਵਰਤਨ ਦੇ ਹਥਿਆਰ ਨੂੰ ਦੇਸ਼ ਦੀ ਅਜਾਦੀ ਲਈ ਚੁੱਕ ਲਿਆ ਤੇ 1947 ਵਿੱਚ ਦੇਸ਼ ਅਜਾਦ ਹਇਆ।

# ਸ੍ਰੀ ਭੈਣੀ ਸਾਹਿਬੋਂ ਪੋਲੀਸ ਚੌਕੀ ਚੁਕੀ ਗਈ

ਮਲੇਰ ਕੋਟਲੇ ਦੇ ਖੂਨੀ ਕਾਂਡ ਉਪਰੰਤ ਸ੍ਰੀ ਭੈਣੀ ਸਾਹਿਬ ਦੇ ਗੁਰਦਵਾਰੇ ਦੇ ਬੂਹੇ ਅੱਗੇ ਪੁਲੀਸ ਚੌਕੀ ਬੈਠੀ ਹੋਈ ਸੀ। ਜਿਸ ਵਿੱਚ ਕੱਟੜ ਮੁਸਲਮਾਨ ਸਿਪਾਹੀ ਹੁੰਦੇ। ਉਹ ਸਪ ਟੇ ਭੁੱਖੇ ਬਘਿਆੜ ਵਾਂਗੂ ਦਰਸ਼ਕਾਂ ਨੂੰ ਲਾਲ ਦੰਦ ਕੱਢ ਡਰਾਂਦੇ। ਆਏ ਸਾਧੂ ਸੰਤਾਂ ਦੀ ਨਿਰਾਦਰੀ ਕਰਦੇ। ਬਹੁਤਾ ਖਾਦੇ ਅਤੇ ਬਹੁਤਾ ਘੂਰਦੇ। ਇਹ ਇੱਕ ਪ੍ਰਕਾਰ ਦਾ ਕਲੰਕ ਸੀ। ਦੁਸ਼ਮਣ, ਸਦਾ ਦੁਸ਼ਮਣ, ਪਰ ਜੇਕਰ ਉਹ ਬੂਹੇ ਅੱਗੇ ਹੀ ਛਾਉਣੀ ਪਾਕੇ ਬੈਠਾ ਹੋਵੇ ਤਾਂ ਉਸ ਜਲਾਲਤ ਨਾਲੋਂ ਕੀ ਘੱਟ ਹੋ ਸਕਦਾ ਹੈ ? ਸਤਿਗੁਰੂ ਪ੍ਰਤਾਪ ਸਿੰਘ ਜੀ ਉਸ ਗੰਦੇ ਟਿੱਕੇ ਧੋਣ ਦੀ ਠਾਣ ਲਈ। ਮਹਾਰਾਜ ਨਿਹਾਲ ਸਿੰਘ, ਮ; ਗੁਰਦਿਆਲ ਸਿੰਘ, ਸੰਤ ਮੰਗਲ ਸਿੰਘ ਆਦਿ ਅੱਗੇ ਹੀ ਚਾਹੁੰਦੇ ਸਨ ਕਿ ਇਨ੍ਹਾਂ ਕੁੱਤਿਆਂ ਨੂੰ ਬੂਹੇ ਤੋਂ ਉਠਾਇਆ ਜਾਵੇ। ਨਾਲ ਹੀ ਰਕਾਬ ਗੰਜ ਦੇ ਮੋਰਚੇ ਤੇ ਸਫਲਤਾ ਪ੍ਰਾਪਤ ਕਰ ਚੁੱਕੇ ਸਨ। ਉਨ੍ਹਾਂ ਇਸ ਕੰਮ ਵਾਸਤੇ ਪੰਜਾਬ ਵਿੱਚ ਕਾਨਫਰੰਸਾਂ ਕਰਨ ਦਾ ਪ੍ਰੋਗਰਾਮ ਉਲੀਕਿਆ। ਸ੍ਰੀ ਆਲਿਮ ਜੀ,ਚੱਕਰਵਰਤੀ,ਮਹ ਰਾਜਾ ਗੁਰਦਿਆਲ ਸਿੰਘ ਜੀ ਅਗ ਵਰਾਊ ਤਕਰੀਰਾਂ ਕੀਤੀਆਂ। ਸੰਤ ਮਗਲ ਸਿੰਘ ਜੀ ਅਨੂਠੇ ਅਤੇ ਵਿਅੰਗਮਈ ਢੰਗ ਨਾਲ ਸ੍ਰੋਤਿਆਂ ਨੂੰ ਬੁੱਤ ਬਣਾ ਦੇਂਦੇ। ਇਹ ਭਾਸ਼ਨਾਂ ਵਿੱਚ ਕਹਿੰਦੇ, 'ਗੁਰੂ ਹਰੀ ਸਿੰਘ ਜੀ ਸ਼ਾਂਤ ਮੂਰਤ ਸਨ। ਉਨ੍ਹਾਂ ਕਸ਼ਟ ਸਹਾਰੇ, ਮੁਸੀਬਤਾਂ ਝੱਲੀਆਂ ਸ਼ਾਂਤਮਈ ਢੰਗ ਨਾਲ ਗੋਰਿਆਂ ਦੇ ਰਾਜ ਦੀਆਂ ਜੜ੍ਹਾਂ ਖੋਖਲੀਆਂ ਕਰਦੇ ਰਹੇ। ਹੁਣ ਸ਼ੇਰ ਗੁਰੂ ਦਾ ਪਹਿਰਾ ਹੈ। ਅੱਗੇ ਸਿੰਘ ਫਾਂਸੀਆਂ ਤੇ ਚੜ੍ਹੇ,ਤੋਪਾਂ ਸਾਹਮਣੇ ਉਡੇ, ਕਾਲੇ ਪਾਣੀ ਭੇਜੇ ਗਏ। ਹੁਣ ਨਵੇਂ ਢੰਗ ਨਾਲ ਲੜਾਈ ਲੜੀ ਜਾਵੇਗੀ। ਪਹਿਲਾਂ ਕੰਮ ਸ੍ਰੀ ਭੈਣੀ ਸਾਹਿਬ ਦੇ ਬੂਹੇ ਅੱਗੋਂ ਪੁਲੀਸ ਉਠਾਈ ਜਾਵੇਗੀ। ਉਨ੍ਹਾਂ ਦਾ ਰਾਸ਼ਨ ਪਾਣੀ ਬੰਦ ਕਰਾਂਗੇ। ਉਨ੍ਹਾਂ ਨੂੰ ਟੁੱਟੀਆਂ ਮੰਜੀਆਂ ਸੌਣ ਨੂੰ ਦਿਆਂਗੇ। ਸਰਕਾਰ ਨੂੰ ਅਲਟੀਮੇਟਮ ਦਿੱਤਾ ਗਿਆ ਕਿ ਜੇ ਸਾਲ ਦੇ ਅੰਦਰ ੨ ਪੋਲੀਸ ਦੀ ਚੌਂਕੀ ਨਾ ਚੁਕੀ ਗਈ ਤਾਂ

ਜੇਲ੍ਹਾਂ ਭਰ ਦਿਆਂਗੇ। ਜੇ ਲੋੜ ਪਈ ਤਾਂ ਗੋਲੀਆਂ, ਲਾਠੀਆਂ ਖਾਵਾਂਗੇ। ਸਾਡੇ ਸਬਰ ਦਾ ਪੈਮਾਨਾ ਲਬਾ ਲਬ ਭਰ ਚੁੱਕਾ ਹੈ। ਹੁਣ ਬਹੁਤਾ ਨਹੀਂ ਉਡੀਕਿਆ ਜਾਂਦਾ। ਮੈਂ ਐਲਾਨ ਕਰਦਾ ਹਾਂ ਕਿ ਇਨ੍ਹਾਂ ਗੋਰੇ ਗੋਰੀਆਂ ਨੂੰ ਵਲੈਤ ਭੇਜ ਦਿਓ। ਜਿਹੜੇ ਨਾਂ ਜਾਣਾ ਚਾਹੁਣ ਉਨ੍ਹਾਂ ਤੋਂ ਗੋਹਾ ਕੂੜਾ ਚੁਕਵਾਇਆ ਜਾਵੇ। ਪਹਿਲੀ ਕਾਨਫਰੰਸ ਸਿਆੜ ਹੋਈ ਮੁੜ ਹੁਸ਼ਿਆਰ-ਪੁਰ, ਸਨਖਤਰੇ ਆਦਿ। ਸਿਆੜ ਦੇ ਲੋਕਾਂ ਦੇ ਉੱਬਲਦੇ ਲਾਵੇ ਨੂੰ ਰੋਕਣ ਲਈ ਉਨ੍ਹਾਂ ਨੂੰ ਸਰਕਾਰ ਵਲੋਂ 7500 ਰੁਪਏ ਜੁਰਮਾਨਾ ਕੀਤਾ ਗਿਆ। ਪਰ ਅੰਦਰੋਂ ਸਰਕਾਰ ਡੋਲ ਗਈ ਕਿ ਇਹ ਐਜੀਟੇਸ਼ਨ ਜੋਰ ਨਾ ਫੜ ਜਾਵੇ। ਉਨ੍ਹਾਂ ਆਪਣੇ ਸੂਹੇ ਭੇਜ ਭੇਤ ਲੈਣਾ ਚਾਹਿਆ। ਮਿਸਟਰ ਬੋਂਇਗ ਸੁਪਰਡੈਂਟ ਸੀ. ਆਈ. ਡੀ. ਸਿਪਾਹੀਆਂ ਸਮੇਤ ਸ੍ਰੀ ਭੈਣੀ ਸਾਹਿਬ ਗਿਆ। ਉਥੇ ਅੱਗੇ ਸੰਤ ਸੂਰਤ ਸਿੰਘ ਬੈਠਾ ਸੀ। ਗੋਰੇ ਨੂੰ ਸਣੇ ਬੂਟ ਲੰਗਰ ਵਲ ਜਾਂਦਾ ਵੇਖਿਆ ਤਾਂ ਕੜਕ ਕੇ ਬੋਲਿਆ, 'ਬਿਲ੍ਹਿਆ ! ਬੂਟ ਲਾਹ ਕੇ ਅੱਗੇ ਆ। ਅਸੀਂ ਗੋਰੀ ਸਰਕਾਰ ਨਹੀਂ ਰਹਿਣ ਦੇਣੀ।" ਅੰਤ ਸਰਕਾਰ ਨੂੰ ਝੁਕਣਾ ਪਿਆ ਤੇ 1923 ਵਿੱਚ ਪੁਲਿਸ ਚੌਕੀ ਚੁੱਕੀ ਗਈ।

## ਕਸੂਰ ਦੀ ਲੜਾਈ

ਸਤਿਗੁਰੂ ਪ੍ਰਤਾਪ ਸਿੰਘ ਜੀ ਜੀਅ ਦਾਨ ਵੰਡਦੇ ਫਿਰਦੇ ਸਨ। ਖੋਟਿਆਂ ਵਿੱਚ ਬਿਸ਼ਨ ਸਿੰਘ ਪੁੱਤਰ ਜੈ ਸਿੰਘ ਵਲਟੋਹੀਏ ਦਾ ਆਨੰਦਕਾਰਜ ਸੀ। ਸੈਂਕੜਿਆਂ ਚੋਰੀ-ਯਾਰੀ ਛੱਡੀ ਤੇ ਭਜਨ ਪੁੱਛਿਆ। ਸੱਚੇ ਪਾਤਸ਼ਾਹ ਜੀ ਫੀਰੋਜਪੁਰੋਂ ਗੱਡੀ ਚੜ੍ਹਨ ਲੱਗੇ ਤਾਂ ਪਠਾਣ ਫੌਜੀਆਂ ਲੱਤਾਂ ਪਸਾਰ ਲਈਆਂ। ਖੈਰ ਸਤਗੁਰੂ ਜੀ ਤਾਂ ਸੈਕਿੰਡ ਕਲਾਸ ਵਿੱਚ ਬਹਿ ਗਏ। ਬਾਕੀ ਸਿੰਘ ਲੱਗੇ ਡੱਬੇ ਲੱਭਣ। ਸੰਤ ਮੰਗਲ ਸਿੰਘ, ਮੁਹਕਮ ਸਿੰਘ, ਧਾਰਾ ਸਿੰਘ ਜੀਆ ਬਗਾ, ਬਹਾਦਰ ਸਿੰਘ ਆਦਿ ਬੜੇ ਦੁਖੀ ਹੋਏ, ਖੈਰ ਜਿੱਥੇ ਕਿਸੇ ਨੂੰ ਥਾਂ ਲੱਭੀ, ਗੱਡੀ ਦੇ ਅੰਦਰ ਜਾਂ ਬਾਹਰ ਲਟਕ ਗਏ। ਜਦ ਕਸੂਰ ਦਾ ਸਟੇਸ਼ਨ ਆਇਆ ਤਾਂ ਸਿੰਘ ਲੱਗੇ ਡਬਿੱਆਂ ਦੁਆਲੇ ਚੱਕਰ ਲਾਉਣ ਕਿ ਕੋਈ ਜਗ੍ਹਾਂ

ਮਿਲੇ। ਸੰਤ ਬਹਾਦਰ ਸਿੰਘ ਇੱਕ ਡੱਬੇ ਅੱਗੇ ਖਲੋਤਾ। ਪਠਾਣ ਦਰਵਾਜਾ ਬੰਦ ਕਰ ਦਿੱਤਾ। ਸੰਤ ਨਿਮਰਤਾ ਨਾਲ ਕਿਹਾ,"ਖਾਂ ਸਾਹਿਬ ! ਦੋ ਘੜੀਆਂ ਸਫਰ ਕਰਨਾ ਏ ਇੱਕ ਪਾਸੇ ਹੋ ਜਾਵੋ" ਪਠਾਣ ਤਾਂ ਸਗੋਂ ਨੱਕੋ ਠੂਹੇ ਡੇਗਣ ਲੱਗਾਂ ਤੇ ਆਖਿਆ, "ਕਾਫਰ ਕਹੀ ਕਾਂ, ਦੂਰ ਹਟੋ।" ਸੰਤਾਂ ਬਥੇਰੀਆ ਮਿੰਨਤਾਂ ਕੀਤੀਆਂ ਪਰ ਸਭ ਥਿੰਦੇ ਘੜੇ ਤੇ ਪਾਣੀ ਵਾਂਗੂੰ। ਸੰਤਾਂ ਬੂਹੇ ਨੂੰ ਹੱਥ ਪਾਇਆ। ਪਠਾਣ ਦਾੜ੍ਹਿਉ ਫੜ ਲਿਆ। ਸਤ ਉਸ ਦੀ ਧੌਣ ਫੜੀ ਤੇ ਧਰੂਹ ਕੇ ਬਾਹਰ ਕਢਿੱਆ। ਜਦ ਸੰਤਾਂ ਜਰਾ ਢਿੱਲਾ ਕੀਤਾ ਤਾਂ ਉਹ ਅੰਦਰ ਵੜ ਗਿਆ ਅਤੇ ਦਰਵਾਜੇ ਨੂੰ ਚਿਟਕਣੀ ਲਾ ਦਿੱਤੀ। ਸੰਤਾਂ ਬੂਹੇ ਨੂੰ ਲੱਤ ਮਾਰੀ। ਬੂਹੇ ਦੇ ਪੱਟ ਉਹ ਜਾ ਪਏ। ਸਭ ਅੰਦਰ ਚਲ ਗਏ ਪਰ ਲਾ-ਲਾ ਸੂਰੂ ਹੋ ਗਈ। ਬਾਕੀ ਪਠਾਣ ਵੀ ਡਬਿੱਆਂ ਵਿੱਚੋਂ ਬਾਹਰ ਆਗਏ ਤੇ ਬਘੇਲ ਸਿੰਘ ਨੂੰ ਫੜ੍ਹ ਲਿਆ, ਸੱਚੇ ਪਾਤਸ਼ਾਹ ਖੂੰਡੇ ਨੂੰ ਫੜੀ ਜੰਗਲੇ ਲਾਗੇ ਖੜ ਸਨ ਪਰ ਸੰਤ ਮੰਗਲ ਸਿੰਘ ਜੀ ਸਿੰਘਾਂ ਨੂੰ ਲਲਕਾਰਿਆ ਤੇ ਕਿਹਾ, "ਵੇਖਦੇ ਕੀ ਉ ? ਅਗਾਂਹ ਹੋ ਕੇ ਮਰੋ।" ਸੰਤ ਬਹਾਦਰ ਸਿੰਘ ਸੱਚੇ ਪਾਤਸ਼ਾਹ ਦੇ ਹੱਥੋਂ ਖੂੰਡਾ ਫੜ ਲਿਆ ਤੇ ਵਾਹੁਣਾ ਸ਼ੁਰੂ ਕੀਤਾ। ਬਸ ਜੰਗ ਸੁਰੂ ਹੋ ਗਈ। ਥੋੜ ਸਮੇਂ ਵਿੱਚ ਹੀ ਪਠਾਣਾਂ ਵਿੱਚ ਭੱਜ-ਦੋੜ ਮਚ ਗਈ। ਧੱੜਮ ਧੱੜਮ ਡਿੱਗਣ ਲੱਗੇ। ਕਈ ਬੈਂਚਾਂ ਹੇਠ ਜਾ ਲੁਕੇ, ਕਈ ਟੱਟੀਆਂ ਵਿੱਚ ਜ ਘੁਸੇ। ਵਿਸਲਾਂ ਵਜੀਆਂ ਪੁਲਿਸ ਆ ਗਈ। ਪੁਲਿਸ ਨੇ ਸਿੰਘਾਂ ਨੂੰ ਅਤੇ ਪਠਾਣਾਂ ਨੂੰ ਘਰ ਲਿਆ ਤੇ ਥਾਣੇ ਲੈ ਗਏ। ਬਿਆਨ ਬ ਜੀ ਸ਼ੁਰੂ ਹੋਈ। ਫੌਜੀਆਂ ਦਾ ਸੂਬੇ-ਦਾਰ ਬੈਠਾ ਸੀ ਤਾਂ ਸੰਤ ਮੰਗਲ ਸਿੰਘ ਜੀ ਕਿਹਾ,' ਹਜ਼ੂਰ ਆਪ ਹੀ ਬਿਆਨ ਕਰੋ। ਸਾਡੇ ਕੋਲ ਕੋਈ ਕੁਹਾੜੀ ਨਹੀਂ, ਬਰਛੀ ਨਹੀਂ।" ਸਾਡੇ ਕੋਲ ਇਹ ਮਾਲਾ ਹਨ। ਇਹ ਸਾਡੇ ਪਾਠ ਕਰਨ ਵਾਲੇ ਗੁਟਕੇ ਹਨ। ਭਜਨ ਬਾਣੀ ਕਰਨਾ ਤੇ ਦੂਜਿਆਂ ਤੋਂ ਕਰਾਉਣਾ ਸਾਡਾ ਧਰਮ ਏ। ਸਤਿਗੁਰੂ ਜੀ ਕਲਿ-ਜੁਗੀ ਜੀਆਂ ਨੂੰ ਤਾਰ ਰਹ ਹਨ। ਲੋਕਾਂ ਤੋਂ ਮਾਸ, ਸ਼ਰਾਬ, ਚੋਰੀ ਤੇ ਝੂਠ ਛੁਡਵਾ ਰਰੇ ਹਨ। ਲੜਾਈ ਝਗੜਿਆਂ ਤੋਂ ਵਰਜਦੇ ਹਨ। ਵਿਆਹ ਸ਼ਾਦੀਆਂ ਦੀ ਫਜ਼ੂਲ ਰਸਮਾਂ ਤੋਂ ਰੋਕਦੇ ਹਨ। ਅਸੀਂ ਫਿਰੋਜਪੁਰੋਂ ਗੱਡੀ

ਚੜ੍ਹਨਾ ਸੀ, ਮਗਰ ਲੜਾਈਓਂ ਡਰਦੇ ਇੱਥੇ ਆਏ। ਮੂਸਾ ਨੱਠਾ ਮੌਤ ਤੋਂ ਮੌਤ ਅੱਗੇ ਖੜ੍ਹੀ। ਲੜਾਈ ਨੂੰ ਟਾਲਿਆ ਸੀ। ਲੜਾਈ ਮੁੜ ਗਲ ਆ ਪਈ। ਸਿੱਖ ਸਭ ਕੁਝ ਸਹਾਰ ਸਕਦੇ ਹਨ, ਪਰ ਕੇਸਾਂ ਦੀ ਬਅਦਬੀ ਨਹੀਂ ਸਹਾਰ ਸਕਦੇ। ਪਹਿਲ ਅਸੀਂ ਨਹੀਂ ਕੀਤੀ। ਸਾਥੋਂ ਜੋ ਹੋਇਆ ਬਚਾ ਕਰਦਿਆਂ ਹੋਇਆ। ਹਜ਼ੂਰ ਤੁਸੀਂ ਧਿਆਨ ਕਰੋ। ਕੀ ਇਹ ਫ਼ੌਜੀਆਂ ਦਾ ਕੰਮ ਏ ? ਜਨਤਾ ਨੂੰ ਡਰਾਣਾ ਕੀ ਇਨ੍ਹਾਂ ਨੂੰ ਸੋਭਦਾ ਏ ? ਇਨ੍ਹਾਂ ਦਾ ਕੰਮ ਏ ਰੱਖਿਆ ਕਰਨੀ ਦੇਸ਼ ਦੀ। ਲੋਕਾਂ ਦੀ ਸਹਾਇਤਾ ਕਰਨੀ। ਮਾੜਿਆ ਨੂੰ ਤਕੜਿਆਂ ਤੋਂ ਛਡਾਉਣਾ। ਆਪ ਦੁੱਖ ਉਠਾ ਦੂਜਿਆਂ ਨੂੰ ਸੁਖ ਪਹੁੰ-ਚਾਣਾ। ਮੁਸਾਫਰਾਂ ਦੀ ਤਕਲੀਫ ਵਡਣ ਦੀ ਬਜਾਏ, ਉਨ੍ਹਾਂ ਦੀਆਂ ਦਾੜ੍ਹੀ-ਆਂ ਨੂੰ ਜਾ ਹੱਥ ਪਾਏ। ਖਿੜਕੀਆਂ ਬੰਦ ਕਰ ਦਿੱਤੀਆ। ਜੇ ਵਾੜ ਹੀ ਖੇਤ ਨੂੰ ਖਾਣ ਲੱਗੇ ਤਾਂ ਖੇਤ ਨੂੰ ਕੌਣ ਬਚਾਏ।

ਬੜਾਈ ਦੀ ਖਬਰ ਸੁਣ ਕਸੂਰ ਦਾ ਸ੍ਰੀ ਗਣਪਤ ਰਾਇ ਕਾਂਗਰਸੀ ਫਰਿਸ਼ਤਾ ਜ਼ੀ ਦਾ ਮਿੱਤਰ ਵੀ ਆ ਗਿਆ। ਉਨ੍ਹਾਂ ਨੇ ਵੀ ਚੰਗੀ ਜਿਰਾਹ ਕੀਤੀ। ਦੋਹਾਂ ਧਿਰਾਂ ਦੇ ਵਿਚਾਲੇ ਸਮਝੌਤਾ ਹੋਇਆ ਹੋਇਆ। ਕਚਹਿਰੀ ਬਰਖਾਸਤ ਹੋਈ। ਪਰ ਹਿੰਦੂ ਮੁਸਲਮਾਨ ਸਭ ਕਹਿ ਰਹੇ ਸਨ ਇਹ ਸਾਰੀ ਸ਼ਕਤੀ ਉਨ੍ਹਾਂ ਦੇ ਗੁਰੂ ਦੀ ਹੈ। ਪਠਾਣ ਆਪ ਕਹਿਣ, ਇੱਥੇ ਤਾਂ ਸਿੱਖ ਪੰਜ ਸੱਤ ਨਜਰੀ ਆ ਰਹੇ ਹਨ। ਪਰ ਪਲੇਟ ਫਾਰਮ ਤੇ ਸਭ ਸਲੋਤਰਾ ਵਾਲੇ ਪੱਗਾਂ ਹੀ ਪੱਗਾਂ ਵਾਲੇ ਦਿਖਾਈ ਦੇਂਦੇ ਸਨ।

## ਮਹਾਰਾਜ ਨਿਹਾਲ ਸਿੰਘ ਅਤੇ ਗੁਰਦਿਆਲ ਸਿੰਘ ਦੇ ਅਨੰਦ

ਸੰਤ ਧਿਆਨ ਸਿੰਘ ਪੱਥਰਾਂ ਵਾਲੇ ਸਤਿਗੁਰੂ ਰਾਮ ਸਿੰਘ ਜੀ ਦੇ ਆਸ਼ਿਕਾਂ ਵਿੱਚੋਂ ਸਨ। ਉਨ੍ਹਾਂ ਦਾ ਘਰ ਕੂਕਿਆਂ ਵਾਸਤੇ ਨੂਰ ਮਹਿਲ ਸਰਾਂ

ਸੀ। ਚਾਰ ਗਏ ਛੇ ਆਏ। ਅੱਠ ਗਏ ਦੱਸ ਮੁੜੇ। ਰਾਤ ਹੋਵੇ ਜਾਂ ਦਿਨ ਹੋਵੇ ਕੂਕਿਆਂ ਵਾਸਤੇ ਕੋਈ ਰੋਕ ਨਹੀਂ। ਬਿਸਤਰਾ, ਮੰਜਾ, ਜਲ ਪ੍ਰਸਾਦ ਅੱਠੇ ਪਹਿਰ। ਇਹ ਨਹੀਂ ਪੁੱਛਣਾ ਕਿਥੋਂ ਆਏ ਹੋ ਕਿੱਥੇ ਜਾਣਾ ਏ।

ਸੰਤ ਧਿਆਨ ਸਿੰਘ ਦੀਆਂ ਦੋ ਲੜਕੀਆਂ ਸਨ ਸਤਵੰਤ ਕੌਰ ਤੇ ਕਰਤਾਰ ਕੌਰ। ਉਹ ਵਰ ਯੋਗ ਹੋਈਆਂ ਤਾਂ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ ਨੇ ਸੰਤਾਂ ਨੂੰ ਸਲਾਹ ਦਿੱਤੀ ਕਿ ਲੋਕ ਵਰ ਘਰ ਲੱਭਦੇ ਹਨ ਤੁਸੀਂ ਇਨ੍ਹਾ ਬੀਬੀਆਂ ਦਾ ਸੰਬੰਧ ਗੁਰੂ ਘਰ ਨਾਲ ਜੋੜੋ। ਸੰਤ ਧਿਆਨ ਸਿੰਘ ਜੀ ਸਹਿਮਤ ਹ ਇਏ। ਫਰਿਸ਼ਤਾ ਜੀ, ਮਾਤਾ ਜੀਵਨ ਕੌਰ ਦੇ ਚਰਨਾਂ ਵਿੱਚ ਹਾਜਰ ਹੋਏ ਤੇ ਸਾਰੀ ਗੱਲ ਕਹਿ ਸੁਣਾਈ। ਮਾਤਾ ਜੀ ਵੀ ਰਾਜ਼ੀ ਹੋ ਗਏ। ਮੁਕਦੀ ਗੱਲ ਮਹਾਰਾਜ ਨਿਹਾਲ ਸਿੰਘ ਦਾ ਅਨੰਦ ਬੀਬੀ ਸਤਵਤ ਕੌਰ ਅਤੇ ਮਹਾਰਾਜ ਗੁਰਦਿਆਲ ਸਿਘ ਦਾ ਕਰਤਾਰ ਕੌਰ ਨਾਲ ਪ੍ਰਵਾਨ ਹੋਇ-ਆ। ਦੋਹਾਂ ਮਹਾਰਾਜ਼ਾ ਜੀ ਦੇ ਅਨੰਦ ਕਾਰਜਾਂ ਸਮੇਂ ਵੱਡੇ-ਵੱਡੇ ਜਥੇਦਾਰ ਕਾਂਗਰਸੀ ਨੇਤਾ ਤੇ ਸਰਦੇ ਪੁੱਜਦੇ ਹਿੰਦੂ, ਮੁਸਲਮਾਨ ਸ਼ਾਮਲ ਹੋਏ।

ਮਹਾਰਾਜ ਨਿਹਾਲ ਸਿੰਘ ਦੇ ਅਨੰਦ ਸਮੇਂ ਦੀ ਇੱਕ ਘਟਨਾ ਦਾ ਵਰਨਣ ਕਰਨਾ ਜਰੂਰੀ ਹੈ। ਸ: ਆਤਮਾ ਸਿੰਘ ਸਪੁੱਤਰ ਰਾਏ ਬਹਾਦਰ ਬੂਟਾ ਸਿੰਘ ਰਾਵਲਪਿੰਡੀ ਤਿੰਨਾਂ ਭਰਾਵਾਂ ਅਤੇ ਮਾਤਾਵਾਂ ਲਈ ਪੋਠੋਹਾਰੀ ਤਿੱਲੇਦਾਰ ਜੋੜੇ ਚਾਂਦੀ ਦੇ ਥਾਲਾਂ ਵਿੱਚ ਰਖ ਲਾਹੌਰ ਸ਼ਟੇਸ਼ਨ ਤੇ ਪੁੱਜੇ। ਰੇਲ ਗੱਡੀ ਤੋਂ ਗੁਰੂ ਪ੍ਰਵਾਰ ਉਤਰਿਆ। ਸਟੇਸ਼ਨ ਤੇ ਕੂਕੇ ਹੀ ਕੂਕੇ ਸਨ। ਸ੍ਰਦਾਰ ਆਤਮਾ ਸਿੰਘ, ਬੀਬੀ ਲੀਲਾ ਵੰਤੀ, ਮਾਸਟਰ ਸੋਹਣ ਸਿੰਘ ਧੌਣ ਭੈਨ ਤੇ ਉਨ੍ਹਾਂ ਦੇ ਹੋਰ ਸੇਵਕ ਭੀੜ ਨੂੰ ਚੀਰਦੇ ਅੱਗੇ ਵਧੇ ਤੇ ਜੋੜੇ ਪੇਸ਼ ਕੀਤੇ ਤੇ ਚਰਨਾਂ ਨੂੰ ਛੂਹਿਆ। ਜੋੜੇ ਪਾਣ ਲਈ ਅਰਜ਼ ਕੀਤੀ, ਪਰ ਵਾਹ ਸਤਿਗੁਰੂ ਪ੍ਰਤਾਪ ਸਿੰਘ ਤੇਰੀ ਸ਼ਾਨ ਨਿਰਾਲੀ। ਤੂੰ ਰਾਜਾ ਜੋਗੀ ਹੁੰਦਿਆਂ ਗੁਰ ਮਰ-ਯਾਦਾ ਨੂੰ ਹਰ ਸਮੇਂ ਵਿਸ਼ੇਸ਼ਤਾ ਦਿੱਤੀ। ਸੱਚੇ ਪਾਤਸ਼ਾਹ ਜੋੜਿਆਂ ਨੂੰ ਵੇਖਿਆ, ਉਸ ਉੱਚੇ ਲੰਮੇ ਸ਼ਾਹੀ ਠਾਠ ਵਾਲੇ ਸਰਦਾਰ ਨੂੰ ਤੱਕਿਆ, ਪਰ

ਜੋੜੇ ਲੈਣੋਂ ਇਨਕਾਰ ਕਰ ਦਿੱਤਾ। ਕਿਉਂਕਿ ਤੁਸੀਂ ਭਜਨ ਨਹੀਂ ਪੁੱਛਿਆ ਹੋਇਆ। ਜਿਸ ਪੁਰਸ਼ ਨੇ ਭਜਨ ਨ ਪੁੱਛਿਆ ਹੋਵੇ, ਉਸ ਤੋਂ ਕੋਈ ਵਸਤੂ ਪ੍ਰਵਾਨ ਨਹੀਂ ਕਰਨੀ। ਪਲੇਟਫਾਰਮ ਹਜਾਰਾਂ ਅਮੀਰ ਗਰੀਬ ਖੜੇ ਸਨ। ਇਹ ਦ੍ਰਿਸ਼ ਵੇਖ ਹੱਕੇ ਬੱਕੇ ਰਹਿ ਗਏ। ਸਰਦਾਰ ਭਾਵੇ ਰਾਏ ਬਹਾਦਰ ਦਾ ਪੁੱਤਰ ਸੀ, ਪਰ ਅੰਦਰ ਭਗਤੀ ਭਾਵ ਸੀ। ਝੱਟ ਹੱਥ ਜੋੜ ਅਰਜ ਕੀਤੀ, ਮਹਾਰਾਜ ਜੀ ਭਜਨ ਦੀ ਦਾਤ ਬਖਸ਼ੋ। ਤੇ ਇਹ ਤੁਛ ਭੇਟ ਪ੍ਰਵਾਨ ਕਰੋ। ਲਾਗੇ ਹੀ ਸ਼ੇਟ ਦਿਲ ਸੰਤ ਭਗਤ ਸਿੰਘ ਜੀ ਖੜੇ ਸਨ। ਸੱਚੇ ਪਾਤਸ਼ਾਹ ਜੀ ਉਨ੍ਹਾਂ ਨੂੰ ਭਜਨ ਦੇਣ ਦਾ ਇਸ਼ਾਰਾ ਕੀਤਾ। ਸੰਤ ਅੱਗੇ ਵਧੇ ਤੇ ਦੰਪਤੀ ਨੂੰ ਕੰਨ ਵਿੱਚ ਭਜਨ ਦੇ ਦਿੱਤਾ। ਸੱਚੇ-ਪਾਤਸ਼ਾਹ ਪ੍ਰਸੰਨ ਹੋ ਗਏ ਅਤੇ ਜੋੜੇ ਪ੍ਰਵਾਨ ਹੋ ਗਏ ਤੇ ਪਾ ਵੀ ਲਏ।

ਇਸ ਸਮੇਂ ਹਜਾਰਾਂ ਸੰਗਤਾਂ ਜੁੜੀਆਂ ਸਨ। ਜਥੇਦਾਰ ਹਾਜਰ ਸਨ ਭਾਰੀ ਜਲੂਸ ਬਣ ਗਿਆ ਤੇ ਸ਼ਬਦ ਕੀਰਤਨ ਦੀਆਂ ਗੜਗੱਜ਼ਾਂ ਵਿੱਚ ਭਾਟੀ ਦਰਵਾਜੇ ਪੁੱਜਾ। ਵੱਡੇ ਪੰਡਾਲ ਦਾ ਪ੍ਰਬੰਧ ਸੀ। ਸਾਰੀ ਰਾਤ ਸ਼ਬਦ ਕੀਰਤਨ ਹੁੰਦਾ ਰਿਹਾ। ਦਿਨ ਰਾਤ ਲੰਗਰ ਚਲਦਾ ਰਿਹਾ। ਅੰਮ੍ਰਿਤ ਵੇਲੇ ਸ੍ਰੀ ਆਸਾ ਦੀ ਵਾਰ ਦੇ ਕੀਰਤਨ ਉਪ੍ਰੰਤ ਅਨੰਦ ਹੋਇਆ। ਇਸ ਸੁਹਾਵਣੇ ਦ੍ਰਿਸ਼ ਵਿੱਚ ਸੰਤ ਮੰਗਲ ਸਿੰਘ ਜੀ ਦੀ ਸੂਝ ਬੂਝ ਸੀ।

ਮਹਾਰਾਜ ਜੀ ਦੀ ਰਿਹਾਇਸ਼ ਵਾਸਤੇ ਲਾਹੌਰ ਵਿੱਚ ਸੁੰਦਰ-ਭਵਨ ਤਿਆਰ ਕਰਾਉਣ ਵਿੱਚ, ਸੰਤ ਮੰਗਲ ਸਿੰਘ ਜੀ ਸਲਾਹ ਦਿੱਤੀ, ਕਿਉਂਕਿ ਮਹਾਰਾਜ ਜੀ ਘੋੜਿਆਂ ਦੀ ਖਰੀਦੋ ਫਰੋਖਤ ਦਾ ਕੰਮ ਕਰਦੇ ਸਨ ਤੇ ਉਥੇ ਰਹਿੰਦੇ ਸਨ। ਸੰਤ ਧਿਆਨ ਸਿੰਘ ਮਹਾਰਾਜ਼ ਜੀ ਵਾਸਤੇ ਮਕਾਨ ਤਿਆਰ ਕਰ ਦਿੱਤਾ। ਕੂਕਿਆਂ ਵਾਸਤੇ ਇਹ ਘਰ ਵੀ ਇੱਕ ਪ੍ਰਕਾਰ ਦਾ ਧਰਮਸ਼ਾਲਾ ਸੀ।

# ਸਤਿਜੁਗ ਸ਼ੁਰੂ

ਸਰਕਾਰ ਪੱਖੀ ਸਦਾ ਆਪ ਹੁਦਰੀਆਂ ਕਰਦੇ ਤੇ ਅਖਬਾਰਾਂ ਰਾਹੀ ਝੂਠ ਨੂੰ ਸੱਚ ਤੇ ਸੱਚ ਨੂੰ ਝੂਠ ਦਰਸਾਂਦੇ ਸਨ। ਉਨ੍ਹਾਂ ਦੀ ਕਲੀ ਖੋਲ੍ਹਣ ਲਈ ਮਹਾਰਾਜ਼ ਗੁਰਦਿਆਲ ਸਿੰਘ,ਸੰਤ ਮੰਗਲ ਸਿੰਘ,ਸੰਤ ਨਿਧਾਨ ਸਿੰਘ ਆਲਿਮ ਨੇ 1976 ਬਿਕਰਮੀ ਵਿੱਚ ਸਪਤਾਹਿਕੀ ਸਤਿਜ਼ੁਗ ਸ਼ੁਰੂ ਕੀਤਾ। ਵਰਨਾਂ ਦੇ ਹੱਲੇ ਸਮੇਂ ਸੰਗਤਾਂ ਵਿੱਚ ਇਸਦਾ ਖ਼ੂਬ ਪ੍ਰਚਾਰ ਹੋਇਆ। ਨਿਰਕਾਰ ਸਿੰਘ ਚੇਤਨ, ਸੰਤ ਮੰਗਲ ਸਿੰਘ, ਨਧਾਨ ਸਿੰਘ ਆਲਿਮ, ਮਹਾਰਾਜ ਗਰਦਿਆਲ ਸਿੰਘ ਧੜੱਲੇਦਾਰ ਲੇਖਾਂ ਰਾਹੀਂ ਹਕੂਮਤ ਦਾ ਪਾਜ ਖੋਲ੍ਹਣਾ ਸ਼ੁਰੂ ਕੀਤਾ। ਸਰਕਾਰ ਪੱਖੀ ਉਤਰ ਤਾਂ ਕੋਈ ਦੇ ਨਹੀਂ ਸਨ ਸਕਦੇ, ਕੇਵਲ ਧੱਕੇ ਸ਼ਾਹੀ ਨਾਲ ਇਸਨੂੰ ਵਿਕਣ ਤੋਂ ਰੋਕਦੇ ਸਨ। ਸਤਿਗੁਰਾਂ ਨੇ ਗੁਰੂ ਬਾਲਕ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਗੁਰਗੱਦੀ ਦੇਂਦਿਆ ਦੀ ਤਸਵੀਰ ਛਾਪੀ ਤਾਂ ਉਸ ਵਿਰੁੱਧ ਰੌਲਾ ਪਾਇਆ। ਅੰਤ ਉਹ ਤਸਵੀਰ ਜ਼ਬਤ ਹੋ ਗਈ।

ਸਤਿਜੁਗ ਚੂੰਕਿ ਸਪਤਾਹਿਕੀ ਸੀ, ਇਹ ਕਾਫੀ ਨਾ ਸਮਝਿਆ ਹਾਲਾਂਕਿ ਇਸਦੇ ਵਿਕਣ ਵਿੱਚ ਕਾਫੀ ਰੁਕਾਵਟਾਂ ਸਨ। ਮਾਸਟਰ ਸੁਹਾਵਾਂ ਸਿੰਘ ਸਤਿਜੁਗ ਦੀ ਸੇਵਾ ਕਰਦਾ ਸੀ। ਉਹ ਅਖਬਾਰ ਵੇਚ ਰਿਹਾ ਸੀ ਤਾਂ ਇੱਕ ਸਿਰਫਿਰੇ ਨੀਲੀ ਪਗੜੀਏ ਨੇ ਸਿਰ ਤੇ ਸੋਟਾ ਮਾਰ ਸਿਰ ਪਾੜ ਦਿੱਤਾ। ਮਾਸਟਰ ਜੀ ਦਸਤਾਰ ਘੁੱਟ ਨੱਪ ਘਰ ਪਹੁੰਚੇ। ਲਹੂ ਬੰਦ ਕਰਵਾਇਆ, ਮਰਹਮ ਪੱਟੀ ਕੀਤੀ ਤਗੜੇ ਹੋ ਮੁੜ ਆ ਸਤਿਜੁਗ ਆ ਗਿਆ, ਸਤਿਜੁਗ ਆ ਗਿਆ ਦਾ ਹੋਕਾ ਦਿੱਤਾ। ਇਸ ਤਰਾਂ ਮਸਤਾਨਾ ਝੰਡਾ ਸਿੰਘ ਦਰਬਾਰ ਸਾਹਿਬ ਜਾ ਸਤਿਜੁਗ ਵੇਚਿਆਂ ਤੇ ਸਤਿਗੁਰਾਂ ਦੀਆਂ ਖੁਸ਼ੀਆਂ ਪਰਾਪਤ ਕੀਤੀਆਂ। ਸਤਿਜੁਗ ਹਫਤੇ ਪਿੱਛੋਂ ਛੱਪਦਾ ਸੀ,ਪਰ ਵਾਰ ਕਰਨ ਵਾਲੇ ਨਿੱਤ ਨਵੇਂ ਸੂਰਜ ਕੋਈ ਸ਼ੋਸ਼ਾਂ ਛੱਡ ਦੇਂਦੇ। ਇਸ ਖਿਆਲ ਨੂੰ ਮੁਖ ਰੱਖਦਿਆਂ ਕੂਕਾ ਰੋਜ਼ਾਨਾ ਸ਼ੁਰੂ ਕੀਤਾ ਗਿਆ। ਜਿਸ ਵਿੱਚ ਵਿਰੋਧੀਆਂ ਵਲੋਂ ਪਾਏ ਭੁਲੇਖਿਆ ਨੂੰ ਕੱਢਣ ਹਿੱਤ ਕਲਮ ਦੀ ਜੋਰ ਅਜਮਾਈ ਹੁੰਦੀ। ਸੰਤ ਮੰਗਲ

ਸਿੰਘ ਜੀ, ਮਹਾਰਾਜ ਗੁਰਦਿਆਲ ਸਿੰਘ, ਸੰਤ ਨਿਧਾਨ ਸਿੰਘ ਆਲਿਮ ਤੇ ਨਿੰਰਕ ਰ ਸਿੰਘ ਚੇਤਨ ਜੀ ਢੁੱਕਵਾਂ ਉਤਰ ਦਿੰਦੇ। ਸੰਤ ਮੰਗਲ ਸਿੰਘ ਜੀ ਠੁਲੀ ਪੰਜਾਬੀ ਵਿੱਚ ਗੋਰਾ ਸ਼ਾਹੀ ਵਿਰੁਧ ਬੋਲਦੇ ਸਨ ਇਥੋਂ ਤੱਕ ਵੀ ਸੰਕੋਚ ਨਾ ਕਰਦੇ ਕਿ ਇਹ ਗੋਰੇ, ਵੇਖਣ ਨੂੰ ਤਾ ਗੋਰੇ ਹਨ ਪਰ ਅੰਦਰੋਂ ਸ਼ਾਹ ਕਾਲੇ ਹਨ। ਇਨ੍ਹਾਂ ਦੀ ਜੀਭ ਕੱਟੇ ਦੀ ਜੀਭ ਵਾਲੀ ਹੈ, ਇਹ ਦੇਸ਼ ਨੂੰ ਲੁੱਟ ਰਹੇ ਹਨ। ਸਾਡੇ ਲੋਕ ਮਿੱਸੀ ਰੋਟੀ ਜਾਂ ਅੰਬ ਦਾ ਅਚਾਰ ਨਾਲ ਕੰਮ ਸਾਰ ਲੈਂਦੇ ਹਨ, ਪਰ ਇਨ੍ਹਾਂ ਗੋਰਿਆਂ ਦੇ ਬੂਲ੍ਹੀ ਦਾ ਬਿਸਕੁਟਾਂ ਤੋਂ ਬਿਨਾਂ ਪੇਟ ਨਹੀਂ ਭਰਦਾ। ਕੂਕਾ ਚਾਹੁੰਦਾ ਹੈਕਿ ਇਨ੍ਹਾਂ ਦਾ ਛੋਟੀ ਤੋਂ ਛੋਟੀ ਬੋਰੀਆਂ ਬਿਸਤ੍ਰਾ ਗੋਲ ਕੀਤਾ ਜਾਵੇ। ਸੰਤਾਂ ਦੀ ਸਖਤ ਲੇਖਣੀ ਤੇ ਬੋਲਣ ਕਰਕੇ ਇੱਕ ਸਾਲ ਦੀ ਕੈਦ ਹੋ ਗਈ। ਪਰ ਜਿਨ੍ਹਾਂ ਨੂੰ ਲੱਗੇ ਪ੍ਰੇਮ ਤਮਾਚੇ ਉਨ੍ਹਾਂ ਨੂੰ ਜੇਲ੍ਹਾਂ ਕੀਤੇ ਕਾਲੇ ਪਾਣੀ ਕੀ।

## ਭੁਲੜ ਸਿੱਖਾਂ ਨੂੰ ਬਖਸ਼ਵਾਣਾ

ਸਿੱਖ ਸਦਾ ਭੁੱਲਣਹਾਰ ਹੈ, ਗੁਰੂ ਸਦਾ ਬਖਸਿੰਦਾ ਹੈ। ਇੱਕ ਵਾਰ ਸੰਤ ਨਿਧਾਨ ਸਿੰਘ ਜੀ ਆਲਿਮ, ਸੰਤ ਹਰਨਾਮ ਸਿੰਘ ਕਿਲੇ ਵਾਲੇ ਸੰਤ ਫਤਹਿ ਸਿੰਘ ਮਾਂਗਾ ਸਭ ਤਨਖਾਹੀਏ ਹੋ ਗਏ। ਇਨ੍ਹਾਂ ਅੰਦਰ ਮਾਣ ਦਾ ਕੰਢਾ ਵਧੇਰੇ ਉਭਰ ਆਇਆ ਪਰ ਸਤਿਗੁਰੂ ਸਦਾ ਸਿੱਖ ਦਾ ਭਲਾ ਲੋਚਦਾ ਹੈ। ਉਪਰ ਦੱਸੇ ਮਹਾਤਮਾ ਨੂੰ ਇਹ ਮਾਣ ਸੀ ਕਿ ਉਹ ਕੀਰਤਕ ਕਰਦੇ ਹਨ, ਵਖਿਆਨ ਦੇ ਸਕਦੇ ਹਨ। ਇਨ੍ਹਾਂ ਅੰਦਰ ਵੀ ਸੱਤੇ ਬਲਵੰਤ ਵਾਲਾ ਭੂਤ ਆ ਘੁਸਿਆ, ਇਹ ਕਹਿਣ ਕਿ ਸਤਿਗੁਰੂ ਦਾ ਪ੍ਰਤਾਪ ਸਾਡੇ ਕਰਕੇ ਹੈ। ਪਰ ਉਨ੍ਹਾਂ ਭੋਲਿਆਂ ਨੂੰ ਕੀ ਪਤਾ ਕਿ ਸਤਿਗੁਰ ਤਾਂ ਗੂੰਗੇ ਬੋਲਿਆਂ ਪਾਸੋਂ ਗੀਤਾ ਦੇ ਅਰਥ ਕਰਵਾ ਸਕਦਾ ਹੈ, ਮੂਰਖਾਂ ਪਾਸੋਂ ਪੰਡਿਤਾਂ ਨੂੰ ਹਰਾ ਸਕਦਾ ਹੈ। ਇਹ ਤਨਖਾਹੀ ਪ੍ਰਚਾਰਕ ਜਿੱਥੇ ਜਾਣ ਕੋਈ ਮੂੰਹ ਨਾ ਲਾਵੇ। ਇਹ ਵਾਜੇ ਜੋੜੀਆਂ ਚੁੱਕੀ ਫਿਰਨ। ਢੋਲਕੀ ਛੈਣਿਆਂ ਨੂੰ ਲੱਕ ਨਾਲ ਲਮਕਾਈ

ਫਿਰਨ, ਪਰ ਸਭ ਪਾਸੋਂ ਫਿਟਕਾਰਾਂ। ਅੰਤ ਇਨ੍ਹਾਂ ਸੰਤ ਮੰਗਲ ਸਿੰਘ ਜੀ ਦਾ ਲੜ ਫੜ ਲਿਆ ਕਿ ਤੁਸੀਂ ਕੋਈ ਜੁਗਤੀ ਦੱਸੋ। ਸੰਤਾਂ ਕਿਹਾ ਤੁਸੀਂ ਮੇਰੇ ਨਾਲ ਚੱਲੋ। ਅਰਜ ਮੈਂ ਕਰਾਂਗਾ। ਸਭ ਫਰਿਸ਼ਤੇ ਹੁਰਾਂ ਨਾਲ ਮਿਲਕੇ ਸਤਿਗੁਰਾਂ ਦੇ ਚਰਨਾਂ ਵਿੱਚ ਜਾ ਹਾਜਰ ਹੋਏ। ਸੰਤ ਮੰਗਲ ਸਿੰਘ ਜੀ ਨੇ ਬੇਨਤੀ ਕੀਤੀ। "ਮਹਾਰਾਜ ਜੀ ! ਜੇ ਸਿੱਖ ਭੁੱਲ ਨਾ ਕਰੇ ਤਾਂ ਤੁਹਾਨੂੰ ਬਖਸ਼ਣ ਹਾਰ ਕੌਣ ਕਹੇ। ਭੁਲਾਂ ਕਰਨਾ ਸਾਡਾ ਧਰਮ ਹੈ, ਬਖਸ਼ਸ਼ ਕਰਨਾ ਤੁਹਾਡਾ ਨੇਮ ਹੈ, ਇਨ੍ਹਾਂ ਆਪਣਾ ਧਰਮ ਪੂਰਾ ਕਰ ਵਖਾਇਆ, ਹੁਣ ਤੁਸੀਂ ਆਪਣਾ ਧਰਮ ਪੂਰਾ ਕਰੋ।" ਸੱਚੇ ਪਾਤਸ਼ਾਹ ਮੁਸਕਰਾ ਪਏ। ਸੰਤਾਂ ਮੱਥਾ ਟੇਕ ਦਿੱਤਾ। ਆਲਿਮ ਜੀ ਤੇ ਦੂਜੇ ਮਹਾਂ ਪੁਰਸ਼ ਗਿੜਗੜਾ ਚਰਨਾਂ ਤੇ ਢੱਠੇ ਤੇ ਸਤਿਗੁਰੂ ਜੀ ਖੁਸ਼ੀਆਂ ਬਖਸ਼ ਦਿੱਤੀਆਂ।

## ਕਾਂਗਰਸ ਦੇ ਜਲਸੇ ਨੂੰ ਸਫਲ ਬਨਾਉਣਾ

ਕੂਕੇ ਦਾ ਜਨਮ ਹੀ ਸੰਘਰਸ਼ ਵਾਸਤੇ ਹੋਇਆ ਹੈ 1857 ਦੀ ਵਿਸਾਖੀ ਤੋਂ ਆਜਾਦੀ ਦੀ ਲੜਾਈ ਵਾਸਤੇ ਗੋਰਾ ਸ਼ਾਹੀ ਵਿਰੁਧ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਿਗਲ ਵਜਾਇਆ। ਕੂਕੇ ਉਸ ਸਮੇਂ ਤੋਂ ਕਹਿਰਾਂ ਦੇ ਕਸ਼ਟ ਝੱਲੇ ਅਤੇ ਹਰ ਅਗ੍ਹਾਂ ਵਧੂ ਸ਼ਕਤੀ ਨਾਲ ਮੋਢ ਨਾਲ ਮੋਢਾ ਜੋੜ ਲੜਦਾ ਚਲਾ ਗਿਆ। ਲਾਹੌਰ ਵਿੱਚ ਆਲ ਇੰਡੀਆ ਕਾਂਗਰਸ ਦਾ ਸਲਾਨਾ ਸਮਾਗਮ ਸੀ। ਇਸ ਤੋਂ ਪਹਿਲਾਂ ਕਾਂਗਰਸੀ ਨੇਤਾਵਾਂ ਵਲੋਂ ਸਰਕਾਰ ਅੰਗਰੇਜਾਂ ਨੂੰ ਅਲਟੀਮੇਟਮ ਦਿੱਤਾ ਗਿਆ ਕਿ 31 ਦਸੰਬਰ 1929 ਤੱਕ ਭਾਰਤ ਨੂੰ ਡੂਮੀਨਨ ਸਟੇਟਸ ਦਾ ਦਰਜਾ ਦਿੱਤਾ ਜਾਵੇ ਨਹੀਂ ਪੂਰਨ ਸਵੈਤੰਤਰਤਾ ਦਾ ਮਤਾ ਪਾਸ ਕੀਤਾ ਜਾਵੇਗਾ। ਪਰ ਰਾਜ ਅੰਨ੍ਹਾਂ ਤੇ ਬੋਲਾ ਕਰ ਦੇਂਦਾ ਹੈ। ਅੰਗ੍ਰੇਜ ਇਹ ਕਹਿ-ਕੁੱਤੇ ਭੌਂਕਦੇ ਰਹਿੰਦੇ ਹਨ। ਹਾਥੀ ਆਪਣੀ ਮਸਤੀ ਦੀ ਚਾਲ ਟੁਰਿਆ ਜਾਂਦਾ ਹੈ। ਉਨ੍ਹਾਂ ਕੋਈ ਗੱਲ ਨਾ ਗੋਲੀ। ਲਾਹੌਰ ਰਾਵੀ ਦੇ ਕਿਨਾਰੇ ਸਲਾਨਾ ਸਮਾਗਮ ਦੀ ਤਿਆਰੀ ਸ਼ੂਰੂ ਹੋ ਗਈ। ਪੰਡਿਤ ਨਹਿਰੂ

ਦਾ ਜਲੂਸ ਨਿਕਲਣਾ ਸੀ। ਸਰਕਾਰ ਉਸਨੂੰ ਸਫ਼ਲ ਨਹੀਂ ਹੋਣ ਦੇਣਾ ਚਾਹੁੰਦੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਆਦੇਸ਼ ਪਾਕੇ ਮਹਾਰਾਜ ਨਿਹਾਲ ਸਿੰਘ ਜੀ ਉਸ ਜਲੂਸ ਨੂੰ ਕਾਮਯਾਬ ਬਨਾਉਣ ਹਿਤ ਜੁਟ ਗਏ। ਉਸ ਸਮੇਂ ਦੇ ਨਾਮਧਾਰੀ ਮੁਖੀਆਂ ਸੰਤ ਮੰਗਲ ਸਿੰਘ, ਨਿਧਾਨ ਸਿੰਘ ਆਲਿਮ, ਪੰਡਿਤ ਮਨਸਾ ਸਿੰਘ, ਟਹਿਲ ਸਿੰਘ ਸੱਦੋਵਾਲ, ਇੰਦਰ ਸਿੰਘ ਚੱਕਰਵਰਤੀ ਆਦਿ ਸ਼ਭ ਸਿਪਾਹੀਆਂ ਵਾਂਗੂੰ ਲੜਨ ਲਈ ਲਾਮਬੰਦ ਹੋ ਗਏ। ਬਾਹਰੋਂ ਲੋਕਾਂ ਨੂੰ ਰੋਕਣ ਵਾਸਤੇ ਸਭ ਪਾਸਿਆਂ ਤੋਂ ਪੁਲਿਸ ਖੜ੍ਹੀ ਹੋ ਗਈ। ਸੰਤ ਮੰਗਲ ਸਿੰਘ ਜੀ ਤਜਵੀਜ ਰੱਖੀ ਕਿ ਸਿੰਘ ਘਾਹੀਆਂ ਦਾ ਵੇਸ ਧਾਰਕੇ ਸ਼ਹਿਰ ਵਿੱਚ ਦਾਖਲ ਹੋਣ ਕਿਉਂਕਿ ਸਰਕਾਰ ਪੈਰ ਪੈਰ ਤੇ ਰੋੜੇ ਖੜੇ ਕਰ ਰਹੀ ਸੀ। ਕੁਝ ਅਕਾਲੀ ਸਿੰਘ ਬਾਬਾ ਖੜਕ ਸਿੰਘ ਦੀ ਸਰਦਾਰੀ ਹੇਠ ਝੰਡ ਵਿੱਚ ਰੰਗ ਦਾ ਸਵਾਲ ਖੜ੍ਹਾ ਕਰਕੇ ਬਾਦਾਮੀ ਬਾਗ ਦੇ ਮੈਦਾਨ ਵਿੱਚ ਵੱਖਰੇ ਢੰਚੇ ਰਾਹੀਂ ਇਹ ਕਹਿ ਰਹੇ ਸੀ ਕਿ ਜਿਹੜਾ ਸਿੱਖ ਕਾਂਗਰਸ ਦੇ ਜਲਸੇ ਵਿੱਚ ਸ਼ਾਮਲ ਹੋਏਗਾ, ਉਹ ਸਿੱਖ ਨਹੀਂ, ਪਰ ਕੂਕੇ ਅੱਗੇ ਅਜੇ ਹੇ ਫਤਵੇ ਸੁਣ ਚੁੱਕੇ ਸਨ ਤੇ ਉਹ ਤਨੋਂ ਮਨੋਂ ਇਸ ਜਲੂਸ ਤੇ ਜਲਸੇ ਨੂੰ ਸਫਲ ਬਨਾਉਣ ਹਿੱਤ ਸਫ-ਬੰਦੀ ਖੜੇ ਸਨ।

ਮਾਤਾ ਜੀਵਨ ਕੌਰ ਜੀ ਹਜਾਰਾਂ ਵਾਲਟੀਆਂ ਦੇ ਪ੍ਰਸ਼ਾਦੇ ਦੇ ਪ੍ਰਬੰਧ ਵਾਸਤੇ ਪੁੱਜ ਚੁੱਕੇ ਸਨ ਤੇ ਸਿੰਘ ਜਲੂਸ ਵਿੱਚ ਘਾਹੀਆਂ ਦਾ ਰੂਪ ਧਾਰ ਇੱਕਠੇ ਹੋ ਰਹੇ ਸਨ। ਕੂਕਾ ਡਾਕ ਨੇ ਹਜਾਰਾ ਸਿੰਘਾਂ ਨੂੰ ਜਲੂਸ ਵਾਸਤੇ ਲਿਆ ਹਾਜਰ ਕੀਤਾ। ਸਿੱਖ ਭੇਸ ਬਦਲ ਪੈਦਲ ਤੇ ਘੌੜਿਆਂ ਤੇ ਸ਼ਹਿਰ ਵਿੱਚ ਦਾਖਲ ਹੋ ਗਏ। ਕੂਕਿਆਂ ਦਾ ਇਸ ਢੰਗ ਨਾਲ ਇਕੱਤਰ ਵੇਖ ਕਾਂਗਰਸ ਦੇ ਨੇਤਾ ਡਾਕਟਰ ਗੋਪੀ ਚੰਦ ਭਾਰਗੋ, ਭੀਮ ਸੈਨ ਸਚਰ, ਸ੍ਰੀ ਅਬਦੁਲ ਗਨੀ ਸੈਫੂਲ-ਦੀਨ, ਕਿਚਲੂ,ਮੌਲਾਨਾ ਹਬੀਬੁਲ ਰਹਿਮਾਨ ਸਭ ਦੰਗ ਰਹਿ ਗਏ ਤੇ ਸਭਨਾਂ ਨੇ ਸੰਤਾਂ ਦੇ ਜਰਖੇਜ ਦਿਮਾਗ ਦੀ ਪ੍ਰਸੰਸਾ ਕੀਤੀ। ਪੰਡਿਤ ਜੀ ਘੋੜੇ ਤੇ ਸਵਾਰ ਹੋਏ। ਨਾਲ ਮਹਾਰਾਜ ਨਿਹਾਲ ਸਿੰਘ, ਸਰਦਾਰ ਦਇਆ ਸਿੰਘ

ਸ੍ਰਦਾਰ ਆਤਮਾ ਸਿੰਘ,ਸੰਤ ਮੰਗਲ ਸਿੰਘ ਹੋਰ ਮੁਖੀ ਸੌ ਘੋੜਿਆਂ ਤੇ ਜਾ ਰਹੇ ਸਨ। ਸੰਤ ਨੱਥਾ ਸਿੰਘ ਜੀ ਪਤੰਗ ਢੋਲਕੀ ਛੈਣਿਆਂ ਦੀ ਗੜਗਜ ਵਿੱਚ ਪੜ੍ਹਦੇ ਜਾ ਰਹੇ ਸਨ -"ਨੱਸੇ ਜਾਣ ਫਰੰਗੀ ਹੁਣ ਕੀ ਵੇਖਨੈ ?"–ਉਸ ਸੈਸ਼ਨ ਵਿੱਚ ਮਾਤਾ ਜੀਵਨ ਕੌਰ ਹਜਾਰਾਂ ਵਲੰਟੀਅਰਾਂ ਨੂੰ ਪ੍ਰਸਾਦਾ ਛਕਾ ਸਭਨਾਂ ਨੂੰ ਆਜਾਦੀ ਦੀ ਦੇਵੀ ਤੇ ਜਾਨ ਤੇ ਮਾਲ ਵਾਰਨ ਦੀ ਪ੍ਰੇਰਨਾ ਕਰਦੇ ਸਨ। ਜਲੂਸ ਕਾਮਯਾਬ ਰਿਹਾ ਤੇ 1 ਜਨਵਰੀ 1930 ਨੂੰ ਪੂਰਨ ਸ੍ਵੈਤੰਤਰਤਾ ਦਾ ਮਤਾ ਭਾਰਤ ਮਾਤਾ ਦੀ ਜੈ ਦੇ ਆਕਾਸ਼ ਗੁੰਜਾਊ ਨਾਅਰਿਆ ਵਿੱਚ ਪਸ ਹੋ ਗਿਆ। 26 ਜਨਵਰੀ 1930 ਨੂੰ ਦੇਸ਼ ਨੂੰ ਵਿਦੇਸ਼ੀਆਂ ਦੇ ਜੂਲੇ ਹੇਠੋਂ ਕੱਢਣ ਹਿੱਤ ਸਮੂਹਿਕ ਤੌਰ ਤੇ ਪ੍ਰਤਿੱਗਿਆ ਕੀਤੀ ਗਈ। ਵਿਰੋਧੀਆਂ ਦੇ ਘਰੀਂ ਮਾਤਮ ਦੀ ਸਫ਼ ਵਿਛ ਗਈ। ਆਜਾਦੀ ਦੀ ਸ਼ਮਾਂ ਦੇ ਪਤੰਗਿਆਂ ਜਵਾਲਾ ਦੁਆਲੇ ਝੂਅਟ ਪਾ ਦਿੱਤਾ। ਕੂਕੇ ਗੱਜਣ ਲੱਗੇ,"ਨੱਸੇ ਜਾਣ ਫਰੰਗੀ ਹੁਣ ਕੀ ਵੇਖ ਨੇ ? ਦਿਨ ਤੇ ਰਹਿ ਗਏ ਥੋੜ ਹੁਣ ਕੀ ਵੇਖਨੈਂ ?" ਸਤਿਗੁਰੂ ਪ੍ਰਤਾਪ ਸਿੰਘ ਜੀ ਵਤਨ ਪ੍ਰਸਤ ਖਿਡਾਰੀਆਂ ਦੀ ਟੀਮ ਅੰਦਰ ਲਹੂ ਉਬਾਲ ਖਾਣ ਲੱਗਾ। ਮਹਾਤਮਾ ਗਾਂਧੀ ਦੇ ਜੇਲ ਭਰੋ ਨਾਅਰਿਆਂ ਦਾ ਭਰਵਾਂ ਉਤਰ ਦਿੱਤਾ, ਉਸ ਮਹਿਮ ਤੇ ਸੰਤ ਮੰਗਲ ਸਿੰਘ ਜੀ,ਸ੍ਰੀ ਆਲਿਮ ਜੀ ਚੱਕਰਵਰਤੀ ਜੀ, ਟਹਿਲ ਸਿੰਘ ਸੱਦੋਵਾਲ, ਸੰਤ ਅਣਖਾ ਸਿਘ ਜੀ ਤੂਫਾਨੀ ਦੌਰੇ ਸ਼ੁਰੂ ਕਰ ਦਿੱਤੇ। ਸੰਤ ਮੰਗਲ ਸਿੰਘ ਜੀ ਦੀ ਤਕਰੀਰ ਦਾ ਨਮੂਨਾ ਪੇਸ਼ ਕੀਤਾ ਜਾਂਦਾ ਹੈ।

## ਆਜ਼ਾਦੀ ਵਾਸਤੇ ਘੋਲ

'ਸੁਣੋ ਉਇ ਅੰਨਿਓ ਲੋਕੋ ! ਤੁਹਾਡੇ ਦੇਸ਼ ਤੇ ਸ਼ੇਰਾਂ ਬਘਿਆੜਾਂ ਹੱਲਾ ਬੋਲਿਆ ਹੋਇਆ ਹੈ। ਉਹ ਪਾੜ ਪਾੜ ਖਾਂ ਰਹੇ ਹਨ। ਤੁਹਾਡਾ ਲਹੂ ਪੀ ਰਹੇ ਹਨ, ਤੁਹਾਡਾ ਮਾਸ ਇੱਲਾ ਗਿਰਜਾ ਵਾਂਗੂੰ ਨੋਚ ਰਹੇ ਹਨ, ਤੁਹਾਡ ਸਿਰ ਤੇ ਜੂੰ ਨਹੀਂ ਸਰਕਦੀ। ਤੁਸੀਂ ਜਿਉਂਦੇ ਹ ? ਤੁਹਾਡੇ ਨਾਲੋਂ ਉਹ

ਹਜ਼ਾਰ ਗੁਣਾਂ ਚੰਗੇ ਜਿਹੜੇ ਕਬਰਾਂ ਵਿੱਚ ਪਲਸੇਟੇ ਮਾਰ ਰਹੇ ਹਨ। ਉਹ ਤੁਹਾਡੇ ਵਾਂਗੂ ਬੇ ਗੈਰਤਿਆਂ ਨਿਆਈ ਦਿਨ ਪੂਰੇ ਨਹੀਂ ਕਰ ਰਹੇ। ਤੁਹਾਨੂੰ ਸ਼ਰਮ ਨਾ ਹਯਾ। ਤੁਹਾਡੇ ਬੱਚੇ ਨੰਗੇ,ਉਨ੍ਹਾਂ ਗਲੀਂ ਛੱਜ ੨ ਲੀਰਾਂ। ਸਰਦੀ ਹੋਵ ਜਾਂ ਗਰਮੀ, ਉਹ ਨੰਗ-ਮੁਨੰਗੇ ਢਿੱਡ ਵਜਾਂਦੇ ਫਿਰਨ। ਇਨ੍ਹਾਂ ਗੋਰਿਆਂ ਨੇ ਸੱਤਾਂ ਸਮੁੰਦਰਾਂ ਤੋਂ ਆਕੇ ਤੁਹਾਨੂੰ ਗੁਲਾਮ ਬਣਾਇਆ। ਇਸ ਦੇਸ਼ ਨੂੰ ਦੋਹੀ-ਦੋਹੀ ਹੱਥੀਂ ਲੁੱਟ ਰਹੇ ਹਨ। ਇਨ੍ਹਾਂ ਨੇ ਭਾਰਤੀ ਜੁਲਾਹਿਆਂ ਦੇ ਹੱਥ ਵੱਢ ਦਿੱਤੇ; ਕਾਰੀਗਰਾਂ ਨੂੰ ਨਪੁੰਨਸਿਕ ਬਣਾ ਦਿੱਤਾ। ਭਾਰਤ ਨੂੰ ਮੰਡੀ ਬਣਾਇਆ। ਤੁਹਾਡੀ ਕਪਾਹ ਮਣਾਂ ਦੇ ਭਾਅ ਲੈਂਦੇ ਹਨ ਤੇ ਗਜ਼ਾਂ ਵਿੱਚ ਕੱਪੜਾ ਦੇਂਦੇ ਹਨ। ਤੁਹਾਡੀ ਕਣਕ ਤੋਂ ਬਿਸਕੁਟ ਬਨਾਕੇ ਆਪ ਖਾਂਦੇ ਹਨ ਪਰ ਤੁਹਾਨੂੰ ਸੁੱਕੀਆਂ ਰੋਟੀਆਂ ਆਚਾਰ ਜਾਂ ਗੰਡੇ ਨਾਲ। ਭਾਰਤ ਦੇ ਵੈਦਾਂ ਤੋਂ ਨਫਰਤ, ਪਰ ਵਲੈਤੀ ਗੋਲੀਆਂ ਦੀ ਭਰਮਾਰ। ਸਾਨੂੰ ਉਹ ਵਿਦਿੱਆ ਦਿੱਤੀ ਜਾਂਦੀ ਏ, ਜਿਸ ਨਾਲ ਬੀ. ਏ. ਬੇਵਕੂਫ ਬਣਨ। ਖਲੋਕੇ ਮੂਤਰਨ ਚੂਲਿਆਂ ਵਿੱਚ ਹੱਗਣ ਤੇ ਗੋਰਿਆਂ ਦੇ ਦਫਤਰਾਂ ਵਿੱਚ ਬਾਬੂ ਬਣਨ। ਗੋਰਾਂ 70% ਦੇਸੀ 18% ਕੰਮ ਭਾਰਤੀ ਕਰਨ ਮਲਾਈਆਂ ਉਹ ਖਾਣ। ਖਾਣ ਪੀਣ ਨੂੰ ਬਾਂਦਰੀ ਡੰਡੇ ਖਾਣ ਨੂੰ ਰਿੱਛ। ਤੁਸੀਂ ਦਿਨ ਰਾਤ ਲਹੂ ਪਸੀਨਾ ਇੱਕ ਕਰੋ। ਮਿੱਟੀ ਨਾਲ ਮਿੱਟੀ ਹੋਵੇ, ਡੰਗਰਾਂ ਵਾਂਗੂੰ ਜੁੱਟੇ ਰਹੋ। ਖਾਣ ਨਾ ਪੀਣ, ਜਿਊਂਦਿਆਂ ਵਿੱਚ ਨਾ ਮੁਰਦਿਆਂ ਵਿੱਚ। ਤੁਸੀਂ ਵਿੱਚ ਵਿਚਾਲੇ ਲਟਕਦੇ ਹੋ।

ਇਸ ਤਰਾਂ ਸੰਤਾਂ ਦਾ ਜੀਵਨ ਸੰਘਰਸ਼ ਦੋ ਮਸਲਿਆਂ ਬਾਰੇ ਝੂਝਦਾ ਰਿਹਾ ਹੈ। (1) ਦੇਹਧਾਰੀ ਗੁਰੂ (2) ਦੇਸ਼ ਆਜ਼ਾਦੀ, ਗੁਰੂ ਹਰੀ ਸਿੰਘ ਜੀ ਦੀ ਕਿਰਪਾ ਨਾਲ ਉਨ੍ਹਾਂ ਨੂੰ ਗਿਆਨ ਹੋ ਗਿਆ ਸੀਕਿ ਦੇਸ਼ ਆਜ਼ਾਦ ਹੈ ਤਾਂ ਜ਼ੀਵਨ ਹੈ; ਨਹੀਂ ਤਾਂ ਨਿਰਾ ਨਰਕ। ਇਸੇ ਤਰਾਂ ਜੇ ਜੀਵਨ ਵਿੱਚ ਗੁਰੂ ਮਿਲਣ ਦਾ ਸੁਭਾਗ ਪ੍ਰਾਪਤ ਹੋ ਗਿਆ ਹੋਵੇ ਤਾਂ ਤਾਂ ਪੌ ਬਾਰ੍ਹਾਂ।'ਲੋਕ ਸੁਖੀਏ ਪ੍ਰਲੋਕ ਸੁਹੇਲੇ'। ਇਹ ਆਪ ਵੀ ਇਨ੍ਹਾਂ ਸਿਧਾਤਾਂ ਦੇ ਦ੍ਰਿੜ ਸਨ ਤੇ ਦੂਜਿਆਂ ਨੂੰ ਪ੍ਰੇਰਨਾ ਦਵਾਉਣ। ਉਨਾਂ ਧਰਮ ਬਣਾ ਲਿਆ ਸੀ। ਇਨ੍ਹਾਂ ਵਿਸ਼ਿਆਂ

ਬਾਰੇ ਬੋਲਣਾ ਤੇ ਸੰਬੋਧਨ ਕਰਨਾ ਬਿਲਕੁਲ ਅਨੋਖਾ ਤੇ ਨਿਰਾਲਾ ਸੀ, ਆਪ ਸਦਾ ਇਸ ਢੰਗ ਨਾਲ ਆਰੰਭ ਕਰਦੇ, ਤੁਹਾਨੂੰ ਸਿਰ ਲੁਕਾਉਣ ਲਈ ਕੱਖਾਂ ਦੀ ਕੁੱਲੀ, ਗੋਰਿਆਂ ਵਾਸਤੇ ਬੰਗਲੇ। ਸਾਰਾ ਸਾਲ ਕਮਾਈ ਕਰੋ ਅੰਤ ਗੋਰਿਆਂ ਦੇ ਢਿੱਡੀ। ਨਾਲੇ ਤੁਹਾਡਾ ਲਹੂ ਪੀਣ ਨਾਲੇ ਬੇਇਜਤੀ ਕਰਨ। ਗੋਰਿਆਂ ਦੇ ਕੁਤਿੱਆਂ ਨੂੰ ਵੀ ਬਿਸਕੁਟ ਅਤੇ ਚੜ੍ਹਨ ਲਇਾ ਕਾਰਾਂ। ਸਾਡੇ ਵਾਸਤੇ ਕਾਲੇ ਕੋਹ ਤੇ ਲੰਮੇ ਪੈਂਡ। ਗੋਰਿਆਂ ਦੀਆਂ ਰੇਲਾਂ ਗੋਰੀਆਂ, ਕਾਲਿਆਂ ਵਾਸਤੇ ਰੇਲਾਂ ਵੀ ਕਾਲੀਆਂ। ਉਨ੍ਹਾਂ ਵਾਸਤੇ ਫਸਟ ਸੈਕਿੰਡ ਕਲਾਸ ਡੱਬੇ, ਤੁਸੀਂ ਖੱਚਰ ਪਾਤੀਆਂ ਵਾਂਗੂੰ ਮਾਲ ਗੱਡੀਆਂ ਵਰਗੇ ਡਬਿੱਆਂ ਵਿੱਚ। ਜਿਹੜੇ ਹੋਟਲਾਂ ਵਿੱਚ ਉਹ ਰਹਿਣ, ਉਸ ਵਿਚ ਕਾਲੇ ਆਦਮੀ ਤੇ ਕੁੱਤੇ ਦਾਖਲ ਨਹੀਂ ਹੋ ਸਕਦੇ।

ਤੁਸੀਂ ਸ਼ਰਮ ਕਰੋ। ਚੱਪਣੀ ਵਿੱਚ ਪਾਣੀ ਪਾ ਡੁੱਬ ਮਰੋ ਇਨ੍ਹਾਂ ਨੂੰ ਕੱਢਣ ਦਾ ਇੱਕੋ ਇੱਕ ਇਲਾਜ ਹੈ, ਇਨ੍ਹਾਂ ਦੇ ਹਰ ਅਦਾਰੇ ਦਾ ਬਾਈਕਾਟ ਕਰੋ। ਬਚਿੱਆਂ ਨੂੰ ਇਨ੍ਹਾਂ ਦੇ ਸਕੂਲਾਂ ਵਿੱਚ ਨਾ ਪੜਾਉ। ਇਨ੍ਹਾਂ ਦੀਆਂ ਕਚਹਿਰੀਆਂ ਤੇ ਨਾ ਚੜ੍ਹੋ, ਇਨ੍ਹਾਂ ਦਾ ਕਪੜਾ ਨਾ ਪਾਓ, ਘਰ ਦਾ ਮੋਟਾ ਖੱਦਰ ਪਾਓ। ਇਨ੍ਹਾਂ ਦੀ ਖੰਡ ਨਾ ਵਰਤੋ। ਘਰ ਦਾ ਗੁੜ-ਸੱਕਰ ਵਰਤੋ, ਇਨ੍ਹਾਂ ਨੂੰ ਮਾਮਲਾ ਨਾ ਦਿਉ। ਸਭ ਰਲਕੇ ਰਹੋ। ਤੁਹਾਨੂੰ ਹਿੰਦੂ ਵੱਡ ਨਹੀਂ ਖਾਂਦੇ, ਤੁਹਾਨੂੰ ਮੁਸਲਮਾਨ ਹਲਾਲ ਨਹੀਂ ਕਰਦੇ। ਤੁਸੀਂ ਇੱਕ ਰਹੋ। ਮੁਸਲਮਾਨ ਦੇ ਮੁੜਕੇ ਦੀ ਥਾਂ, ਹਿੰਦੂ ਲਹੂ ਡੋਲੇ, ਇਸੇ ਤਰਾਂ ਸਿੱਖ ਨੂੰ ਕੰਡਾ ਚੁੱਭੇ, ਪੀੜ ਮੁਸਲਮਾਨ ਨੂੰ ਹੋਵੇ।

ਸਭ ਦੁੱਖਾਂ ਦਾ ਇੱਕੋ ਇੱਕ ਇਲਾਜ ਹੈ, ਇਨ੍ਹਾਂ ਬਿਲਿੱਆਂ ਨੂੰ ਦੇਸੋਂ ਕੱਢੋ। ਦੇਸ਼ ਦੀ ਆਜਾਦੀ ਨਾਲ ਸਾਰੇ ਸੁੱਖ ਆ ਜਾਣਗੇ।

# ਜੇਲ੍ਹ ਯਾਤਰਾ

ਕੇਵਲ ਵਖਿਆਨ ਹੀ ਨਾ ਦੇਂਦੇ ਸਗੋਂ ਵਿਦੇਸ਼ੀ ਕਪੜਿਆਂ ਦੀ ਹੋਲੀ ਮਚਾਂਦੇ। ਸ਼ਰਾਬ ਦੀਆਂ ਦੁਕਾਨਾਂ ਦੇ ਸਾਹਮਣੇ ਜਾ ਜਾ ਲੋਕਾਂ ਨੂੰ ਸ਼ਰਾਬ ਪੀਣ ਤੋਂ ਰੋਕਦੇ। ਧਰਨੇ ਮਾਰਦੇ। ਉਸਦਾ ਸਦਕਾ ਆਪ ਜੇਲ੍ਹਾਂ ਦੇ ਪੰਛੀ ਬਣ ਗਏ। ਉਨ੍ਹਾਂ ਦੀਆਂ ਸਾਰੀਆਂ ਜੇਲ੍ਹ ਯਾਤਰਾਵਾਂ ਦਾ ਜੋੜ ਕਰੀਏ ਤਾਂ ਲੱਗਭੱਗ 10 ਸਾਲ ਬਣ ਜਾਂਦੇ ਹਨ। ਇਨ੍ਹਾਂ ਦੋਹੀ ਜੇਲ੍ਹਾਂ ਸਨ,ਮੁਲਤਾਨ ਜਾਂ ਕਟਕ ਆਦਿ ਜਿਥੋਂ ਦੇ ਦਰੋਗੇ ਕੈਦੀਆਂ ਨੂੰ ਇਉਂ ਕੁਹਦੇ ਸਨ, ਜਿਵੇ ਕਸਾਈ ਬੱਕਰੀਆਂ ਨੂੰ। ਜੰਗੇ ਆਜ਼ਾਦੀ ਜੋਰਾਂ ਤੇ ਸੀ। ਭਗਤ ਸਿੰਘ ਅਤੇ ਉਨ੍ਹਾਂ ਦੇ ਕੁਝ ਸਾਥੀਆਂ ਨੇ ਭਾਰਤ ਬਾਲ ਸਭਾ ਕਾਇਮ ਕੀਤੀ, ਜਿਸ ਵਿੱਚ ਨੌਜਵਾਨ ਹਕੂਮਤ ਵਿਰੁੱਧ ਖੂਬ ਝੜਪਾਂ ਲੈਂਦੇ। ਇਨ੍ਹਾਂ ਦਾ ਮੁਖ ਦਫਤਰ ਬਰੈਡਲੈ ਹਾਲ ਸੀ, ਜਿਸ ਵਿੱਚ ਨੌਜਵਾਨਾਂ ਦੀਆਂ ਮਹਿਫਲਾਂ ਲੱਗਦੀਆਂ, ਪੁਲਿਸ ਨੇ ਹਰ ਗੱਲ ਵਿੱਚ ਟਗਾਂ ਅੜਾਣੀਆਂ ਆਪਣਾ ਧਰਮ ਸਮਝਿਆ ਹੋਇਆ ਸੀ, ਕਈ ਵਾਰ ਪੁਲਿਸ ਰਾਤ ਨੂੰ ਛਾਪਾ ਮਾਰਦੀ ਤੇ ਲੰਗਰ ਵਿਚੋਂ ਆਟਾ, ਤੇਲ, ਘਿਉ ਜੋ ਮਿਲੇ ਚੁੱਕ ਲੈ ਜਾਂਦੀ। ਨੌਜਵਾਨ ਬੜੇ ਤੰਗ ਹੋਏ ਤਾਂ ਸੰਤ ਮੰਗਲ ਸਿੰਘ ਜੀ ਉਨਾਂ ਜਾ ਪੱਟੀ ਪੜਾਣੀ ਕਿ ਕੁਝ ਦਿਨ ਇਥੇ ਲੰਗਰ ਨਾਂ ਕਰੋ। ਲੰਗਰ ਦੇ ਸਟੋਰ ਵਿਚ ਟੱਟੀ, ਪੇਸ਼ਾਬ ਦੇ ਟੀਨ ਭਰ-ਭਰ ਜੰਦਰੇ ਲਾ ਦਿਉ। ਥੋੜੇ ਦਿਨਾਂ ਤਕ ਸਭ ਠੀਕ ਹੋ ਜਾਵੇਗਾ। ਸੇਵਾਦਾਰਾਂ ਇਵੇਂ ਹੀ ਕੀਤਾ।

ਕੁਝ ਦਿਨਾਂ ਬਾਦ ਪੁਲਿਸ ਨੇ ਮੁੜ ਛਾਪਾ ਮਾਰਿਆ। ਸਟੋਰ ਤੇ ਰਸੋਈ ਦੇ ਜੰਦਰੇ ਤੋੜ ਦਿਤੇ। ਬਘਿਆੜਾਂ ਵਾਂਗੂੰ ਟੁੱਟ ਪਏ ਤੇ ਜੋ ਮਾਲ ਅੰਦਰ ਪਿਆ ਸੀ, ਸਭ ਟਰੱਕ ਭਰਕੇ ਲੈ ਗਏ। ਥਾਣ ਲੈ ਜਾ ਟੀਨ ਖੋਲੇ ਤੇ ਲੱਗੇ ਰੰਗ ਵੇਖਣ, ਜਿਸਨੂੰ ਖੋਲਣ ਉਸ ਵਿੱਚੋਂ ਬਦਬੂ ਆਵੇ। ਬੜੇ ਸ਼ਰਮਿੰਦੇ ਹੋਏ। ਇਧਰ ਵਲੰਟੀਅਰ ਲੁੱਡੀ ਪਾਣ,ਉਧਰ ਪੁਲਸੀਏ,ਡੁੱਬ ਮਰਨ ਲਈ ਚਪਣੀਆਂ ਲੱਭਦੇ ਫਿਰਨ।

ਫਰਿਸ਼ਤਾ ਜੀ ਨੂੰ ਜੇ ਜੇਲ੍ਹ ਦਾ ਪੰਛੀ ਕਹਿ ਲਿਆ ਜਾਵੇ ਤਾਂ ਅਤਕਥਨੀ ਨਹੀਂ ਹੋਵੇਗਾ । ਉਹ ਆਖਿਆ ਕਰਦੇ ਸਨ ।"ਜੇਲ੍ਹਖਾਨਾ ਪੱਕਾ ਠਿਕਾਣਾ । ਫਿਰਨੀ ਦੀ ਅਸਵਾਰੀ ਕਸਰਤ ਹਮਾਰੀ ।"ਸੰਤ ਜੀ ਅਟਕ ਜੇਲ੍ਹ ਵਿਚ ਕੋਈ ਸੱਤ ਵਾਰ ਗਏ । ਸਭ ਅਮਲਾ ਵਾਕਫਕਾਰ । ਜਦ ਇਹ ਅਟਕ ਜੇਲ੍ਹ ਜ਼ਾਣ ਤਾਂ ਪੁਰਾਣੇ ਕੈਦੀ ਕਹਿਣ ਸੰਤ ਆ ਗਏ, ਸੰਤ ਆ ਗਏ । ਜੇਲ੍ਹ ਯਾਤਰਾ ਦੀਆਂ ਘਟਨਾਵਾਂ ਵੀ ਬੜੀਆਂ ਰੋਚਕ ਹਨ । ਜੇਲ ਵਿਚ ਰਾਜਸੀ ਕੈਦੀਆਂ ਨੂੰ 14 ਛਟਾਂਕ ਗੁੜ ਤੇ 4 ਸਿਗਰਟਾਂ ਹਫਤੇ ਦੀਆਂ ਹਿੰਦੂ-ਮੁਸਲਿਮ ਪਿਆ-ਕੜਾਂ ਨੂੰ ਸਿਲਿਆਂ ਕਰਦੀਆਂ ਸਨ, ਪਰ ਸੰਤਾਂ ਵੀ ਆਪਣਾ ਨਾਮ ਸਿਗਰਟ ਨੋਸ਼ਾਂ ਵਿਚ ਲਿਖਵਾ ਲਿਆ ਤੇ ਜਿਸ ਪਿਆਕੜ ਨੂੰ ਲੋੜ ਹੋਵੇ, ਉਸਨੂੰ ਇਕ ਸਿਗਰਟ ਕਢ ਦੇਣੀ । ਉਸ ਗਰੀਬ ਨੂੰ ਇਉਂ ਭਾਸਣਾ, ਜਿਵੇਂ ਸੰਜ਼ੀਵਨੀ ਮਿਲ ਗਈ ਹੈ ।

## ਜੇਲ੍ਹ ਵਿਚ ਕਰਾਮਾਤ

ਇੱਕ ਸਮੇਂ ਜੇਲਰ ਦਾ ਮੁੰਡਾ ਬੀਮਾਰ ਪੈ ਗਿਆ । ਕੋਈ ਦਵਾਈ ਕਾਟ ਨਾ ਕਰੇ । ਕੁਝ ਸ਼ਰਧਾਲੂ ਵਾਰਡਰਾਂ ਜੇਲਰ ਨੂੰ ਕਿਹਾ ਸੰਤ ਕੋਈ ਇਲਾਜ ਕਰਨ ਤਾਂ ਮੁੰਡਾ ਠੀਕ ਹੋ ਸਕਦਾ ਹੈ । ਸੰਤਾਂ ਤੱਕ ਗੱਲ ਪਹੁੰਚ ਗਈ । ਸੰਤਾਂ ਕਿਹਾ "ਮੇਰਾ ਕੰਮ ਦੁਆ ਕਰਨਾ ਹੈ, ਦਵਾ ਤਾਂ ਮੌਲਾ ਦੇ ਹੱਥ ਹੈ ।" ਮੈਂ ਹਵਨ ਕਰਾਂਗਾ । ਥਾਂ ਨਵੇਕਲੀ ਹੋਵੇ । ਲੇਪਾ ਪੋਚੀ ਕੀਤੀ ਜਾਵੇ । ਪਾਣੀ ਦਾ ਮਟਕਾ ਕੋਲ ਹੋਵੇ । ਪਾਠ ਸਮੇਂ ਕੋਈ ਸਰਕਾਰੀ ਕਰਮਚਾਰੀ ਲਾਗੇ ਨਾ ਆਵੇ । ਜਿਵੇਂ ਸੰਤਾਂ ਕਿਹਾ,ਸਭ ਪ੍ਰਬੰਧ ਕੀਤੇ ਗਏ । ਹੁੱਕੇ ਤਮਾਕੂ ਵਾਲਿਆਂ ਦੇ ਰੋਜੇ ਖੁਲ੍ਹ ਗਏ । ਸਭ ਉੱਥੇ ਜਾਕੇ ਕਸ਼ ਲਗਾਣ । ਸੰਤਾਂ ਸਭ ਕੁਝ ਸਮਝਾ ਦਿੱਤਾ ਹੋਇਆ ਸੀ । ਉਹ ਸਭ ਪ੍ਰਸੰਨ । ਸੱਚੇ ਪਾਤਸ਼ਾਹ ਕ੍ਰਿਪਾ ਕੀਤੀ ਜਿਵੇਂ ਰਾਜੇ ਦੀ ਕੁੜੀ ਨਾਲ ਪ੍ਰੇਮ ਪੀਂਘਾ ਪਾਣ ਵਾਲੇ ਇਕ ਭਿਖਾਰੀ ਨੂੰ ਵਿਸ਼ਨੂੰ ਦਾ ਰੂਪ ਧਾਰਿਆ ਹੋਇਆ ਸੀ, ਤਿਵੇਂ ਸੰਤਾਂ ਦੀ ਅਰਦਾਸ ਨਾਲ ਬੱਚਾ

ਰਾਜ਼ੀ ਹੋ ਗਿਆ। ਸੰਤਾਂ ਦਾ ਮਾਣ ਸਤਿਕਾਰ ਵੱਧ ਗਿਆ। ਹੁਣ ਸੰਤਾਂ ਵਾਸਤੇ ਜੇਲ੍ਹ ਕਾਹਦੀ ਸੀ। ਸੰਤਾਂ ਦੀ ਇੱਕ ਸੈਰ ਸਪਾਟੇ ਦੀ ਥਾਂ ਸੀ।

ਜੇਲ੍ਹ ਵਿੱਚ ਸਿਆਸੀ ਕੈਦੀਆਂ ਨੂੰ ਟੱਟੀ ਜਾਣ ਲਈ ਲਾਈਨ ਵਿੱਚ ਖੜ੍ਹਾ ਹੋਣਾ ਪੈਂਦਾ ਸੀ। ਸੰਤਾਂ ਨੇ ਦੋ ਲੋਟੇ ਮੰਗਵਾ ਲਏ ਤੇ ਸਵੇਰੇ, ਜੰਗਲ ਇੱਕ ਲੋਟੇ ਵਿੱਚ ਕਰ ਦਿੱਤਾ। ਸਤਾਂ ਦੀ ਪੇਸ਼ੀ ਦਰੋਗੇ ਕੋਲ ਹੋਈ । ਸੰਤਾਂ ਕੋਲ ਘੜਿਆ ਘੜਾਇਆ ਜਵਾਬ ਜਵਾਬ ਸੀ, ਜਨਾਬ ! ਟੱਟੀ ਰੋਕ ਨਹੀਂ ਸਕਿਆ, ਲਾਈਨ ਲੰਮੀ ਸੀ, ਕਛਹਿਰੇ ਵਿੱਚ ਹੀ ਨਿਕਲ ਚਲਿਆ ਸੀ। ਦਰੋਗੇ ਨੇ ਇਹ ਪਾਬੰਧੀ ਵੀ ਹਟਾ ਦਿੱਤੀ, ਕੈਦੀ ਜ਼ਦ ਚਾਹੁਣ ਹਾਜਤ ਰਵਾਂ ਕਰ ਲੈਣ।

## ਇਕ ਕੌਮ ਬਨਣ ਦਾ ਨੁਸਖ਼ਾ

ਇੱਕ ਵਾਰ ਕਾਂਗਰਸੀ ਨੇਤਾ ਤੇ ਕਰਮਚਾਰੀ ਬੈਠੇ ਗਪ-ਸ਼ੱਪ ਮਾਰ ਰਹੇ ਸਨ। ਡਾਕਟਰ ਆਲਿਮ ਜੀ, ਡਾ.ਭਾਰਗੋ ਸਾਹਿਬ ਤੇ ਹੋਰ ਹਿੰਦੂ ਮੁਸਲਮਾਨ ਜੁੜੇ ਬੈਠੇ ਸਨ। ਸੰਤਾਂ ਕਿਹਾ, ਸਾਡੇ ਵੱਡੇ ਕਿੰਨੇ ਮੂਰਖ ਹੋਏ ਹਨ,ਖਾਣ ਪੀਣ ਤੋਂ ਹੀ ਲੜ ਲੜ ਮਰ ਗਏ। ਆਉ ਰਲਕੇ ਖਾਈਏ ਤੇ ਇੱਕ ਕੌਮ ਬਣੀਏ, ਲੱਗੇ ਇੱਕ ਦੂਜੇ ਦੇ ਮੂੰਹ ਵੱਲ ਵੇਖਣ। ਸੰਤਾਂ ਕਿਹਾ;'ਵੇਖਦੇ ਕੀਓ,ਲਿਆਉ ਇੱਕ ਕੜਛਾ ਹਲਾਲ ਦਾ, ਇੱਕ ਝਟਕੇ ਦਾ, ਦੋਵੇ ਇੱਕ ਭਾਂਡੇ ਵਿੱਚ ਰਲਾਉ ਵਿੱਚ ਇੱਕ ਕੜਛਾ ਦਾਲ ਵੀ ਪਾਉ।" ਇਵੇਂ ਕੀਤਾ ਗਿਆ। ਹੁਣ ਹਿਦੂ ਸਿੱਖ ਤੇ ਮੁਸਲਮਾਨ ਲਗੇ ਬਿਤਰ ਬਿਤਰ ਵੇਖਣ। ਪਰ ਕਿਸੇ ਹਿੰਮਤ ਨਾ ਕੀਤੀ। ਸੰਤਾਂ ਕਿਹਾ, 'ਦੂਰਫ਼ਿੱਟੇ ਮੂੰਹ। ਫੋਕੀਆਂ ਟਾਰਾਂ ਮਾਰਦੇ ਹੋ, ਜਾਉ ਦਫਾ ਹੋਵੋ।" ਸਾਰੇ ਉਠੇ ਤੇ ਹੱਸਦੇ ਖੇਡਦੇ ਆਪਣੀਆਂ ਬੈਠਕਾ ਵਿੱਚ ਚਲੇ ਗਏ।

ਜਦ ਸੰਤਾਂ ਦੀ ਕੈਦ ਪੂਰੀ ਹੋ ਗਈ ਤਾਂ ਜ਼ੇਲ੍ਹ ਦਾ ਕੰਬਲ ਤੇ ਬਾਟਾ

ਵੀ ਲੈ ਤੁਰੇ। ਦਰਵਾਜੇ ਦੇ ਪਹਿਰੇਦਾਰਾਂ ਪੁੱਛਿਆਂ, "ਸੰਤ ਜੀ ! ਇਹ ਕੀ ?" ਤਾਂ ਸੰਤਾਂ ਮੁਸਕਰਾਂਦਿਆਂ ਕਿਹਾ, "ਮੈਂ ਸੋਚਿਆ ਅਗਲੀ ਸੰਗਰਾਂਦ ਨੂੰ ਮੁੜ ਏਥੇ ਹੀ ਆਉਣਾ ਹੈ, ਐਵੇਂ ਨਵੇਂ ਸਿਰਿਉਂ ਕੰਬਲ ਬਾਟਾ ਲੱਭਦੇ ਫਿਰਾਂਗੇ। ਇਸ ਨੂੰ ਹੀ ਸਾਂਭ ਕੇ ਰਖਾਂਗਾ।" ਮਤ ਇੱਥੇ ਗੁਆਚ ਜਾਵੇ।

# ਦੇਹਧਾਰੀ ਗੁਰੂ ਦਾ ਪ੍ਰਚਾਰ

ਸੰਤ ਦੇਹਧਾਰੀ ਗੁਰੂ ਦੇ ਸੱਚ ਤੇ ਸੁੱਚੇ ਪ੍ਰਚਾਰਕ ਸਨ। ਇਹ ਸਦਾ ਕਿਸੇ ਰੰਗ ਵਿੱਚ ਬੋਲਦੇ। ਇਨ੍ਹਾਂ ਦਾ ਸੰਬੋਧਨੀ ਢੰਗ ਵੀ ਨਿਰਾਲਾ ਸੀ। ਇਨ੍ਹਾਂ ਦੇ ਸ਼ਬਦ ਸ੍ਰੋਤਿਆਂ ਨੂੰ ਬੰਨ ਖਲੋਂਦੇ ਸਨ। ਇਨ੍ਹਾਂ ਦੇ ਭਾਸ਼ਣ ਇਵੇ ਸ਼ੁਰੂ ਹੁੰਦੇ :-

ਸੁਣੋ ਉਇ ਅੰਨਿਓ ਲੋਕੋ ! ਕਿਉਂ ਜਨਮ ਅਜਾਈਂ ਗਵਾਂਦੇ ਓ। ਗੁਰੂ ਦਾ ਲੜ ਫੜੋ। ਗੁਰੂ ਈ ਮਾਂ ਏ; ਗੁਰੂ ਈ ਪਿਉ ਏ; ਗੁਰੂ ਈ ਮਿੱਤਰ ਏ; ਗੁਰੂ ਈ ਭਰਾ ਏ। ਜਿਨ੍ਹਾਂ ਗੁਰੂ ਧਾਰਨ ਨਹੀਂ ਕੀਤਾ, ਉਹ ਅੰਨੇ ਹਨ। ਗੁਰੂ ਈ ਉਨ੍ਹਾਂ ਨੂੰ ਵੇਖਣ ਵਾਲਾ ਸੁਰਮਾ ਦੇਂਦਾ ਏ; ਜਿਹੜਾ ਅੱਖਾਂ ਨੂੰ ਨੂਰ ਬਖਸ਼ਦਾ ਏ :

(ੳ) ਗਿਆਨ ਅੰਜਨੁ ਗੁਰਿ ਦੀਆਂ, ਅਗਿਆਨ ਅੰਧੇਰ ਬਿਨਾਸੁ।
ਹਰਿ ਕਿਰਪਾ ਤੇ ਸੰਤ ਭੇਟਿਆ, ਨਾਨਕ ਮਨਿ ਪ੍ਰਗਾਸ ॥

(ਅ) ਗਿਆਨ ਅੰਜਨੁ ਮੋਕਉ ਗੁਰਿ ਦੀਨਾ,
ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥

ਜਿਸ ਨੇ ਰੱਬ ਨਾਲ ਗੱਲਾਂ ਕਰਨੀਆਂ ਹੋਣ, ਉਹ ਗੁਰੂ ਦੇ ਚਰਨ ਫੜੇ। ਮੇਰੇ ਤੇ ਗੁਰੂ ਹਰੀ ਸਿੰਘ ਜੀ ਦੀ ਮਿਹਰ ਏ, ਮੈਂ ਹਰ ਰੋਜ ਰੱਬ ਨਾਲ ਗੱਲਾਂ ਕਰਦਾ ਹਾਂ। ਜਿਹੜਾ ਗੁਰੂ ਦੇ ਬਚਨਾਂ ਤੇ ਚਲਦਾ ਏ, ਉਜਨੂੰ ਬੀਤੇ ਦਾ ਗਿਆਨ ਹੋ ਜਾਂਦਾ ਏ, ਜੋ ਹੁਣ ਹੋ ਰਿਹਾ ਹੈ, ਉਸਦਾ ਗਿਆਨ ਹੁੰਦਾ

ਹੈ, ਜੋ ਅੱਗੇ ਵਾਪਰਨਾ ਹੈ, ਉਸਦਾ ਗਿਆਨ ਹੋ ਜਾਣਾ ਹੈ। ਤੁਸੀਂ ਨਹੀਂ ਸੁਣਿਆ ?

ਬਿਨਾ ਮੁਰਸ਼ਦਾ ਰਾਹ ਨਹੀਂ ਹੱਥ ਆਉਂਦੇ,
ਬਿਨਾਂ ਦੁੱਧ ਨ ਰਿੱਜ ਦੀ ਖੀਰ ਮੀਆਂ !!

ਜਿਹੜੇ ਕਿਤਾਬਾਂ ਨੂੰ ਗੁਰੂ ਮੰਨਦੇ ਹਨ, ਉਨ੍ਹਾਂ ਦੀ ਅਕਲ ਭਰਿਸ਼ਟੀ ਹੋਈ ਹੈ। ਜੇਹੀ ਮੂਰਤੀ ਪੂਜਾ, ਤੇਹੀ ਗ੍ਰੰਥ ਦੀ ਪੂਜਾ। ਬੁਲ੍ਹੇਸ਼ਾਹ ਆਖਿਆ ਕਰਦਾ ਸੀ। ਇਹ ਕਿਤਾਬਾਂ ਮੇਰੀਆਂ ਚੋਰ ਹਨ। ਇਹ ਮੁਰਸ਼ਦ ਦੇ ਰਾਹ ਵਿੱਚ ਰੁਕਾਵਟਾਂ ਪਾਉਂਦੀਆਂ ਹਨ।

ਹਮਲ ਹੋਤਾ ਅੰਗੁਸ਼ਤੋਂ ਸੇ ਤੋਂ ਸੋਹਰ ਕਿਉ ਰਵਾਂ ਹੋਤਾ !
ਖ਼ੁਦਾ ਮਿਲਤਾ ਕਿਤਾਬੋਂ ਸੇ ਤੋਂ ਮੁਰਸ਼ਦ ਕਿਉ ਰਵਾਂ ਹੋਤਾ !!

ਗੁਰੂ ਸੰਸਾਰ ਦਾ ਮਾਲਕ, ਗੁਰੂ ਦਰਗਾਹ ਦਾ ਮਾਲਕ। ਗੁਰੂ ਲੋਕ ਦਾ ਮਾਲਕ, ਗੁਰੂ ਪ੍ਰਲੋਕ ਦਾ ਮਾਲਕ। ਸਿੱਖਾਂ ਦੇ ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਹੋਏ, ਉਨ੍ਹਾਂ ਨੇ ਲਹਿਣੇ ਨੂੰ ਮੱਥਾ ਟੇਕ ਦਿੱਤਾ ਤੇ ਗੁਰੂ ਬਣਾ ਦਿੱਤਾ। ਇਸੇ ਤਰਾਂ ਬਾਲਕ ਸਿੰਘ ਜੀ ਨੂੰ, ਗੁਰੂ ਗੋਬਿੰਦ ਸਿੰਘ ਜੀ ਨੇ ਮੱਥਾ ਟੇਕ ਆਪਣੀ ਥਾਂ ਦੇ ਦਿੱਤੀ। ਜਿਹੜੇ ਸਿੰਘ ਸਭੀਏ, "ਆਗਿਆ ਭਈ ਅਕਾਲ ਕੀ" ਪੜ-ਪੜ ਲੋਕਾਂ ਨੂੰ ਗੁਮਰਾਹ ਕਰਦੇ ਹਨ। ਉਹ ਸਾਨੂੰ ਦੱਸਣ ਇਹ ਦੋਹਰਾ ਕਿਹੜੇ ਗ੍ਰੰਥ ਹੈ, ਆਦਿ ਗ੍ਰੰਥ ਵਿੱਚ ਹੈ ਜਾਂ ਦਸਮ ਗ੍ਰੰਥ ਵਿੱਚ। ਜ ਇਨ੍ਹਾਂ ਗ੍ਰੰਥਾਂ ਵਿੱਚ ਹੋਵੇ ਤਾਂ ਸਾਡੇ ਸਿਰ ਮੱਥੇ ਤੇ। ਇਹ ਦੋਹਰਾ ਅੰਗਰੇਜ ਭਗਤਾਂ ਵਲੋਂ ਹੀ ਘੜਿਆ ਗਿਆ ਹੈ, ਜਿਹੜੇ ਰੋਜ ਸਵੇਰੇ-ਸ਼ਾਮ ਪੜ੍ਹਦੇ ਹਨ।

ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ। ਅੰਗਰੇਜ ਭਗਤ ਝੂਠ ਬੋਲ ਬੋਲ ਕਹਿੰਦੇ ਹਨ ਕਿ ਕੂਕੇ ਬਾਣੀ ਦਾ ਅਦਬ ਨਹੀਂ ਕਰਦੇ। ਉਨ੍ਹਾਂ ਨੂੰ ਸਮਝ ਨਹੀਂ ਆਉਂਦੀ ਕਿ ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ

ਕਰਨਾ ਹੋਵੇ ਤਾਂ ਕੂਕੇ ਪੈਰ ਧੋਤਿਆਂ ਤੇ ਇਸ਼ਨਾਨ ਕੀਤੇ ਬਿਨਾਂ ਪਾਠ ਨਹੀਂ ਕਰਦੇ। ਅਖੰਡ ਪਾਠ ਰਖਿੱਆ ਹੋਵੇ ਤਾਂ ਘਿਉ ਦੇ ਦੀਵੇ ਬਾਲਦੇ ਹਨ, ਜੇ ਮਹਾਰਾਜ ਦੀ ਬੀੜ ਨੂੰ ਇੱਕ ਥਾਂ ਤੋਂ ਦੂਜੀ ਥਾਂ ਤੇ ਲੈ ਜਾਣਾ ਹੋਵੇ ਤਾਂ ਨੰਗੀ ਪੈਰੀਂ ਜਾਂ ਪਊਆਂ ਤੇ। ਅੱਗੇ-ਅੱਗੇ ਜਲ ਛਿੜਕਦੇ ਜਾਂਦੇ ਹਨ। ਜਿੱਥ ਪ੍ਰਕਾਸ਼ ਕਰਨਾ ਹੋਵੇ ਉਥੇ ਪੋਚਾ ਦੇਂਦੇ ਹਨ। ਤੁਸੀਂ ਸੋਚੋ ਜਿਹੜੇ ਬਿਨਾਂ ਮੂੰਹ ਧੋਤੇ ਤਾ.ਬਆ ਚਲੇ ਜਾਣ, ਅਖੰਡ ਪਾਠ ਸਮੇਂ ਮਿੱਟੀ ਦੇ ਤੇਲ ਦੇ ਦੀਵੇ ਜਗਾਣ ਉਹ ਅਦਬ ਕਰਦੇ ਹਨ? ਭੋਲਿਓ ਲੋਕੋ! ਦਰਬਾਰ ਸਾਹਿਬ ਦੁਹਾਈ ਦੇਂਦਾ ਹੈ :—

ਹਰਿ ਜੁਗਹੁ ਜੁਗ ਜੁਗ ਜੁਗਹੁ ਜੁਗ।
ਸਦ ਪੀੜੀ ਗੁਰੂ ਚਲੰਦੀ।

ਮੈਨੂੰ ਤਾਂ ਸਮਝ ਨਹੀਂ ਆਉਂਦੀ ਝੂਠਾ ਕਿਹੜਾ ਹੈ ਤੇ ਸੱਚਾ ਕਿਹੜਾ? ਇਹ ਤੁਸੀਂ ਨਿਰਣਾ ਕਰ ਲਵੋ।

## ਪਿੰਡ ਗਿਲ ਵਿਚ ਦੀਵਾਨ

ਇਸੇ ਤਰਾਂ ਦਾ ਇੱਕ ਦੀਵਾਨ ਗਿਲ ਚੱਕ 114 ਵਿੱਚ ਹੋਇਆ। ਇਹ ਪਿੰਡ ਬਾਬਾ ਜੱਮੀਤ ਸਿੰਘ ਗਿੱਲਾ ਵਾਲਿਆਂ ਵਿੱਚੋਂ ਇੱਥੇ ਜਿਲ੍ਹਾ ਗੁਜਰਾਂਵਾਲ ਵਿੱਚ ਵਸਿਆ ਸੀ ਤੇ ਮੁੜ ਜਿਲ੍ਹਾ ਸ਼ੇਖੂਪੁਰਾ ਵਿੱਚ ਆ ਗਿਆ ਸੀ। ਇਸ ਨਗਰ ਵਿੱਚ ਭਾਵੇ ਕੁਝ ਖੁਲੇ ਸਿੰਘ ਵੀ ਵਸਦੇ ਸਨ, ਪਰ ਨਾਮ-ਧਾਰੀਆਂ ਨਾਲ ਬਹੁਤਾ ਵਖੇਵਾਂ ਨਹੀਂ ਸੀ। ਸਿੰਘ ਸਭੀਆਂ ਖੁਲੇ ਸਿੰਘਾਂ ਨੂੰ ਭਖਲਾਕੇ ਇਕ ਇਸ਼ਤਿਹਾਰ ਕਢਵਾ ਮਾਰਿਆ, ਜਿਸ ਵਿੱਚ ਇਹੋ ਦੂਸ਼ਣ ਲਾਏ, ਕੂਕੇ ਕਲਾਮ ਪੜਦੇ ਹਨ, ਇਹ ਗੁਰਬਾਣੀ ਨੂੰ ਗੁਰੂ ਨਹੀਂ ਮੰਨਦੇ। ਇਹ ਕੂਕੇ ਬੇ-ਸਲੂਕੇ ਗੜਵੀ ਨਹੀਂ ਦੇਂਦੇ ਨਹਾਉਣ ਨੂੰ। ਹੋਰ ਊਲ ਜਲੂਲ ਲਿਖ ਮਾਰਿਆ ਤੇ ਹੈਡਿੰਗ ਇਹ ਰਖਿੱਆ "ਕੂਕਿਆ ਦੇ ਗੁਰੂ ਨੂੰ ਸ਼ੀਸ਼ਾ।"

ਇਜ-ਗੁਮਰਾਹ-ਕੁਨ-ਇਸ਼ਤਿਹਾਰ ਦੀ ਝੂਠ ਦੀ ਕਲੀ ਖੋਲਣ ਲਈ ਸੰਤ ਮੰਗਲ ਸਿੰਘ,ਭਗਤ ਸਿੰਘ, ਨੱਥਾ ਸਿੰਘ ਪਤੰਗ,ਸੰਤ ਫ਼ੌਜਾ ਸਿੰਘ ਆਦਿ ਗਿੱਲੀ ਪੁੱਜ਼ ਗਏ। ਸਭ ਜਥੇਦਾਰਾਂ ਵੱਧ ਚੜ੍ਹਕੇ ਗੁਰਬਾਣੀ ਦੇ ਆਧਾਰ ਤੇ ਪੱਖ ਪੇਸ਼ ਕੀਤੇ, ਪਰ ਸੰਤ ਮੰਗਲ ਸਿੰਘ ਜੀ ਆਪਣੀ ਭਾਸ਼ਾ ਵਿੱਚ ਗੁਰਬਾਣੀ ਦੇ ਅਧਾਰ ਤੇ ਖਰੀਆਂ 2 ਸੁਣਾਈਆਂ। ਉਨ੍ਹਾਂ ਕਿਹਾ ਕਿ ਸਰਕਾਰੀ ਸਿੱਖ ਸਰਕਾਰ ਦੇ ਜੂਠਿਆਂ ਟੁਕੜਿਆਂ ਦੇ ਬਲ ਤੇ ਗਲਤ ਪ੍ਰਚਾਰ ਕਰ ਰਹੇ ਹਨ। ਜਿਨ੍ਹਾਂ ਅੰਗਰੇਜ਼ਾਂ ਭਗਤਾਂ ਇਹ ਇਸ਼ਤਿਹਾਰ ਕਢਿੱਆਂ, ਉਨ੍ਹਾਂ ਨੂੰ ਇਹ ਸੁਣਾ ਦਿਉ :—

ਆਈ ਤੇਰੀ ਭੈਣ ਲੈਣ, ਲਤਾਂ ਦੀ ਘੁਟਾਈ ਲੈਣ, ਤੂੰ ਵੀ ਟੱਕਾ ਲੈ ਲੈ,ਸ਼ੀਸ਼ੇ ਦੀ ਵਖਾਈ ਦਾ। ਉਨ੍ਹਾਂ ਅਨਿਆਂ ਨੂੰ ਪਤਾ ਨਹੀਂ ਲੱਗਦਾ ਕਿ ਜਿਸ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਉਹ ਮੱਥਾ ਟੇਕਦੇ ਹਨ, ਉਸ ਵਿੱਚ ਤਾਂ ਦੇਹ ਧਾਰੀ ਗੁਰੂ ਦੀ ਉਪਮਾ ਦੇ ਪੜਲ ਬੱਜ਼ੇ ਪਏ ਹਨ। ਤੁਕ-ਤੁਕ ਚ ਦੇਹਧਾਰੀ ਗੁਰੂ ਦੇ ਉਪਕਾਰ ਦੱਸੇ ਗਏ ਹਨ ਅਤੇ ਜਿਹੜੇ ਉਸਦੀ ਨਿੰਦਿਆ ਕਰਦੇ ਹਨ, ਉਨਾਂ ਨੂੰ ਫਿਟਕਾਰਾਂ ਪੈਂਦੀਆਂ ਹਨ :

ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਚਾਇਆ।
ਇਹੁ ਅਖਰੂ ਤਿਨਿ ਆਇਆ, ਜਿਨਿ ਜਗਤੁ ਸਭ ਉਪਾਇਆ।
ਮ : 4–306

ਗੁਰੂ ਤੋਂ ਬਿਨਾਂ ਮਨੁੱਖ ਅੰਨ੍ਹਾਂ ਹੁੰਦਾ ਹੈ, ਉਹ ਬੋਲਾ ਹੁੰਦਾ ਹੈ, ਉਸਨੂੰ ਸੁਣਦਾ ਵੀ ਨਹੀਂ। ਧਰਮ ਦੀ ਚਾਦਰ ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ, ਗੁਰੂ ਤੋਂ ਨਾਮ ਪ੍ਰਾਪਤ ਹੁੰਦਾ ਹੈ, ਜਿਹੜੇ ਸਿੱਖ ਉਸਦੇ ਨਾਮ ਦਾ ਅਭਿ ਆਸ ਨਹੀਂ ਕਰਦੇ, ਉਹ ਕੁੱਤੇ ਤੇ ਸੂਰ ਦੇ ਬਰਾਬਰ ਹਨ :

ਏਕ ਭਗਤਿ ਭਗਵਾਨ ਜਿਹ ਪਗਣੀ ਕੇ ਨਾਹਿ ਮਨ !
ਜੈਸੇ ਸੂਕਰ ਸੁਆਨ, ਨਾਨਕ ਮਾਨੋਂ ਤਾਹਿ ਤਨ !!

ਇਹ ਕੂਕੇ ਉਸ ਮੰਤਰ ਦਾ ਜਾਪ ਕਰਦੇ ਹਨ। ਗੁਰੂ ਅਰਜਨ ਦੇਵ ਜੀ ਨਾਮ ਤੋਂ ਖਾਲੀ ਪੁਰਸ਼ ਨੂੰ ਖੋਤਿਆ ਨਾਲੋਂ ਮਾੜਾ ਆਖਿਆ ਹੈ :

ਗੁਰ ਮੰਤ੍ਰ ਹੀਣਸ ਜੁ ਪਰਾਣੀ ਧ੍ਰਿਗੰਤ ਜਨਮ ਭਰਸਟਣਹ।
ਕੂਕਰਹ ਸੂਕਰਹ ਕਾਕਹ ਨਹਿ ਤੁਲ ਖਲਹ।

ਮੂਰਖੋਂ ਭੁਲਿਓ ਨ ਇਹ ਤੁਸੀਂ ਵੇਖ ਲਵੋ ਕਿ ਸਿੱਖ ਕੂਕੇ ਹਨ ਜਾਂ ਕਾਲੀਆਂ ਪੱਗਾਂ ਵਾਲੇ ਰਾਜ ਭਗਤ ਜਿਹੜੇ ਨਾ ਸਿਰ ਵਿੱਚ ਪਾਣੀ ਪਾਣ, ਨਾ ਬਾਣੀ ਨੂੰ ਮੰਨਣ, ਕੇਵਲ ਫੜ੍ਹਾਂ ਮਾਰਨ ਤੇ ਸਰਕਾਰ ਦੇ ਗੁਣ ਗਾਇਨ ਕਰਨਾ ਅੰਗਰੇਜ ਰਾਜ ਦੀਆਂ ਬਰਕਤਾਂ ਸੁਣਾਣ, ਉਨ੍ਹਾਂ ਦੇ ਸੁਹਲੇ ਗਾਉਣ ਤੇ ਨਾਮ ਜਪਣ ਵਾਲਿਆਂ ਨੂੰ ਨਿੰਦਣ। ਇਹ ਉਹ ਲੋਕ ਹਨ, ਜਿਨ੍ਹਾਂ ਬਾਰੇ ਕਬੀਰ ਜੀ ਕਹਿੰਦੇ ਹਨ :—

ਆਪਿ ਨ ਦੇਹਿ ਚੁਰੂ ਭਰਿ ਪਾਨੀ।
ਤਹਿ ਨਿੰਦਹਿ ਜਿਹਿ ਗੰਗਾ ਆਨੀ।
ਬੈਠਤ ਊਠਹ ਕੁਟਿਲਤਾ ਚਾਲਹਿ,
ਆਪੁ ਗਏ ਅਉਰਨ ਹੂ ਘਾਲਹਿ। ਕਬੀਰ-332

ਕੰਨਾਂ ਤੋਂ ਪੱਗਾਂ ਚੁੱਕ ਮੇਰੀ ਇੱਕ ਗਲ ਸੁਣ ਲਵੋ। ਗੁਰੂ ਕੁੰਜੀ ਹੈ, ਜਿਸ ਨਾਲ ਮਨ ਦੇ ਜੰਦਰੇ ਖੁੱਲਦੇ ਹਨ।

ਗੁਰੂ ਕੁੰਜੀ, ਪਾਹੂ ਨਿਵਲ, ਮਨ ਕੋਠਾ, ਤਨ ਛਤ।
ਨਾਨਕ ਗੁਰ ਬਿਨ ਤਾਕ ਨ ਉਗੜਹਿ ਅਵਰ ਨ ਕੁੰਜੀ ਹੱਥ।

ਅਸਲ ਗੱਲ ਇਹ ਹੈ ਕਿ ਭਰਮਾਂ ਦੇ ਮਾਰਿਆਂ ਨੂੰ ਦਿਸਦਾ ਕੁਝ ਨਹੀਂ। ਕਦੀ ਕਿਤਾਬਾਂ ਪਾਰ ਕੀਤਾ ਹੈ? ਹਾਂ ਗ੍ਰੰਥ ਰਾਹ ਦੱਸ ਸਕਦੇ ਹਨ,

ਪਰ ਜੇ ਉਹ ਰਾਹ ਨਾ ਹੀ ਫੜੀਏ ਤਾਂ ਖੱਜਲ ਖਰਾਬ ਹੀ ਹੋਣਾ ਪੈਂਦਾ ਹੈ। ਸੁਣੋ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ :

ਪੜੰ ਪੁਸਤਕ ਸੰਧਿਆ ਬਾਦੰ।
ਸਿਲ ਪੂਜਸਿ ਬਗੁਲ ਸਮਾਧੰ।
ਮੁਖਿ ਝੂਠ ਬਿਭੂਖਣ ਸਾਰੰ।
ਤ੍ਰੈਪਾਲ ਤਿਹਾਲ ਬਿਚਾਰੰ, ਗਲਿ ਮਾਲਾ ਤਿਲਕੁ ਲਿਲਾਟੰ।
ਦੁਇ ਧੋਤੀ ਬਸਤ੍ਰ ਕਪਾਟੰ ਜੇ ਜਾਣਸਿ ਬ੍ਰਹਮ ਕਰਮੰ।
ਸਭਿ ਫੋਕਟ ਨਿਸਚਉ ਧਰਮੰ।
ਕਹੁ ਨਾਨਕ ਨਿਹਚਉ ਧਿਆਵੈ, ਵਿਣੁ ਸਤਿਗੁਰ ਵਾਟ ਨ ਪਾਵੈ ॥

ਗੁਰੂ ਅਮਰਦਾਸ ਜੀ ਅਜੇਹੇ ਭੁੱਲੜਾਂ ਨੂੰ ਮੁਰਦਾ ਸਮਝਦੇ ਹਨ, ਉਹ ਅਜੇਹੇ ਪੁਰਸ਼ਾਂ ਨੂੰ ਜਿਉਂਦਿਆਂ ਨਹੀਂ ਸਮਝਦੇ :

ਸਤਿਗੁਰੁ ਜਿਨੀ ਨ ਸੇਵਿਓ, ਸ਼ਬਦਿ ਨ ਕੀਤੋ ਵੀਚਾਰੁ।
ਲਖ ਚਉਰਾਸੀਹ ਫੇਰੁ ਪਇਆ, ਮਰਿ ਜੰਮੈ ਹੋਇ ਖੁਆਰੁ ॥

ਉਨ੍ਹਾਂ ਤਾਂ ਇਥੋਂ ਤਕ ਕਹਿ ਦਿੱਤਾ :

ਸਤਿਗੁਰ ਤੇ ਜੋ ਮੁਹੁ ਫੇਰੇ ਓਇ ਭ੍ਰਮਦੇ ਨ ਟਿਕੰਨਿ।
ਧਰਤਿ ਅਸਮਾਨ ਨ ਝਲਈ ਵਿਚ ਵਿਸਟਾ ਪਏ ਪਚੰਨਿ ॥

ਹੁਣ ਮੈਂ ਕੁਝ ਨਹੀਂ ਕਹਿੰਦਾ ਤੁਸੀਂ ਆਪ ਹੀ ਨਿਰਨਾ ਕਰ ਲਵੋ ਕਿ ਇਨ੍ਹਾਂ ਸ਼ੀਸ਼ਾਂ ਵਖਾਣ ਵਾਲਿਆਂ ਨੂੰ ਕਿੱਥੇ ਥਾਂ ਮਿਲਣੀ ਹੈ।

## ਮਾਨਾਂਵਾਲੇ ਰਾਜ ਭਗਤਾਂ ਦੇ ਨਾਲ ਟੱਕਰ

ਇੱਕ ਸਮੇ ਮਾਨਾਂ ਵਾਲੇ ਜਿਲ੍ਹਾ ਸ਼ੇਖੂਪੁਰ ਦੇ ਸ੍ਰ. ਕ੍ਰਿਪਾਲ ਸਿੰਘ

ਸਿੰਘ ਸਭੀਏ ਦੀਵਾਨ ਕਰਵਾਇਆ। ਉਸ ਵਿਚ ਭਾਈ ਅਰਜਨ ਸਿੰਘ ਬਾਗੜੀਆ ਪ੍ਰਧਾਨ ਸਨ। ਉਨ੍ਹਾਂ ਉਠਦਿਆਂ ਹੀ ਕੂਕਿਆਂ ਤੇ ਵਰ੍ਹਨਾ ਸ਼ੁਰੂ ਕਰ ਦਿੱਤਾ ਤੇ ਕਿਹਾ "ਇੱਕ ਨੂੰ ਅੰਗਰੇਜ ਫੜਕੇ ਲੈ ਗਏ, ਦੂਜਾ ਚੜ ਗਿਆ ਹੁਣ ਕੁੱਕੇ ਮੁੱਕੇ ਪਏ।" ਸੁਣਿਆ ਹੈ, ਕੁਝ ਕੂਕੇ ਇਥੇ ਆਏ ਹੋਏ ਹਨ। ਜੇ ਉਨ੍ਹਾਂ ਕੋਲ ਕੋਈ ਗੱਲ ਹੈ ਤਾਂ ਸਾਹਮਣੇ ਆਉਣ ਜੇ ਨਹੀਂ ਤਾਂ ਅੰਮ੍ਰਿਤ ਛੱਕ ਸਾਡੇ ਨਾਲ ਰਲਣ।

ਉਸ ਸਮੇਂ ਸੰਤ ਮੰਗਲ ਸਿੰਘ ਤੇ ਸੰਤ ਭਗਤ ਸਿੰਘ ਜੀ ਜਥਿਆਂ ਸਮੇਤ ਗਏ ਹੋਏ ਸਨ। ਸੰਤ ਮੰਗਲ ਸਿੰਘ ਜੀ ਕਿਹਾ, ਸਰਕਾਰ ਦੇ ਭਗਤੋ! ਮੇਰੀਆਂ ਗੱਲਾਂ ਕੰਨਾਂ ਤੋਂ ਪੱਗਾਂ ਚੁਕ ਸੁਣ ਲਵੋ। ਜੇ ਮੇਰਾ ਉਤਰ ਸਹੀ ਨਾ ਹੋਵੇ ਤਾਂ ਭੁਲ ਮੰਨ ਅੰਮ੍ਰਿਤ ਛਕ ਲਵਾਂਗਾ। ਜੇ ਮੈਂ ਠੀਕ ਹੋਵਾਂ ਤਾਂ ਤੁਸੀ ਸਿੰਘ ਸਭੀਏ ਮਾਫੀ ਨਾ ਮੰਗੋ,ਕੇਵਲ ਭਜਨ ਪੁੱਛ ਲਵੋ। ਸੁਣੋ ਤੁਸੀਂ ਕਹਿੰਦੇ ਹੋ ਕਿ ਇਨ੍ਹਾਂ ਦੇ ਗੁਰੂਆਂ ਦੀ ਕੋਈ ਬਾਣੀ ਨਹੀਂ ਇਸ ਵਾਸਤੇ ਉਹ ਗੁਰੂ ਕਿਵੇਂ? ਭਲਾ ਜੇ ਇਹੀ ਗੱਲ ਹੈ ਤਾਂ ਛੇਵੇਂ,ਸੱਤਵੇਂ,ਅੱਠਵੇਂ ਗੁਰੂ ਦੀ ਬਾਣੀ ਕਿਥੇ ਹੈ? ਉਹ ਗੁਰੂ ਕਿਵੇਂ ਹੋਏ? ਇਹ ਸੋਚਣਾ ਤੁਹਾਡਾ ਕੰਮ ਹੈ। ਇਹ ਕਹਿੰਦੇ ਹਨ ਕਿ ਕੂਕਿਆਂ ਨੂੰ ਛੂਤ ਦਾ ਭੂਤ ਚਿੰਮੜਿਆਂ ਹੋਇਆ ਹੈ,ਜਿਹੜਾ ਇਨ੍ਹਾਂ ਦੇ ਨੇੜੇ ਜਾਏ, ਉਹਨੂੰ ਵੀ ਚੰਬੜ ਜਾਂਦਾ ਹੈ। ਤੁਸੀਂ ਜਾਣਦੇ ਹੋ? ਗ੍ਰੰਥ ਸਾਹਿਬ ਵਿੱਚ ਲਿਖਿਆ ਹੈ:

ਕਹੁ ਨਾਨਕ ਸਚੁ ਧਿਆਇਐ ॥
ਸੁਚਿ ਹੋਵੈ ਤਾਂ ਸਚੁ ਪਾਈਐ ॥

ਇਨ੍ਹਾਂ ਤੋਂ ਪਿਛੋਂ ਸੰਤ ਭਗਤ ਸਿੰਘ ਜੀ ਗੱਜੇ। ਉਨ੍ਹਾਂ ਕਿਹਾ ਮੈਂ ਆਪਣੇ ਕੋਲੋਂ ਆਖਾਂ ਤਾਂ ਮੇਰਾ ਮੂੰਹ ਕਾਲਾ। ਜੇ ਸੱਚਾ ਹੋਵਾਂ ਤਾਂ ਤੁਸੀਂ ਜਾਣੋ।" ਦਸਵੇਂ ਪਾਤਸ਼ਾਹ ਦਾ ਕਥਨ ਹੈ:

(ੳ) ਰਾਮ ਸਿੰਘ ਮੇਰੋ ਹੋਏ ਨਾਮਾ ॥
ਬਾਢੀ ਸੁਤ ਭੈਣੀ ਕੋ ਧਾਮਾ ॥

(ਅ) ਰਾਮ ਸਿੰਘ ਹੋਹਿ ਮਮਸਾਰਾ । ਦੇਸ ਮਾਲਵੇ ਮਹਿ ਅਵਤਾਰਾ ॥
ਬੇਰ ਗਿਆਰ੍ਹਵੀ ਜਬ ਹਮ ਆਵਹਿ । ਤਬ ਤੇ ਹਮੈ ਕੋਇਕ ਲਖ ਪਾਵਹਿ ॥
ਪਥ ਖਾਲਸਾ ਖੇਤੀ ਮੇਰੀ ਕਰੋ ਸੰਭਾਲਣ ਮੈ ਤਿਸ ਬੇਰੀ ॥

(ੲ) ਗੁਪਤ ਗਿਆਰਵਾਂ ਖੇਲਸੀ ਕੋਇਕ ਪਾਵੈ ਪਾਰ ... ...

(ਸ) ਮੈਂ ਫ਼ੇਰ ਕਰੂੰਗਾ ਖਾਲਸਾ ਵਸੈ ਵਿੱਚ ਪੰਜਾਬ ।
ਬੇਈਮਾਨ ਕਸੂਮਤੀ ਦੇਖ ਨ ਸਕਣ ਪ੍ਰਤਾਪ ॥
ਖਾਲੀ ਤਖਤ ਨ ਰਹੈ ਹੈ,ਮਹਾਂ ਪੁਰਖ ਹੈ ਜੋਇ ।
ਦੀਵੇ ਤੇ ਦੀਵਾ ਬਲੇ ਜੋਤੀ ਘੱਟ ਨ ਹੋਇ ॥

(ਹ) ਗੁਰੂ ਜੀ ਮਲੇਛ ਖਾਲਸੇ ਸੰਬੰਧੀ ਵੀ ਬਹੁਤ ਕੁਛ ਆਖਿਆ ਹੈ :

ਅਸੀ ਪੰਥ ਰਚਿਆ ਸੰਤ ਖਾਲਸਾ ਜੀ,
ਬਲੀ ਜੋਧੇ ਬੀਰ ਸਦਾਵੇਂਗੇ ।
ਕੁਝ ਚਿਰ ਪੰਥ ਇਕੱਤਰ ਰਹੇ,
ਫਿਰ ਆਪਸ ਮੇਂ ਫਟ ਜਾਵੇਂਗੇ ।
ਮੇਰੀ ਸਿਖਿਆ ਤਾਈ ਭੁਲਾ ਦੱਸਣ,
ਆਪੋ ਆਪਣੇ ਮਤ ਚਲਾਵੇਂਗੇ ।
ਜਿਨ ਕੇ ਮਨ ਮੇਂ ਹਰੀ ਧਿਆਨ ਨਹੀਂ,
ਸਭ ਪੰਥਨ ਤੇ ਮਿਟ ਜਾਵੇਂਗੇ ।
ਇੱਕ ਖਾਲਸਾ ਪੰਥ ਮਲੇਛ ਹੋਊ,
ਊਚ ਨੀਚ ਕੋ ਬੀਚ ਮਿਲਾਵੇਂਗੇ ।
ਦਲ ਤੜਫ਼ੇ ਵਾਂਗ ਧਮਕੜਾਂ ਦੇ,

ਸ਼ੁਭ ਕਰਮਨ ਤਾਈਂ ਤਜਾਵੇਂਗੀ ।
ਸਭ ਮਾਸ ਸ਼ਰਾਬ ਕੋ ਪਾਨ ਕਰੇ,
ਧ੍ਰਿਗ ਆਪ ਕੋ ਸਿੰਘ ਸਦਾਵੇਂਗੇ ॥

ਭਾਈ ਗੁਰਦਾਸ ਜੀ ਨਿਰਨਾ ਕਰ ਗਏ ਹਨ :
ਬੇਦ ਗ੍ਰੰਥ ਗੁਰ ਹੱਟ ਹੈ, ਜਿਤ ਲਗ ਭਵਜਲ ਪਾਰ ਉਤਾਰਾ !
ਸਤਿਗੁਰ ਬਾਝ ਨ ਬੂਝੀਐ, ਜਿਚਰ ਧਰੇ ਨ ਗੁਰ ਅਵਤਾਰਾ !!

ਇਹ ਸੁਣ ਸਿੰਘ ਚੁੱਪੀ ਸਾਧ ਗਏ ਤੇ ਆਲੇ ਦੁਆਲੇ ਦੇ ਪਿੰਡ ਕੂਕੇ ਸਜ ਗਏ ।

## ਗੁਰੂਨਾਨਕ ਸਰਬ ਸੰਪ੍ਰਦਾਇ ਕਾਨਫਰੰਸ

ਸ੍ਰੀ ਸਤਿਗੁਰ ਪ੍ਰਤਾਪ ਸਿੰਘ ਜੀ ਅੰਗਰੇਜ਼ ਵਲੋਂ ਪਾਈ ਤੇੜ ਨੂੰ ਮੇਟਣ ਦਾ ਹਰ ਸਮੇਂ ਸੰਭਵ ਯਤਨ ਕਰਦੇ ਸਨ। ਸਤਿਗੁਰੂ ਜੀ 1934 ਵਿੱਚ ਗੁਰੂ ਨਾਨਕ ਨਾਮ ਲੇਵਾਂ ਨੂੰ ਇੱਕ ਮੁਠ ਕਰਨ ਦਾ ਸ਼ਲਾਘਾ ਯੋਗ ਉਦਮ ਕੀਤਾ ਤੇ ਉਦਾਸੀ, ਨਿਰਮਲੇ, ਸੇਵਾ ਪੰਥੀ, ਨਿਰੰਕਾਰੀ, ਅਕਾਲੀ, ਨਿਹੰਗ ਆਦਿ ਨੂੰ ਸੱਦੇ ਭੇਜ ਸ੍ਰੀ ਭੈਣੀ ਸਾਹਿਬ, "ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ" ਬੁਲਾਈ। ਜਿਸ ਦੇ ਪ੍ਰਧਾਨ ਸ੍ਰੀ ਅਰਜਨ ਸਿੰਘ ਬਾਗੜੀਆਂ ਨੀਯਤ ਕੀਤੇ ਗਏ। ਉਸ ਵਿੱਚ ਪੰਥ ਦੇ ਉਘੇ ਉਘੇ ਵਿਦਵਾਨ ਨੇਤਾਵਾਂ ਨੇ ਭਾਗ ਲਿਆ, ਜਿਵੇ ਕਿ ਸ੍ਰਦਾਰ ਅਰਜਨ ਸਿੰਘ ਬਾਗੜੀਆਂ, ਮਾਸਟਰ ਤਾਰਾ ਸਿੰਘ, ਸ੍ਰੀ ਸ਼ੇਰ ਸਿੰਘ, ਬਾਬਾ ਸਾਵਣ ਸਿੰਘ, ਸਰਮੁਖ ਸਿੰਘ ਚਮਕ, ਪ੍ਰੋ: ਜੋਧ ਸਿੰਘ ਖਾਲਸਾ ਕਾਲਜ, ਸਰਦਾਰ ਸੁੰਦਰ ਸਿੰਘ ਮਜੀਠਾ ਆਦਿ ਨੇ ਸ਼ਮੂਲੀਅਤ ਅਖਤਿਆਰ ਕੀਤੀ। ਨਾਮਧਾਰੀਆਂ ਦੇ ਮੁਖੀ ਮਹਾਰਾਜ਼ ਨਿਹਾਲ ਸਿੰਘ, ਸੰਤ ਨਿਧਾਨ ਸਿੰਘ ਆਲਿਮ, ਇੰਦਰ ਸਿੰਘ ਚੱਕਰਵਰਤੀ, ਸਰਦਾਰ ਆਤਮਾ ਸਿੰਘ, ਸਰਦਾਰ ਦਇਆ ਸਿੰਘ ਆਦਿ ਸਨ। ਸਭ ਨੇ

ਆਪਣੇ ਵਿਚਾਰ ਰਖੇ, ਪਰ ਸੰਤ ਮੰਗਲ ਸਿੰਘ ਜੀ ਦਾ ਭਾਸ਼ਣ ਨਿਰਾਲਾ ਸੀ। ਇਨ੍ਹਾਂ ਪਹਿਲਾਂ ਆਦਿ ਗਰੰਥ ਸਾਹਿਬ ਵਿਚੋਂ ਦੇਹ ਧਾਰੀ ਗੁਰੂ ਸਬੰਧੀ ਢੁੱਕਵੇ ਪ੍ਰਮਾਣ ਦਿਤੇ ਤੇ ਕਿਹਾ, 'ਰੱਬੀ ਬਾਣੀ, ਜੀਵਨ ਜਾਚ ਸਿਖਾਂਦੀ ਹੈ, ਸਭ ਨਾਲ ਪਿਆਰ ਦਾ ਉਪਦੇਸ਼ ਦੇਂਦੀ ਹੈ,' ਬਾਣੀ ਕਹਿੰਦੀ ਹੈ :

(i) ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥

(ii) ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥
ਪੂਛਹੁ ਬ੍ਰਹਮੇਂ ਨਾਰਦੈ ਬੇਦ ਬਿਆਸੈ ਹੋਇ ॥

(iii) ਭਾਈ ਰੇ ਗੁਰ ਬਿਨੁ ਭਗਤਿ ਨ ਹੋਇ ॥
ਬਿਨੁ ਗੁਰ ਭਗਤਿ ਨ ਪਾਈਐ ਜੇ ਲੋਚੈ ਸਭ ਕੋਇ ॥

ਸੰਸਾਰ ਦੁਖਾਂ ਦਾ ਘਰ ਹੈ ਉਨ੍ਹਾਂ ਦੁਖਾਂ ਤੋਂ ਵੀ ਗੁਰੂ ਮੁਕਤੀ ਬਖਸ਼ਦਾ ਹੈ, ਉਹ ਹਉਮੈ ਦੀ ਪੀੜ ਦੂਰ ਕਰਦਾ ਹੈ।

ਬਿਨ ਗੁਰ ਰੋਗ ਨ ਤੁਟਈ ਹਉਮੈ ਪੀੜ ਨ ਜਾਇ ॥
ਗੁਰ ਪ੍ਰਸਾਦੀ ਮਨਿ ਵਸੈ, ਨਾਮੇ ਰਹੈ ਸਮਾਇ ॥

ਸ੍ਰੀ ਗੁਰੂ ਅਮਰਦਾਸ ਜੀ ਬੜੇ ਜੋਰ ਨਾਲ ਕਹਿੰਦੇ ਹਨ :

ਭਾਈ ਰੇ ਗੁਰ ਬਿਨੁ ਭਗਤਿ ਨ ਹੋਇ ॥
ਬਿਨੁ ਗੁਰ ਭਗਤਿ ਨ ਪਾਈਐ, ਜੇ ਲੋਚੈ ਸਭ ਕੋਇ ॥

ਮੈਂ ਇਸ ਗਰੰਥ ਸਾਹਿਬ ਤੋਂ ਸੋ ਸੌ ਵਾਰੀ ਕੁਰਬਾਨ ਜਾਂਦਾ ਹਾਂ। ਜਿਸਨੇ ਸਤਿਗੁਰ ਦੀ ਤਸਵੀਰ ਖਿੱਚ ਵਖਾਈ ਹੈ :

ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥
ਸੋਹਣੇ ਨਕ ਜਿਨ ਲੰਮੜੇ ਵਾਲਾ ॥

ਕੰਚਨ ਕਾਇਆ ਸੁਇਨਾ ਕੀ ਢਾਲਾ ॥
ਕ੍ਰਿਸ਼ਨ ਮਾਲਾ ਜਪਹੁ ਤੁਸੀਂ ਸਹੇਲੀ ਹੇ ॥
ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ॥
ਬੰਕੇ ਲੋਇਣ ਦੈਤ ਰੀਸਾਲਾ ॥

ਜਿਹੜੇ ਪੁਰਸ਼ ਗੁਰੂ ਦੀ ਨਿੰਦਿਆ ਕਰਦੇ ਹਨ, ਉਨ੍ਹਾਂ ਨੂੰ ਗੁਰੂ ਰਾਮਦਾਸ ਜੀ ਇਹ ਫਤਵਾ ਸੁਨਾਇਆ ਹੈ :

ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ,
ਸੁ ਆਉਖਾ ਜੁਗ ਮਹਿ ਹੋਇਆ ॥
ਨਰਕ ਘੋਰੁ ਦੁਖ ਖੂਹੁ ਹੈ,
ਉੱਥੇ ਪਕੜਿ ਉਹ ਢਇਆ ॥

ਕੂਕ ਪੁਕਾਰ ਨਾ ਸੁਣੈ, ਉਹ ਅਉਖਾ. ਹੋਇ ਹੋਇ ਰੋਇਆ ॥
ਉਨਿ ਹਲਤੁ ਪਲਤੁ ਸਭ ਗਵਾਇਆ, ਲਾਹਾ ਮੂਲ ਸਭ ਖੋਇਆ ॥

ਹੋਇ ਇਕੱਤਰ ਮਿਲਹੁ ਮੇਰੀ ਭਾਈ, ਦੁਬਦਾ ਦੂਰ ਕਰਹੁ ਲਿਵ ਲਾਈ।
ਹਰਿਨਾਮੈ ਕੀ ਹੁਹੁ ਜੋੜੀ, ਗੁਰਮੁਖ ਬੈਠੇ ਸਭਾ ਵਛਾਈ ॥

ਆਓ ! ਅਸੀਂ ਪ੍ਰਣ ਲਈਏ ਕਿ ਨ ਇਥੋਂ ਵਿਛੜੀਏ ਨ ਅੱਗੇ ਜਾਕੇ। ਇਹ ਸਰਬ ਸੰਪ੍ਰਦਾਇ ਭਾਰੀ ਸਫਲ ਰਹੀ ਤੇ ਸਿਖ ਪੰਥ ਵਾਸਤੇ ਇਕ ਮੀਲ ਪੱਥਰ ਗਡ ਗਈ।

ਸ੍ਰ. ਅਰਜਨ ਸਿੰਘ ਬਾਗੜੀਆ ਦੇ ਪ੍ਰਧਾਨਗੀ ਐਡਰੈਸ ਦਾ ਨਿਚੋੜ ਸੀ :—

ਇਸ ਕਾਨਫਰੰਸ ਦਾ ਮਨੋਰਥ ਉਨ੍ਹਾਂ ਸ੍ਰੀ ਗੁਰੂ ਨਾਨਕ ਪੰਥੀ ਸਾਰੀਆਂ ਸੰਪ੍ਰਦਾਵਾਂ ਵਿੱਚ ਪ੍ਰਸਪਰ ਪਰੇਮ ਕਰਨਾ ਅਤੇ ਏਕਤਾ ਕਰਨਾ ਹੈ,

ਜਿੰਨਾਂ ਦੇ ਵਿਸ਼ਵਾਸ ਦੀ ਨੀਂਹ, ਸਤਿਗੁਰਾਂ ਦੀ ਉਚਾਰੀ ਬਾਣੀ ਹੈ, ਜੋ ਸ੍ਰੀ ਗੁਰੂ ਗਰੰਥ ਸਾਹਿਬ ਤੇ ਸ੍ਰੀ ਦਸਮ ਗਰੰਥ ਵਿਚ ਵਿਦਮਾਨ ਹੈ।

ਇਸ ਕਾਨਫਰੰਸ ਦਾ ਮੁਖ ਮਤਾ ਸੀ :

ਇਹ ਕਾਨਫਰੰਸ ਸਮੂੰਹ ਸੰਪ੍ਰਦਾਵਾਂ ਤੇ ਸੰਤਾਂ, ਮਹੰਤਾਂ ਪ੍ਰਚਾਰਕਾਂ ਰਾਗੀਆਂ, ਗਿਆਨੀਆਂ, ਅਖਬਾਰਾਂ ਦੇ ਐਡੀਟਰਾਂ ਤੇ ਹੋਰ ਜੁਮੇਵਾਰ ਸਜਨਾਂ ਨੂੰ ਬੇਨਤੀ ਕਰਦੀ ਹੈ, ਕਿ ਉਹ ਆਪਣੇ ਪ੍ਰਚਾਰ ਵਿਚੋਂ ਕਿਸੇ ਸੰਪ੍ਰਦਾਏ ਦੇ ਅਸੂਲਾਂ ਜਾਂ ਮਰਯਾਦਾਂ ਉਤੇ ਕੋਈ ਹਮਲਾ ਨਾ ਕਰੇ ਅਤੇ ਆਪਣੇ ਅਸੂਲਾਂ ਦਾ ਪਰੇਮ ਅਤੇ ਪਿਆਰ ਅਤੇ ਵਿਦਵਤਾਂ ਦੀਆਂ ਖੂਬੀਆਂ ਅਨੁਸਾਰ ਮੰਡਨ ਰੂਪ ਪ੍ਰਚਾਰ ਕਰਨ। ਇਹ ਕਾਨਫਰੰਸ ਭਲੀ ਭਾਂਤ ਸਫਲ ਰਹੀ। ਅਤੇ ਸਮੂਹ ਅਖਬਾਰਾਂ ਨੇ ਪ੍ਰਸੰਸਾ ਕੀਤੀ।

ਇੱਕ ਸਮੇਂ ਨਨਕਾਣਾ ਸਾਹਿਬ ਦੇ ਮੇਲੇ ਸਮੇਂ ਸ੍ਰ. ਮਤਾਬ ਸਿੰਘ ਤੇ ਸ੍ਰ. ਬੂਟਾ ਸਿੰਘ ਜੀ (ਮੈਨੇਜਰ ਗੁਰਦਵਾਰਾ ਨਨਕਾਣਾ ਸਾਹਿਬ) ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਅਰਜ ਕਰਨ ਆਏ ਕਿ ਅਸੀ ਸਰਬ ਸੰਪ੍ਰਦਾਇ ਦਾ ਦੀਵਾਨ ਰਖਿਆ ਹੋਇਆ ਹੈ, ਤੁਸੀਂ ਜਰੂਰ ਦਰਸ਼ਨ ਦਿਉ। ਸੱਚੇ ਪਾਤਸ਼ਾਹ ਜੀ ਦੇ ਨਾਲ ਸੰਤ ਮੰਗਲ ਸਿੰਘ, ਇੰਦਰ ਸਿੰਘ ਚਕਰਵ੍ਰਤੀ, ਫਤਹ ਸਿੰਘ, ਭਗਤ ਸਿੰਘ ਨਿਧਾਨ ਸਿੰਘ ਆਲਿਮ ਜੀ ਅਤੇ ਬੰਤਾ ਸਿੰਘ ਭਗਤ ਸਿੰਘ ਆਦਿ ਜਥੇਦਾਰ ਗਏ। ਸੱਚੇ ਪਾਤਸ਼ਾਹ ਸਮੇਤ ਇਨ੍ਹਾਂ ਜਥੇਦਾਰਾਂ ਅਗਲੇ ਦਿਨ ਦੀਵਾਨ ਅਸਥਾਨ ਤੇ ਜਾ ਦਰਸ਼ਨ ਦਿਤੇ। ਉਨ੍ਹਾਂ ਸੱਚੇ ਪਾਤਸ਼ਾਹ ਜੀ ਦਾ ਨਿਘਾ ਸੁਵਾਗਤ ਕੀਤਾ। ਅੱਗੇ ਨਿਰਮਲ ਪੰਥੀਏ, ਸੇਵਾ ਪੰਥੀ ਨਿਰਬਾਣ ਪੰਥੀ, ਚਿਮਟੇ ਵਾਲੇ ਅਤੇ ਬੁਢਾ ਦਲ ਦੇ ਤੇ ਅਕਾਲੀ ਭਰਾ ਵੀ ਬੈਠੇ ਸਨ। ਉਸ ਸਮੇਂ ਬੁਲਾਰਿਆਂ ਸ੍ਰੀ ਭੈਣੀ ਸਾਹਿਬ ਸਰਬ ਸੰਪ੍ਰਦਾਇ ਦੀ ਪ੍ਰਸੰਸਾ ਕੀਤੀ। ਸਭ ਮੁਖੀਆਂ ਆਪਣੇ ਆਪਣੇ ਵਿਚਾਰ ਰਖੇ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰੇਮ ਸੰਦੇਸ਼ ਨੂੰ ਘਰ-ਘਰ ਪਹੁੰਚਾਣ ਵਾਸਤੇ ਉਤਸਾਹਿਤ ਕੀਤਾ। ਸੰਤ ਇੰਦਰ ਸਿੰਘ ਜੀ ਚਕਰਵਰਤੀ

ਗੁਰੂ ਨਾਨਕ ਦੇਵ ਜੀ ਦੇ ਰੰਗ ਬਰੰਗੇ ਫੁੱਲਾਂ ਦੀ ਮਹਿਕ ਦੀ ਫੁਲਵਾੜੀ ਦੱਸੀ ਪਰ ਸੰਤ ਮੰਗਲ ਸਿੰਘ ਜੀ ਪੂਰੀ ਮਸਤੀ ਵਿੱਚ ਸਨ, ਇਨ੍ਹਾਂ ਉਠਦਿਆਂ ਹੀ ਕਿਹਾ, "ਉਇ ਅੰਨ੍ਹਿਉ ਲੋਕੋ !' ਗੁਰੂ ਨਾਨਕ ਨੂੰ ਬੰਦਾ ਨਾ ਸਮਝੋ, ਉਹ ਤਾਂ ਅਕਾਲ ਪੁਰਖ ਸੀ। ਉਹ ਸੰਸਾਰ ਭਲਾਈ ਲਈ ਦੇਹ ਧਾਰਕੇ ਆਇਆ ਸੀ, ਗੁਰੂ ਉਹ ਹਸਤੀ ਹੈ, ਜਿਸਦੇ ਦਰਸ਼ਨਾਂ ਵਿੱਚ ਅੰਮ੍ਰਿਤ, ਗੁਰੂ ਦੇ ਚਰਨਾਂ ਵਿੱਚ ਕਲਪ ਬਿਰਛ, ਕਾਮਧੇਨਾਂ ਦੇ ਵਗਾਂਦੇ ਵਗ, ਗੁਰੂ ਦੀ ਗਲੀ ਵਿੱਚ ਬਾਦਸ਼ਾਹੀਆਂ ਰੁਲਦੀਆਂ ਫਿਰਦੀਆਂ ਹਨ। ਗੁਰੂ ਪਾਸੋਂ ਮਨ ਦੀਆਂ ਮੁਰਾਦਾਂ ਪੂਰੀਆਂ ਹੁੰਦੀਆਂ ਹਨ। ਇਥੇ ਹੀਰੇ, ਲਾਲ, ਮੋਤੀਆਂ ਦੇ ਢੇਰਾਂ ਦੇ ਢੇਰ ਹਨ। ਜਿਨ੍ਹਾਂ ਖਾਤਰ ਬਾਦਸ਼ਾਹੀਆਂ ਲੜ ਲੜ ਮਰਦੀਆਂ ਹਨ, ਇਥੇ ਸਾਂਭੀਆਂ ਨਹੀਂ ਜਾਂਦੀਆਂ :

ਸਤਿਗੁਰ ਪੁਰਖੁ ਅੰਮ੍ਰਿਤਸਰ ਵਡਭਾਗੀ ਨਾਵਹਿ ਆਇ ॥
ਉਨ ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮ ਦ੍ਰਿੜਾਇ ॥

ਗੁਰੂ ਨੇ ਕੋਈ ਵਸਤੂ ਖਰੀਦਣ ਨਹੀਂ ਜਾਣੀ, ਕਿਸੇ ਮੰਡੀ ਤੋਂ ਪਤਾ ਨਹੀਂ ਕਰਨਾ। ਨਹੀਂ ਨਹੀਂ, ਉਹ ਸਭ ਦਾਤਾਂ ਦਾ ਮਾਲਕ ਹੈ।

(ੳ) ਗੁਰੂ ਤੀਰਥ ਗੁਰ ਪਾਰਜਾਤ ਗੁਰ ਮਨਸਾ ਪੂਰਣ ਹਾਰੁ।
ਗੁਰੂਦਾਤਾ ਹਰਿਨਾਮ ਦੇਇ ਉਬਰੈ ਸਭ ਸੰਸਾਰ ॥
ਇਸ ਗੁਰੂ ਦੇ ਦਰ ਤੇ ਬਾਦਸ਼ਾਹੀਆਂ ਰੁਲਦੀਆਂ ਫਿਰਦੀਆਂ ਹਨ।

(ਅ) ਲਖ ਖੁਸ਼ੀਆਂ ਪਾਤਸ਼ਾਹੀਆਂ ਜੇ ਸਤਿਗੁਰੂ ਨਦਰਿ ਕਰੇਇ ॥
ਨਿਮਖ ਏਕ ਹਰਿਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ ॥

ਹੋਰ ਗਲਾਂ ਦਾ ਭੋਗ ਪਾਉ, ਮਨੁੱਖ ਜਿਹੜਾ ਹੜਬੂ-ਹੜਬੂ ਕਰਦਾ ਫਿਰਦਾ ਹੈ, ਜਿਹੜੀਆਂ ਭਟਕਣਾਂ ਦੇ ਭਾਂਬੜ ਮੱਚੇ ਪਏ ਹਨ, ਕੇਵਲ ਸਤਿਗੁਰ ਦੇ ਦਰਸ਼ਨਾਂ ਨਾਲ ਬਰਫ ਵਰਗੇ ਠੰਡੇ-ਠਾਰ ਹੋ ਜਾਂਦੇ ਹਨ :–

ਸਤਿਗੁਰ ਦਰਸਨਿ ਅਗਨਿ ਨਵਾਰੀ,
ਸਤਿਗੁਰ ਭੇਟਤ ਹਉਮੈ ਮਾਰੀ ॥

ਕੂਕਿਓ ! ਤੁਸੀਂ ਮੇਰੀ ਗਲ ਕੰਨਾਂ ਤੋਂ ਪਗ ਚੁੱਕ ਕੇ ਸੁਣੋ ਆਪਣੇ ਆਸਣ, ਡੋਰੀ, ਗੜਵਾਂ ਰਖਿਆ ਕਰੋ। ਗੰਦੀਆ ਦਰੀਆਂ ਉੱਤੇ ਹੀ ਚਿੱਤੜ ਨਾ ਘਸਾਂਦੇ ਰਿਹਾ ਕਰੋ, ਬੇਹੰਗਮਾਂ ਨੂੰ ਪੱਕੀ-ਪਕਾਈ ਰੋਟੀ ਨਾ ਦਿਉ। ਉਨ੍ਹਾਂ ਨੂੰ ਕਹੋ ਕਿ ਉਹ ਬਾਹਰ ਜਾ ਕੇ ਭਜਨ ਕਰਨ। ਉਹ ਅੱਠੀ ਪਹਿਰੀ ਪ੍ਰਸ਼ਾਦਾ ਆਪਣਾ ਹੱਥੀ ਪਕਾਕੇ ਖਾਣ, ਜ਼ਿਹੜਾ ਬੇਹੰਗਮ ਗ੍ਰਿਸਤੀਆਂ ਦਾ ਗਤਾਵਾ ਕਰ ਸਕਦਾ ਹੈ, ਮੂੰਡਾ ਖਿਡਾ ਸਕਦਾ ਹੈ, ਉਹਨੂੰ ਪ੍ਰਸ਼ਾਦਾ ਮਤ ਦਿਉ। ਪੁਰਾਣੇ ਸਿੱਖ ਜਿਸ ਘਰ ਜਾਂਦੇ ਸਨ,ਉਨ੍ਹਾਂ ਨੂੰ ਅੰਮ੍ਰਿਤ ਵੇਲੇ ਉਠਾ ਇਸ਼ਨਾਨ ਕਰਾ, ਭਜਨ ਕਰਨ ਵੱਲ ਮੋੜਦੇ ਸਨ। ਵੱਡਿਆਂ ਲੋਕਾਂ ਨੂੰ ਚਾਹੀਦਾ ਹੈਕਿ ਉਹ ਆਪਣੀਆਂ ਲੜਕੀਆਂ ਗ਼ੀਬਾਂ ਨੂੰ ਦੇਣ। ਉਦਾਸੀਏ, ਨਿਰਮਲੀਏ, ਸੇਵਾ ਪੰਥੀਏ ਮਿਲਕੇ ਰਹੋ । ਅੱਗੋਂ ਤੋਂ ਸਾਂਝੇ ਦੌਰੇ ਕੀਤੇ ਜਾਣਗੇ। ਅਸੀਂ ਖ਼ੱਤਰੀਆਂ, ਬ੍ਰਾਹਮਣਾਂ ਨੂੰ ਅੰਮ੍ਰਿਤ ਛਕਾਵਾਂਗੇ। ਦੂਜਿਆਂ ਨੂੰ ਅਕਾਲੀ ਭਰਾ ਸਾਂਭ ਲੈਣਗੇ।

ਸੰਤ ਭਗਤ ਸਿੰਘ ਜੀ ਉਠੱਦਿਆਂ ਹੀ ਕਿਹਾ, "ਬਹਿ ਜਾ ਓਇ ਮੰਗਲਾ ! ਸਾਰੇ ਗਜ਼ਕੇ ਆਖੋ ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ! ਸੁਣੋ !" ਸਾਹਿਬ ਗੁਰੂ ਗੋਬਿੰਦ ਸਿੰਘ ਜੀ ਕਹਿ ਗਏ ਹਨ।

ਧੰਨ ਸਉ ਦਿਵਸ ਪ੍ਰਗਟ ਬਪ ਧਾਰੇ।
ਵਾਹਿ ਨਿਵਾਸ ਸਭ ਦੂਵ ਕਨਾਰੈ ॥
ਰਿਲ ਪੁਰ ਬੀਚ ਬਾਢੀ ਸੁਤ ਹੋਈ ।
ਬਾਢੀ ਸੁਤ ਗੁਰ ਕਹੀਐ ਜੋਈ ॥
ਸੋ ਮਮ ਕਲਾ ਤੇ ਅਵਤਾਰ ਹੋਈ।

ਗੁਰੂ ਗੋਬਿੰਦ ਸਿੰਘ ਜੀ ਪਿਛੋਂ ਸਿੰਘ ਪਿਆਲੀਆਂ ਵਿੱਚ ਡੁੱਬ ਮੋਏ

ਕੁੜੀਆਂ ਮਾਰਨ ਲਗ ਪਏ। ਗੁਰੂ ਜੀ ਦਾ ਬਚਨ ਹੈ :

ਜਾਹੀ ਕੁਲ ਤੇ ਪ੍ਰਗਟ ਹੋਇ ਤਾਹੀ ਕੁਲ ਕੋ ਨਾਮ।
ਪੁਨ ਦੁਆਦਸ ਗੁਰਿੰਦ ਕੋ ਮੇਰੀ ਹੈ ਪ੍ਰਨਾਮ॥

ਇਸ ਵੇਲੇ ਇਹ ਹਾਲਤ ਹੈ ਕਿ ਸਾਡੇ ਹੱਥੋਂ ਟੁੱਕਰ ਖੋਹ ਲੈਂਦੇ ਹਨ। ਜੇ ਰਾਜ ਮਿਲ ਗਿਆ ਤਾਂ ਕੀ ਵਰਤਾਰਾ ਵਰਤੇਗਾ। ਤੁਸੀਂ ਆਪ ਹੀ ਅੰਦਾਜ਼ਾ ਲਾਉ।

ਸੰਤ ਨਿਧਾਨ ਸਿੰਘ ਜੀ ਆਲਿਮ ਕਿਹਾ ! ਸਿੱਖੀ ਪਿਆਰ ਹੈ, ਸਾਨੂੰ ਆਪਣੇ-ਆਪਣੇ ਥਾਂ ਰਹਿੰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰੇਮ ਸੰਦੇਸ਼ ਘਰ-ਘਰ ਪਹੁੰਚਾਣਾ ਚਾਹੀਦਾ ਹੈ। ਇਸੇ ਢੰਗ ਨਾਲ ਅਸੀਂ ਜਿਉਂਦੇ ਰਹਿ ਸਕਦੇ ਹਾਂ।

## ਰਾਵਲਪਿੰਡੀ ਵਿੱਚ ਗੁਰਪੁਰਬ

ਇੱਕ ਸਮੇਂ ਰਾਵਲਪਿੰਡੀ ਸ਼ਹਿਰ ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਦਿਵਸ ਮਨਾਇਆ ਜਾ ਰਿਹਾ ਸੀ। ਉਸ ਸਮਾਗਮ ਵਿੱਚ ਸ੍ਰ. ਆਤਮਾ ਸਿੰਘ, ਸੰਤ ਮੰਗਲ ਸਿੰਘ, ਸੰਤ ਸੁਰੈਣ ਸਿੰਘ ਗ੍ਰੀਬ, ਪ੍ਰਧਾਨ ਨਾਮ-ਧਾਰੀ ਸੰਗਤ ਰਾਵਲਪਿੰਡੀ, ਜਥੇਦਾਰ ਨਰਾਇਣ ਸਿੰਘ, ਜਥੇਦਾਰ ਹਰਰਾਮ ਸਿੰਘ ਜੀ ਦਲੇਰ, ਲੇਖਕ ਨਿਹਾਲ ਸਿੰਘ ਤੇ ਮ: ਸੋਹਣ ਸਿੰਘ ਧੌਣ-ਭੇਨ ਤੇ ਹੋਰ ਗੁਰਮੁਖ ਪਿਆਰੇ ਗਏ। ਸਟੇਜ ਤੇ ਲਾਗੇ ਸ੍ਰ. ਮੁਖਬੈਨ ਸਿੰਘ ਮਲਕ, ਸ੍ਰ. ਸੰਤੋਖ ਸਿੰਘ ਤੇ ਹੋਰ ਸੰਗਤਾਂ ਸਜੀਆਂ ਪਈਆਂ ਸਨ। ਸਟੇਜ ਸਕੱਤਰ ਨੇ ਸੰਤ ਮੰਗਲ ਸਿੰਘ ਜੀ ਨੂੰ ਬੋਲਣ ਵਾਸਤੇ ਕਿਹਾ। ਸੰਤਾਂ ਨੇ ਉਠਦਿਆਂ ਹੀ ਕਿਹਾ, ਸਿੰਘੋ ! ਤੁਹਾਨੂੰ ਪਤਾ ਨਹੀਂ ਇਸ ਵੀਹਵੀਂ ਸਦੀ ਵਿੱਚ ਵੀ ਸਮਝ ਕਿਉਂ ਨਹੀਂ ਆਈ। ਐਂਵੇਂ ਇਹ ਕੂੜਾ ਮੂੰਹ ਤੇ ਚੁੱਕੀ ਫਿਰਦੇ ਹੋ। ਲੱਸੀ ਪੀਣੋਂ ਵੀ ਗਇਓ। ਸਭ ਪਾਸੇ ਚੁੱਪ ਵਰਤ ਗਈ। ਬਹੁਤਿਆਂ ਕੰਨ ਚੁੱਕ

ਲਏ। ਉਨ੍ਹਾ ਕਿਹਾ, 'ਬਾਣੀ ਵਿੱਚ ਆਇਆ ਹੈ ;

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ।
ਸੁ ਭਲਕੇ ਉਠਿ ਹਰਿਨਾਮ ਧਿਆਵੈ।
ਉਦਮੁ ਕਰੇ ਭਲਕੇ ਪਰਭਾਤੀ,
ਇਸ਼ਨਾਨੁ ਕਰੇ ਅੰਮ੍ਰਿਤਸਰ ਨਾਵੈ।
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖਿ ਪਾਪ ਦੋਖ ਲਹਿ ਜਾਵੈ।

ਜਿਹੜਾ ਪ੍ਰਾਣੀ ਇਸ ਬਾਣੀ ਤੇ ਅਮਲ ਕਰਦਾ ਹੈ, ਉਹ ਸਿੱਖ ਹੈ, ਜਿਹੜਾ ਨਹੀਂ ਕਰਦਾ, ਉਹ ਅਸਿੱਖ, ਤੁਸੀਂ ਆਪਣੇ ਅੰਦਰ ਝਾਤ ਮਾਰੋ, ਕੀ ਸਵੇਰੇ ਉੱਠਦੇ ਹੋ ? ਆਏ ਸਾਧੂ ਦੀ ਸੇਵਾ ਕਰਦੇ ਹੋ ? ਇਸ਼ਨਾਨ ਕਰਦੇ ਹੋ ? ਚੋ ਅੱਖਰ ਦਾ ਸਿਮਰਨ ਕਰਦੇ ਹੋ ? ਘੱਟ ਨਹੀਂ ਤੋਲਦੇ ਹੋ ? ਵੱਢੀ ਨਹੀਂ ਲੈਂਦੇ ਹੋ ? ਤਾਂ ਠੀਕ ਹੈ, ਨਹੀਂ ਤਾਂ ਇਹ ਕੂੜਾ ਈ ਏ। ਸਿੱਖ ਬਣੋ ਤਾਂ ਭਾਈ ਘਨ੍ਹਈਏ ਵਾਂਗੂ, ਜਿਹੜਾ ਜੰਗ ਸਮੇਂ ਵੀ ਦੁਸ਼ਮਣ ਨੂੰ ਪਾਣੀ ਪਿਲਾਂਦਾ ਸੀ। ਸਿੱਖ ਬਣੋ ਭਾਈ ਤਾਰੂ ਸਿੰਘ ਤੇ ਭਾਈ ਮਨੀ ਸਿੰਘ ਵਰਗੇ, ਬੰਦ-ਬੰਦ ਕਟਵਾ ਦਿੱਤਾ ਪਰ ਬਚਨ ਤੇ ਨਹੀਂ ਫਿਰੇ, ਸਿੱਖ ਸੀ ਤਾਂ ਭਾਈ ਕਪੂਰ ਸਿੰਘ, ਜਿਸ ਨਵਾਬੀ ਨੂੰ ਲੱਤ ਮਾਰ ਦਿੱਤੀ ਤੇ ਸੇਵਾ ਨੂੰ ਤਿਆਗਣ ਵਾਸਤੇ ਤਿਆਰ ਨਾ ਹੋਇਆ। ਧੰਨ ਉਹ ਸਿੱਖ ਜਿਹੜੇ ਬੇਗਾਨੀ ਧੀ ਭੈਣ ਨੂੰ ਆਪਣੀ ਧੀ ਭੈਣ ਸਮਝਦੇ ਸਨ। ਬੇਗਾਨੀ ਅੰਸ਼ ਗਊ ਸਮਾਨ। ਉਹ ਸ਼ਰਾਬ ਨਹੀਂ ਪੀਂਦੇ ਸਨ, ਮਾਸ ਨਹੀਂ ਖਾਂਦੇ ਸਨ, ਹਵਨ ਕਰਦੇ ਸਨ, ਸ਼ਬਦ ਪੜ੍ਹਦੇ ਸਨ। ਇੱਕ ਮੁਸਲਮਾਨ ਤਾਰੀਖ ਦਾਨ ਲਿਖਦਾ ਹੈ ਕਿ ਇਹ ਕੁੱਤੇ ਕਿਸੇ ਦੀ ਧੀ ਭੈਣ ਨੂੰ ਮੈਲੀ ਅੱਖ ਨਾਲ ਨਹੀਂ ਵੇਖਦੇ, ਕਿਸੇ ਢ ਪੈਸੇ ਨਹੀਂ ਲੈਂਦੇ।

'ਜ਼ੂਗ ਸੱਚੋ :
ਜਪੂਜੀ ਨ ਰਹਿਰਾਸ, ਪਢੇ ਸਨੇ ਕਬੀ ਖਾਸ,

ਔਰ ਜੇ ਪਢਤ ਖਾਸ, ਗਰ ਤਿਨ ਯੌ ਰਹੈ ॥
ਕਹਾ ਰਬ ਬਹਿਰਾ ਹੈ, ਗਹਿਰਾ ਪੁਕਾਰੈ ਜੋਹੂ,
ਸਹਿਰਾ ਮੈ ਜਾਇ ਲੁਕਮੇ ਰਜਾਇ ਲੈ ਤਰੈ ॥

ਗਿਆਨੀ ਗਿਆਨ ਸਿੰਘ

ਨਾ ਬਾਨੀ ਪੜ੍ਹੀ ਜਾਤ ਹੈਂ,
ਨ ਪਿੰਡੇ ਕਬੀ ਨਾਤ ਹੈਂ ॥
ਨਿਤ ਹੰਸੀ ਉਡਾਤ ਹੈਂ,
ਕੈਸੇ ਸਿੱਖ ਕਰਾਤ ਹੈ ?

ਪਿਆਰੇ ਖਾਲਸਿਉ ! ਪੁਰਾਣੇ ਸਿੱਖਾਂ ਦੇ ਪੈਰਾ ਤੇ ਚੱਲੋ, ਇਸ਼ਨਾਨ ਕਰੋ, ਨਾਮ ਜਪੋ, ਖਾਣ ਪੀਣ ਮਰਯਾਦਾ ਮੁਤਾਬਕ ਰਹੋ, ਜੇ ਨਹੀਂ ਚੱਲਦੇ ਤਾਂ ਮੇਰੀ ਗੱਲ ਦਾ ਬੁਰਾ ਨਾ ਮਨਾਇਓ,ਮੈਂ ਦਰਗਾਹੀ ਹੁਕਮ ਸੁਣਾਂਦਾ ਹਾਂ।

## ਪੰਜੇ ਸਾਹਬਿ ਦਾ ਦੌਰਾ

ਇੱਕ ਸਮੇਂ ਸੰਤ ਜੀ ਸੰਤ ਭਗਤ ਸਿੰਘ, ਮਿੱਤ ਸਿੰਘ, ਮਿਲਖਾ ਸਿੰਘ ਮਨਸ਼ਾ ਸਿੰਘ ਅਤੇ ਕੁੰਦਨ ਸਿੰਘ ਪੰਜੇ ਸਾਹਿਬ ਦੇ ਦਰਸ਼ਨਾਂ ਨੂੰ ਗਏ। ਉੱਥੇ ਇਤਿਹਾਸਿਕ ਗੁਰਦਵਾਰੇ ਦੇ ਪ੍ਰਬੰਧਕਾਂ ਕੋਈ ਥਾਂ ਨਾ ਦਿੱਤੀ। ਉਹ ਉੱਥੇ ਮੱਥਾ ਟੇਕ ਬਾਹਰ ਆ ਗਏ ਤੇ ਦੂਸਰੇ ਬਜਾਰ ਵੱਲ ਨਿਕਲ ਟੁਰੇ। ਉਥੇ ਧਰਮਸ਼ਾਲਾ ਸ਼ੀ,ਉਥੇ ਜਾ ਡੇਰਾ ਕੀਤਾ। ਰਾਤ ਗੁਜਰੀ। ਅੰਮ੍ਰਿਤ ਵੇਲਾ ਹੋਇਆ, ਇਸ਼ਨਾਨ ਕੀਤਾ ਤੇ ਪ੍ਰਕਾਸ ਵਾਲੀ ਥਾਂ ਤੇ ਜਾ ਮੱਥਾ ਟੇਕਿਆ। ਉਥੇ ਇੱਕ ਬੀਬੀ ਸੁਖਮਨੀ ਸਾਹਿਬ ਦਾ ਪਾਠ ਕਰ ਰਹੀ ਸੀ, ਜਦ ਥੋੜਾ ਸਮਾਂ ਗੁਜਰਿਆਂ ਤਾਂ ਉਸ ਲੜਕੀ ਨੂੰ ਫਰਿਸ਼ਤਾ ਜੀ ਕਿਹਾ, "ਬੀਬੀ ਸਾਡੇ ਕੱਪੜ ਧੋ ਲਿਆ।" ਬੀਬੀ ਹੈਰਾਨ ਪ੍ਰੇਸ਼ਾਨ ਪਰ ਉਹ ਪਾਠ ਕਰਦੀ ਗਈ। ਮੁੜ ਸੰਤਾਂ ਕਿਹਾ, ਬੀਬੀ ਸੁਣਿਆ ਨਹੀਂ ? ਐਂਵੇਂ ਦਰਬਾਰ ਤੇ ਗਾਲਾਂ ਨ ਡੇਗੀ ਜਾ, ਕੀ ਪਾਠ ਕਰ ਰਹੀ ਹੈਂ ? ਤੂੰ ਇਹ ਨਹੀਂ ਪੜਿਆ ;

ਚਰਨ ਸਾਧ ਕੇ ਧੋਇ ਧੋਇ ਪੀਉ।
ਅਰਪਿ ਸਾਧ ਕਉ ਅਪਨਾ ਜੀਉ॥
ਸਾਧ ਕੀ ਧੂਰਿ ਕਰਹੁ ਇਸਨਾਨੁ।
ਸਾਧ ਊਪਰਿ ਜਾਈਐ ਕੁਰਬਾਨੁ॥

ਉਸ ਕੁੜੀ ਨੇ ਦਰਬਾਰ ਸਾਹਿਬ ਤੇ ਰੁਮਾਲ ਪਾਇਆ ਤੇ ਭਰੀ ਭੀਤੀ ਡੇਰੇ ਦੇ ਗ੍ਰੰਥੀ ਕੋਲ ਗਈ। ਉਹ ਆਇਆ ਤੇ ਵੇਖਿਆ ਕਿ ਸਿੱਧੀਆਂ ਪੱਗਾਂ ਵਾਲੇ ਕੂਕੇ ਬੈਠੇ ਹਨ। ਉਸ ਸੰਤਾਂ ਨੂੰ ਕੁਝ ਨਾ ਕਿਹਾ, ਸਿੱਧਾ ਥ ਣ ਚਲਾ ਗਿਆ। ਗ੍ਰੰਥੀ ਦੇ ਬਾਹਰ ਜਾਣ ਦੀ ਦੇਰ ਸੀ ਇਨ੍ਹਾਂ ਮਸਤਾਨੇ ਅੰਦਰੋਂ ਕੁੰਡਾ ਲਾ ਦਿੱਤਾ। ਚੌਕੜਾ ਮਾਰ ਮਾਲਾ ਫੇਰਨ ਲੱਗੇ। ਥ ਣੇਦਾਰ ਕੁਝ ਸਿਪਾਹੀਆਂ ਨਾਲ ਧਰਮਸ਼ਾਲਾ ਵੱਲ ਆਇਆ। ਅੱਗੋਂ ਦਰਵਾਜ਼ਾ ਬੰਦ ਸੀ, ਸਿਪਾਹੀਆਂ ਦਰਵਾਜ਼ਾ ਖੜਕਾਇਆ। ਸੰਤ ਭਗਤ ਸਿੰਘ ਉਠੇ ਤੇ ਪੁ ਛੱਿਆ 'ਥਾਣੇਦਾਰ ਸਾਹਿਬ ਤੁਸੀਂ ਹਿੰਦੂ ਹੋ ਜਾਂ ਮੁਸਲਮਾਨ ?' ਉਤਰ ਸੀ ਮੁਸਲਮਾਨ ਸੰਤਾਂ ਦਰਵਾਜ਼ਾ ਖੋਲਿਆ। ਪੁਲਿਸ ਅੰਦਰ ਆ ਗਈ, ਸਿੱਖ ਵੀ ਆ ਜੁੜੇ। ਸੰਤਾਂ ਨੇ ਭਾਈ ਨੰਦ ਲਾਲ ਦੀਆਂ ਗਜ਼ਲਾਂ ਵਿੱਚ ਮਾਰਫਤ ਦੇ ਭਿੱਜੇ ਬਦ ਸੁਣਾਏ। ਕੁਝ ਬੁਲ੍ਹੈ ਸ਼ਾਹ ਦੀਆਂ ਕਾਫੀਆਂ ਪੜ੍ਹੀਆਂ, ਕੁਝ ਕੁਰਾਨ ਦੀਆਂ ਆਇਤਾ ਵਿੱਚੋਂ ਪੇਸ਼ ਕੀਤੇ।

ੳ ਦਰ ਵਜੂਦੇ ਖਾਕੀਆਂ ਪਾਕੀ ਅਜ਼ੇਸ਼ਤ
ਮਾ ਖੁਦਾਇ ਪਾਕ ਰਾ ਬੀਨੰਦਹ ਏਮ
ਮਾ ਬਪਾਇ ਸ਼ਰਿ ਅਫਗੰਦਹ ਏਮ
ਅਜ ਦੋ ਆਲਮ ਦਸਤ ਗ ਅਫਸੰਦਹ ਏਮ
ਨੇਸਤ ਦਰ ਹਰ ਚਸ਼ਮ ਗੈਰ ਅਜ਼ ਨੂਰੇ ਓ
ਸੁਹਬਤੇ ਮਰਦਾਨੇ ਹਕ ਜੋਇੰਦਹ ਏਮ=53
ਅ ਈ; ਚਸ਼ਮੇ ਤੁ ਖਾਨਾ ਏ ਦਰਦ ਮੰਦਾਨ ਅਸਤ
ਈ: ਤਖਤੇ ਵਜੂਦੇ ਮਸਨਦੇ ਸੁਲਤਾਨ ਅਸਤ

ਹਰ ਭੁਲਹਵਸੇ ਬਸੂਏ ਓ ਰਾਹ ਨ ਬੁਰੰਦ
ਕਿਹ ਈ. ਰਾਹ ਤਾਅਲਕ ਮੰਜਲੇ ਮਰਦਾਨਾਸਤ

ਤਾਂ ਮੰਗਲ ਸਿਘ ਜੀ ਵਿੱਚੋਂ ਹੀ ਕਿਹਾ, 'ਜਨਾਬ ਤੁਸੀਂ ਅਕਲ ਮੰਦ ਹੋ। ਜਰਾ ਸੋਚੋ, ਇਹ ਧਰਮਸ਼ਾਲਾ, ਗੁਰਦਵਾਰੇ ਜਾਂ ਮਸੀਤਾਂ ਮੁਸਾਫਰਾਂ ਵਾਸਤੇ ਹਨ ਜਾਂ ਚੋਰਾਂ ਡਾਕੂਆਂ ਵਾਸਤੇ ? ਅਸੀਂ ਪੰਜਾਬ ਤੋਂ ਚਲਕੇ ਬ ਬੇ ਦੇ ਸਥਾਨ ਦੇ ਦਰਸ਼ਨ ਕਰਨ ਗਏ। ਸਾਨੂੰ ਰਾਤ ਨਹੀਂ ਕੱਟਣੀ ਮਿਲੀ। ਇਹ ਲੋਕ ਕੇਵਲ ਬਾਣੀ ਪੜ੍ਹਦੇ ਹਨ, ਅਮਲ ਨਹੀਂ ਕਰਦੇ। ਤੁਸੀਂ ਦੱਸੋ ? ਜੇ ਅਸੀਂ ਝੂਠੇ ਹਾਂ ਤਾਂ ਸਾਨੂੰ ਸਜਾ ਦਿਉ ਜੇ ਠੀਕ ਹੈ ਤਾਂ ਤੁਸੀ ਜਾਣੋ। ਭਾਈ ਗੁਰਦਾਸ ਦਾ ਫੁਰਮਾਨ ਹੈ :- ਰੱਬ ਦੀ ਦਰਗਾਹ ਵਿੱਚ ਨ ਕੋਈ ਹਿੰਦੂ ਹੈ, ਨਾ ਕੋਈ ਮੁਸਲਮਾਨ, ਉਥੇ ਅਮਲਾਂ ਤੇ ਨਬੇੜਾ ਹੋਵੇਗਾ।

ਬਾਬਾ ਆਖੈ ਹਾਜੀਆਂ,
ਸ਼ੁਭ ਅਮਲਾਂ ਬਾਝੋਂ ਦੋਨੋ ਰੋਈ।
ਦਰਗਾਹ ਅੰਦਰ ਲੈਣ ਨਾ ਢੋਈ !!

ਇਹ ਸੁਣ ਸਭ ਚੁੱਪ ਹੋ ਗਏ। ਥ ਨੇਦਾਰ ਤੇ ਪੁਲਿਸ ਵਾਪਸ ਚਲੀ ਗਈ। ਪ੍ਰਬੰਧਕਾਂ ਸੰਤਾਂ ਨੂੰ ਰਸਦ ਆਦਿ ਦਿੱਤੀ। ਇਨ੍ਹਾਂ ਪ੍ਰਸ਼ਾਦਾ ਪਕਾਇਆ, ਤੇ ਛਕਿਆਂ ਤੇ ਵਾਪਸ ਪੰਜਾਬ ਆ ਗਏ।

## ਰਾਮਗੜ੍ਹੀਆ ਕਾਨਫਰੰਸ

ਇੱਕ ਸਮੇਂ ਸ੍ਰ ਸਰਮੁਖ ਸਿੰਘ ਚਮਕ ਸਤਿਗੁਰੂ ਪ੍ਰਤਾਪ ਸਿੰਘ ਜੀਦੇ ਚਰਨਾਂ ਵਿੱਚ ਹਾਜਰ ਹੋਏ ਤੇ ਜੋ ਰਾਟ ਰਾਮਗੜੀਆਂ ਕਾਨਫਰੰਸ ਵਿੱਚ ਦਰਸ਼ਨ ਦੇਣ ਵਾਸਤ ਅਰਜ ਕੀਤੀ। ਸੱਚੇ ਪਾਤਸ਼ਾਹ ਜੀ ਬਚਨ ਕੀਤਾ ਕਿ ਮੈਂ ਦਿਨ ਦੇ ਚੁੱਕਾ ਹਾਂ ਤੇ ਵੱਡੇ ਕਾਕੇ ਦਾ ਵੀ ਉਸ ਦਿਨ ਦਾ ਪ੍ਰੋਗਰਾਮ ਹੈ ਤੁਸੀਂ ਛੋਟੇ ਕਾਕੇ ਬੀਰ ਸਿੰਘ ਨੂੰ ਲੈ ਜਾਉ। ਚਮਕ ਜੀ ਰਾਜੀ ਹੋ ਗਏ।

ਬਾਬਾ ਬੀਰ ਸਿੰਘ ਜੀ ਦਾ ਜੋਗਾਟ ਜਾਣ ਦਾ ਪ੍ਰੋਗਰਾਮ ਬਣ ਗਿਆ। ਬਾਬਾ ਜੀ ਨਾਲ ਸੰਤ ਮੰਗਲ ਸਿੰਘ, ਸੰਤ ਗੁਲਜਾਰ ਸਿੰਘ, ਤੇ ਕਿਰਪਾਲ ਸਿੰਘ ਝੱਬਰ ਗਏ। ਮਹਾਰਾਜ ਜੀ ਦਾ ਸ਼ਾਨਦਾਰ ਸੁਆਗਤ ਹੋਇਆ। ਸੰਤ ਮੰਗਲ ਸਿੰਘ ਜੀ ਬੜੇ ਹਿਕਮਤੀ ਸਨ। ਇਨ੍ਹਾਂ ਪ੍ਰਬੰਧਕਾਂ ਨੂੰ ਕਿਹਾ, ਗੁਰੂ ਪਿਆਰਿਓ! ਤੁਹਾਡੇ ਕੋਲ ਸਤਿਗੁਰਾਂ ਇਕ ਲਾਲ ਭੇਜਿਆ ਹੈ, ਇਸ ਦਾ ਕੋਈ ਜੌਹਰੀ ਮੂਲ ਪਾ ਸਕਦਾ ਹੈ, ਪਰ ਇਨ੍ਹਾਂ ਦੀ ਖੁਰਾਕ ਕੀ ਹੈ, ਕੇਵਲ ਮੂੰਗੀ ਦੀ ਦਾਲ। ਸਾਨੂੰ ਜੋ ਮਿਲੇ, ਪ੍ਰਬੰਧਕਾਂ ਨੂੰ ਜਿਵੇਂ ਕਿਹਾ ਗਿਆ, ਉਵੇਂ ਹੀ ਕੀਤਾ ਗਿਆ, ਉਨ੍ਹਾਂ ਬੜੀ ਸੇਵਾ ਕੀਤੀ।

ਗੁਰਦਵਾਰੇ ਦੇ ਹਾਲ ਵਿੱਚ ਕਾਨਫਰੰਸ ਦਾ ਸਮਾਗਮ ਸੀ। ਪਹਿਲਾਂ ਕੀਰਤਨ ਹੋਇਆ ਫਿਰ ਵੱਖ-ਵੱਖ ਬੁਲਾਰਿਆਂ ਆਪਣੇ ਵਿਚਾਰ ਰੱਖੇ ਅੰਤ ਸੰਤ ਉਠੇ ਤੇ ਉਠਦਿਆਂ ਹੀ ਕਿਹਾ, "ਦੂਰ-ਫਿੱਟੇ ਮੂੰਹ ਰਾਮਗੜ੍ਹੀਓ" ਇਤਨਾ ਸਮਾਂ ਬੀਤ ਗਿਆ ਤੁਹਾਨੂੰ ਸਮਝ ਨਹੀਂ ਆਈ। ਤੁਹਾਡੀ ਕੁਲ ਵਿੱਚ ਸਤਿਗੁਰੂ ਰਾਮ ਸਿੰਘ ਜੀ ਹੋਏ ਹਨ ਤੁਸੀਂ ਉਨ੍ਹਾਂ ਦੀ ਸਾਰ ਨਾ ਜਾਤੀ। ਉਨ੍ਹਾਂ ਦਾ ਬਚਨ ਹੈ ਜਿਸ ਕੁਲ ਵਿੱਚ ਮੈਂ ਆਉਂਦਾ ਹਾਂ, ਉਨ੍ਹਾਂ ਦੀਆਂ ਸਭ ਭੁੱਖਾਂ ਦੂਰ ਕਰ ਦੇਂਦਾ ਹਾਂ। ਅੱਜ ਤੁਸੀਂ ਰਾਜੇ ਬਣੀ ਬੈਠੇ ਹੋ, ਇਹ ਬੰਗਲੇ, ਇਹ ਸ਼ਾਹੀ ਠਾਠ, ਇਹ ਲਹਿਰ-ਬਹਿਰ ਸਭ ਗੁਰੂ ਰਾਮ ਸਿੰਘ ਦੀਆਂ ਮਿਹਰਾਂ ਹਨ। ਉਸਨੂੰ ਕਦੇ ਯਾਦ ਕੀਤਾ ਜੇ ? ਕਦੇ ਉਸਦੇ ਨਾਮ ਦੀ ਮਾਲਾ ਫੇਰੀ ਜੇ ? ਕਦੇ ਉਸਦਾ ਜਨਮ ਦਿਹਾੜਾ ਮਨਾਇਆ ਜੇ ? ਕੁਝ ਤਾਂ ਸ਼ਰਮ ਕਰੋ। ਗੁਰੂ ਗੋਬਿੰਦ ਸਿੰਘ ਜੀ ਤਾਂ ਉਸਦੀ ਤਾਰੀਫ ਦੇ ਪੁਲ ਬੰਨ ਦਿੱਤੇ ਹਨ।

ਰਾਮ ਸਿੰਘ ਮਰੋ ਹੋਇ ਨਾਮਾ।
ਬਾਢੀ ਸੁਤ ਭੈਣੀ ਕੋ ਧਾਮਾ।

ਅਥਵਾ : ਰਾਮ ਸਿੰਘ ਬਾਢੀ ਸੁਤ ਹੋਈ।
ਬਲੂਆ ਰਾਜ ਕਰੇਗਾ ਸੋਈ।

ਸਤਿਗੁਰੂ ਰਾਮ ਸਿੰਘ ਜੀ ਦੀ ਮਿਹਰ ਸਦਕਾ ਤੁਹਾਨੂੰ ਇਹ ਮਾਣ ਮਿਲਿਆ ਹੈ। ਭ੍ਰਸ਼ਟ ਰਾਜੇ ਖਤਮ ਹੋ ਗਏ ਹਨ। ਹੁਣ ਤੁਸੀਂ ਰਾਜੇ ਹੋ। ਜਿਹੜਾ ਰਾਮ ਸਿੰਘ ਦਾ ਹੋ ਜਾਂਦਾ ਹੈ। ਉਹ ਸਦਾ ਚੜ੍ਹਦੀਆਂ ਕਲਾਂ ਵਿੱਚ ਰਹਿੰਦਾ ਹੈ। ਕੋਈ ਰਾਮਗੜ੍ਹੀਆ ਦਾ ਐਸਾ ਘਰ ਨਹੀਂ ਹੋਣਾ ਚਾਹੀਦਾ,ਜਿਸ ਵਿਚ ਸਤਿਗੁਰਾਂ ਦੀ ਫੋਟੋ ਨਾ ਹੋਵੇ। ਸਵੇਰੇ ਉਠਕੇ ਇਸ਼ਨਾਨ ਕਰਿਆ ਕਰੋ ਨਾਮ ਜਪਿਆ ਕਰੋ। ਗ੍ਰੀਬ ਭਰਾਵਾਂ ਨੂੰ ਉਤਾਂਹ ਚੁੱਕੋ। ਕੋਈ ਰਾਮਗੜ੍ਹੀਆ ਭੁੱਖਾ ਨਹੀਂ ਰਹਿਣਾ ਚਾਹੀਦਾ। ਤੁਹਾਨੂੰ ਅਨੇਕ ਸੁਖ ਹੋਣਗੇ।

ਇੱਕ ਮੇਰੀ ਗੱਲ ਹੋਰ ਯਾਦ ਰੱਖੋ। ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਇਆ ਹੋਵੇ ਤਾਂ ਲੜਿਆ ਨਾ ਕਰੋ। ਨਹੀਂ ਤਾਂ ਚੰਗਾ ਇਹੋ ਹੈ ਕਿ ਉਥੇ ਪ੍ਰਕਾਸ਼ ਨਾ ਕਰਿਆ ਕਰੋ। ਜਿਸਦਾ ਨਤੀਜਾ ਇਹ ਹੋਇਆ ਕਿ ਅਗਲੇ ਦੀਵਾਨ ਸਮੇਂ ਜਦ ਸਿੰਘ ਪੰਡਾਲ ਵਿੱਚ ਪ੍ਰਕਾਸ਼ ਕਰਨ ਵਾਸਤੇ ਆਦਿ ਗ੍ਰੰਥ ਸਾਹਿਬ ਨੂੰ ਲਿਆ ਰਹੇ ਸਨ ਤਾਂ ਬਹਾਦਰ ਸਿੰਘ ਨੇ ਰਾਹ ਰੋਕ ਲਿਆ ਕਿ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਦੀ ਕੋਈ ਲੋੜ ਨਹੀਂ,ਨਾਲੇ ਲੜਦੇ ਹੋ ਨਾਲੇ ਪ੍ਰਕਾਸ਼ ਕਰਦੇ ਹੋ। ਆਖਰ ਪ੍ਰਧਾਨ ਜੀ ਆਏ ਤਾਂ ਰੌਲਾ ਰੁਕਿਆ।

ਮਹਾਰਾਜ ਜੀ ਜਿਨ੍ਹਾਂ ਸਮਾਂ ਜੋਰਾਟ ਰਹੇ, ਮਾਲਾ ਫੇਰਦੇ ਰਹੇ। ਸੰਗਤਾਂ ਬੜੇ ਪ੍ਰੇਮ ਨਾਲ ਸੇਵਾ ਕੀਤੀ ਅਤੇ ਵਾਪਸੀ ਤੇ ਪ੍ਰੇਮ ਭਿੱਜੇ ਹੰਝੂਆਂ ਵਿੱਚ ਵਿਦਾਇਗੀ ਦਿੱਤੀ ਤੇ ਸੰਤਾਂ ਨੂੰ ਸਮਾਂ ਕੱਢ ਦਰਸ਼ਨ ਦੇਣ ਲਈ ਪੱਕੀ ਕੀਤੀ।

## ਪੰਜਨਦ 'ਚ ਦੀਵਾਨ

ਇੱਕ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਬਲੋਚਾਂ ਦੀ ਧਰਤੀ ਨੂੰ ਭਾਗ ਲਾਉਣ ਜਾ ਰਹੇ ਸਨ। ਸੰਤ ਮੰਗਲ ਸਿੰਘ,ਭਾਈ ਵਜੀਰ ਸਿੰਘ, ਸੰਤ ਮੁਹਕਮ ਸਿੰਘ, ਤੇ ਸੰਤ ਰਤਨ ਸਿੰਘ ਸੇਵਾ ਵਿੱਚ ਸਨ। ਪਹਿਲੇ ਪੰਜ ਨਦ,

ਜਿੱਥੇ ਪੰਜਾਬ ਦੇ ਪੰਜੇ ਦਰਿਆ ਮਿਲਦੇ ਹਨ, ਉਤਾਰਾ ਹੋਇਆ। ਉਥੇ ਗੁਰੂ ਕੇ ਲਾਲ ਸੰਤ ਈਸ਼ਰ ਸਿੰਘ ਠੇਕੇਦਾਰ ਸਨ। ਇਲਾਕੇ ਦੇ ਸਿੱਖ,ਸਹਿਜਧਾਰੀ ਤੇ ਮੁਸਲਮਾਨ ਵੀ ਦਰਸ਼ਨ ਕਰਨ ਆਏ। ਕੀਰਤਨ ਉਪ੍ਰੰਤ ਸੱਚੇ-ਪਾਤਸ਼ਾਹ ਜੀ ਸੰਤ ਮੰਗਲ ਸਿੰਘ ਨੂੰ ਬੋਲਣ ਲਈ ਆਗਿਆ ਕੀਤੀ ਤੇ ਇਸ਼ਾਰਾ ਕੀਤਾ, ਜਰਾ ਸੰਭਲ ਕੇ ਬੋਲਣਾ ਨਵੀਂ ਥਾਂ ਏ, ਪਰ ਜਿਸ ਨੂੰ ਝਸ ਪਿਆ ਹੋਵੇ ਉਹ ਕਦ ਬਾਜ ਆਉਂਦਾ ਹੈ, ਸੰਤਾਂ ਨੇ ਉਠਦਿਆਂ ਹੀ ਕਿਹਾ, ਦੁਰ-ਫਿਟੇ ਮੂੰਹ ਇਨ੍ਹਾਂ ਹਿੰਦੂਆਂ ਤੇ ਸਿੱਖਾਂ ਦਾ ਜਿੰਨਾਂ ਭਾਰਤੀ ਸੰਸਕ੍ਰਿਤੀ ਨੂੰ ਤਲਾਂਜਲੀ ਦੇ ਦਿੱਤੀ ਹੈ, ਯੂਰਪੀਨ ਫੈਸ਼ਨ ਧਾਰ ਲਿਆ ਹੈ। ਡੁੱਬ ਮਰੋ ! ਸਿੱਖੋ ਤੁਹਾਨੂੰ ਗੁਰੂ ਗੋਬਿੰਦ ਸਿੰਘ ਗਿੱਦੜਾਂ ਤੋਂ ਸ਼ੇਰ ਬਣਾਇਆ। ਤੁਸੀਂ ਦਾੜੀਆਂ ਬੰਨ ਲਈਆਂ ਕਛਹਿਰੀਆਂ ਦੀ ਬਜਾਏ ਨਿੱਕਰਾਂ ਪਾ ਲਈਆਂ। ਗਲਾਰੇ ਤੇ ਪਤਲੂਨਾਂ ਪਸੰਦ ਕਰ ਲਈਆਂ। ਤੁਸੀਂ ਗੁਰਮੁਖੀ ਬਾਣੇ ਰੱਖੋ, ਬਾਣੀ ਪੜ੍ਹੋ ਤੇ ਪੜ੍ਹਕੇ ਅਮਲ ਕਰੋ, ਫਿਰ ਜਿੱਧਰ ਮੂੰਹ ਕਰੋਗੇ, ਫਤਹ ਹੋਵੇਗੀ, ਤੁਹਾਡੇ ਸਾਹਮਣੇ ਕੋਈ ਵੱਡੇ ਤੋਂ ਵੱਡਾ ਅੜ ਨਹੀਂ ਸਕੇਗਾ।

ਹਿੰਦੂਓ ! ਤੁਸੀਂ ਵੀ ਅੰਦਰ ਝਾਤੀ ਮਾਰੋ। ਤੁਸੀਂ ਕੇਸ ਛੱਡੇ ਜੂੜਾ ਛਡਿਆ ਤੇ ਬੋਦੀ ਰੱਖੀ ਤੇ ਹੁਣ ਬੋਦੀਓਂ ਵੀ ਗਏ। ਕਿਉਂਕਿ ਟੈਨਿਸ ਖੇਡਦਿਆਂ ਉਹ ਸਿਰਾਂ ਤੇ ਹਿਲਦੀ ਏ, ਸਿਗਰਟਾਂ ਪੀ ਪੀ ਬਜਾਰਾਂ ਵਿੱਚ ਹਵਨ ਕਰਦੇ ਫਿਰਦੇ ਹੋ। ਤੁਹਾਡੀਆਂ ਜਨਾਨੀਆਂ ਮੇਮਾਂ ਨਾਲੋਂ ਵੀ ਅੱਗੇ ਲੰਘ ਗਈਆ ਹਨ। ਉਹ ਢਿੱਡ ਵੀ ਨਹੀਂ ਕੱਜਦੀਆਂ, ਨਗੀਆਂ ਬਾਹਵਾਂ ਅਤੇ ਨੰਗੀਆਂ ਲੱਤਾਂ, ਨੰਗੇ ਸਿਰ। ਸਾਡੇ ਦੇਸ਼ ਵਿੱਚ ਤਾਂ ਨੰਗੇ ਸਿਰ ਉਨ੍ਹਾ ਜਨਾਨੀਆਂ ਦੇ ਹੁੰਦੇ ਸਨ, ਜਿਨ੍ਹਾਂ ਦੇ ਸੁਹਾਗ ਗੁਜਰ ਜਾਂਦੇ ਸਨ। ਇਸ ਗੱਲੋ ਸਿੱਖਣੀਆਂ ਤੇ ਹਿੰਦੂਵਾਣੀਆਂ ਦੋਵੇ ਬਰਾਬਰ ਹਨ। ਕੱਪੜਾ ਸ਼ਿਰ ਤੇ ਨਜਰ ਨਹੀਂ ਦੇਂਦਾ। ਕੁਝ ਹੋਸ਼ ਕਰੋ, ਭਾਰਤੀ ਰਹੋ, : ਭਾਰਤੀ ਖਾਓ, ਭਾਰਤੀ ਬੋਲੋ, ਦਿੱਲੀ ਦਾ ਜੋਹਰ ਕਵੀ ਆਖਿਆ ਕਰਦਾ ਸੀ – ਔਰਤ ਪਰਦੇ ਮੇਂ ਰਹੇ ਤੋਂ ਮੁਕੱਦਸ, ਬੇ ਪਰਦਾ ਹੋ ਜਾਏ ਤਾਂ ਖਬੀਸ। ਮੈਂ ਇਹ

ਨਹੀ ਕਹਿੰਦਾ ਕਿ ਲੜਕੀਆਂ ਨੂੰ ਪੜ੍ਹਾਇਆ ਨਾ ਜਾਵੇ। ਪੜ੍ਹਾਇਆ ਜਾਵੇ ਜਰੂਰ ਪਰ ਯੂਰਪ ਦੀਆਂ ਮੇਮਾਂ ਦੀ ਨਕਲ ਨਾ ਕਰਨ। ਅਲ੍ਹਾਬਾਦੀ ਅਕਬਰ ਆਖਦਾ ਹੈ :

ਤਾਲੀਮ ਲੜਕੀਓਂ ਕੀ ਜਰੂਰੀ ਤੋ ਹੈ ਮਗਰ.
ਖਾਤਨੇ ਖਾਨਾਂ ਹੋ, ਸਭਾ ਕੀ ਪਰੀ ਨਾ ਹੋ॥

## ਪੰਥਿਕ ਬੋਰਡ

ਦੂਸਰੀ ਵੱਡੀ ਜੰਗ ਸਮੇਂ ਨਿਰਦਈ ਅਮਰੀਕਨਾਂ, ਜਪਾਨ ਦੇ ਵਸਦੇ ਰਸਦੇ ਸ਼ਹਿਰ ਹੀਰੋਸ਼ੀਮਾਂ ਤੇ ਨਾਗਾਸਾਕੀ ਤੇ ਐਟਮ ਬੰਬ ਸੁੱਟੇ। ਬਰਲਨ ਵਿੱਚ ਹਿਟਲਰ ਆਤਮ ਹੱਤਿਆ ਕਰ ਲਈ। ਫ੍ਰਾਂਸੀ ਤਾਕਤਾਂ ਨੇ ਹਥਿਆਰ ਸੁੱਟ ਦਿੱਤੇ, ਪਰ ਸੁਭਾਸ਼ ਬਾਬੂ ਜੀ ਅਜਾਦ ਹਿੰਦ ਫ਼ੌਜ ਦੇ ਕਾਰਨਾਮਿਆਂ, ਸਮੁੰਦਰੀ ਸੈਨਾ ਦੀ ਹੜਤਾਲ, ਪੁਲਿਸ ਵੱਲੋਂ ਨਾ-ਮਿਲਵਰਤਣ ਬਿਦੇਸ਼ੀ ਹਕੂਮਤ ਦੇ ਛੱਕੇ ਛੁੜਾ ਦਿੱਤੇ। ਅੰਗਰੇਜ ਵੱਲੋਂ ਭਾਰਤ ਛੱਡਣ ਦੀ ਤਿਆਰੀ ਹੋ ਗਈ। ਵੱਖ ੨ ਪਾਰਟੀਆਂ ਲੰਗਰ ਲੰਗੋਟੇ ਕਸ ਲਏ, ਦੇਸ਼ ਵਿੱਚ ਆਮ ਚੋਣਾਂ ਹੋਣੀਆਂ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਚੋਣਾਂ ਲੜਨ ਵਾਲੇ ਉਮੀਦਵਾਰਾਂ ਲਈ ਇੱਕ ਚੋਣ ਬੋਰਡ ਕਾਇਮ ਕੀਤਾ ਤੇ ਉਸਨੇ ਸਿਫਾਰਸ ਵਾਸਤੇ ਉਮੀਦਵਾਰਾਂ ਨੂੰ ਨਾਮਜਦ ਕਰਨਾ ਸੀ। ਇਸ ਬੋਰਡ ਵਿੱਚ ਸੰਤ ਨਿਧਾਨ ਸਿੰਘ ਆਲਿਮ, ਇੰਦਰ ਸਿੰਘ ਚੱਕਰਵਰਤੀ, ਸੰਤ ਮੰਗਲ ਸਿੰਘ, ਸ੍ਰ. ਲਛਮਣ ਸਿੰਘ, ਸ੍ਰ. ਆਤਮਾ ਸਿੰਘ ਤੇ ਮਹਾਰਾਜ ਨਿਹਾਲ ਸਿੰਘ ਜੀ ਸਨ।

ਇਹ ਸੱਚੇ ਪਾਤਸਾਹ ਜੀ ਪਾਸੋਂ ਪ੍ਰਵਾਨਗੀ ਲੈ ਉਨ੍ਹਾਂ ਦਾ ਐਲਾਨ ਕਰਦੇ ਸਨ। ਗੁਰਦਵਾਰਿਆ ਦੀ ਚੋਣ ਸਮੇਂ ਸੰਤ ਇੰਦਰ ਸਿੰਘ ਜੋ ਚੱਕਰਵਰਤੀ ਤੇ ਸੰਤ ਮੰਗਲ ਸਿੰਘ ਜ਼ੀ ਦੇ ਵਿਚਾਰਾਂ ਵਿੱਚ ਮੱਤ—ਭੇਦ ਹੋ ਗਿਆ।

ਚੱਕ੍ਰਵਰਤੀ ਜੀ ਅਕਾਲੀ ਦਲ ਨੂੰ ਸੁਪੋਰਟ ਕਰਨਾ ਚਾਹੁੰਦੇ ਸਨ, ਪਰ ਫਰਿਸ਼ਤਾ ਜੀ ਕਾਂਗਰਸੀ ਉਮੀਦਵਾਰਾਂ ਦੀ। ਸੰਤ ਜੀ ਵਕਤ ਨੂੰ ਤਾੜ ਗਏ ਤੇ ਸੋਧ ਰੱਖ ਲਈ। ਸੱਚੇ ਪਾਤਸਾਹ ਜੀ ਫਰਿਸਤਾ ਜੀ ਤੇ ਪ੍ਰਸੰਨ ਹੋ ਗਏ ਇੱਕ ਦਿਨ ਸੱਚੇ ਪਾਤਸ਼ਾਹ ਜੀ ਪ੍ਰਸ਼ਾਦ ਛਕ ਰਹੇ ਸਨ ਪ੍ਰਸ਼ਾਦ ਛਕ ਉਠੇਤਾਂ ਸੰਤ ਜੀ ਮੌਕਾ ਤਾੜ ਹਾਜਰ ਹੋਏ ਤੇ ਬੜੀ ਨਿਮਰਤਾ ਨਾਲ ਬੋਲੇ ਸੱਚ-ਪਾਤਸਾਹ ਜੀ ! ਸਾਨੂੰ ਸਦਾ ਦੇਸ਼ ਭਗਤਾਂ ਦਾ ਸਾਥ ਦੇਣਾ ਚਾਹੀਦਾ ਹੈ। ਸੱਚੇ ਪਾਤਸਾਹ ਜੀ ਬਚਨ ਕੀਤਾ ਕਿ ਮੇਰੀ ਵੀ ਇਹੋ ਮਰਜੀ ਹੈ, ਕਿ ਕਾਂਗਰਸੀ ਉਮੀਦਵਾਰਾਂ ਨੂੰ ਸਪੋਰਟ ਕੀਤਾ ਜਾਵੇ। ਸੰਤ ਜੀ ਨੂੰ ਚਾਅ ਚੜ ਗਿਆ ਤੇ ਉਸੇ ਵੇਲੇ ਹੀ ਐਲਾਨ ਕਰ ਦਿੱਤਾ ਕਿ ਕਾਂਗਰਸੀ ਉਮੀਦਵਾਰਾਂ ਨੂੰ ਵੋਟਾਂ ਪਾਈਆ ਜਾਣ। ਚੱਕਰਵਰਤੀ ਜੀ ਹੱਥ ਮਲਦਾ ਰਹਿ ਗਏ।

## ਚੋਣ ਪ੍ਰਚਾਰ

ਦੇਸ਼ ਦੇ ਵੰਡਾਰੇ ਤੋਂ ਪਹਿਲਾਂ ਆਮ ਚੋਣਾ ਹੋ ਰਹੀਆ ਸਨ। ਸੰਤ ਗੁਜਰਾਤ, ਸਰਗੋਧਾ ਆਦਿ ਦੇ ਇਲਾਕੇ ਵਿੱਚ ਚੋਣ ਪ੍ਰਚਾਰ ਕਰ ਰਹੇ ਸਨ। ਸੰਤ ਲਾਲੇ ਮੂਸੇ ਗਏ। ਉਥੇ ਮੁਸਲਮਾਨਾਂ ਦਾ ਵਧੇਰੇ ਜੋਰ ਸੀ। ਸੰਤਾਂ ਜਲਸੇ ਵਿੱਚ ਕਾਂਗਰਸ ਦੇ ਕਾਰਨਾਮਿਆ ਦੀ ਭਰਪੂਰ ਪ੍ਰਸੰਸਾ ਕੀਤੀ। ਕਿਵੇ ਦੇਸ ਖਾਤਰ ਪੰਡਤ ਜਵਾਹਰ ਲਾਲ ਨਹਿਰੂ ਮੌਲਾਨਾ ਅਜਾਦ ਸਰਹੱਦੀ ਗਾਂਧੀ,ਅਬਦੁੱਲ ਗੁਫਰ ਖਾਂ ਨੇ ਕੁਰਬਾਨੀਆਂ ਕੀਤੀਆਂ। ਪਠਾਣਾਂ ਦਾ ਕਿਸਾ ਖਾਨੀ ਤੇ ਚੱਲੀ ਗੋਲੀ ਦਾ ਹਾਲ ਸੁਣਾਇਆ। ਉਨ੍ਹਾਂ ਗੈਰਤ ਮੰਦ ਪਠਾਣਾਂ ਦੀਆਂ ਕੁਰਬਾਨੀਆਂ ਨੂੰ ਬੜੇ ਰੰਗ ਵਿੱਚ ਪੇਸ਼ ਕੀਤਾ ਤੇ ਕਿਹਾ ਕਿ ਕਾਂਗਰਸ ਹੀ ਇੱਕੋ ਇੱਕ ਜਮਾਤ ਹੈ, ਜਿਹੜੀ ਸਾਰੇ ਦੇਸ਼ ਦਾ ਭਲਾ ਸੋਚਦੀ ਹੈ। ਦੂਜੀਆਂ ਪਾਰਟੀਆ ਜੁੱਤੀ ਚੋਰ ਹਨ। ਇਹ ਟੁੱਕਰ ਬੋਚ ਹਨ। ਅੰਗਰੇਜ ਨੇ ਤੁਰਕੀ ਵਿੱਚ ਮਸੀਤਾਂ ਤੇ ਬੰਬ ਸੁੱਟੇ, ਇਨਾਂ ਜਲਿਆਂ ਵਾਲੇ ਬਾਗ ਵਿੱਚ ਹਿੰਦੂ ਮੁਸਲਮਾਨਾਂ ਦੇ ਲਹੂ ਨਾਲ ਧਰਤੀ ਰੰਗੀ। ਜੇਹੜੀਆਂ ਜਮਾਤਾਂ ਅੱਜ

ਅੰਗਰੇਜ ਦੇ ਇਸ਼ਾਰੇ ਤ ਨੱਚਦੀਆਂ ਦੇਸ਼ ਨੂੰ ਤਬਾਹ ਕਰਨ ਤੇ ਤੁਲ੍ਹੀਆਂ ਹੋਈਆਂ ਹਨ। ਉਨ੍ਹਾਂ ਨੂੰ ਮੂੰਹ ਨਾ ਲਾਉ। ਕੇਵਲ ਇੱਕੋ ਇੱਕ ਕਾਂਗਰਸ ਦੀ ਜਮਾਤ ਹੈ, ਜੇਹੜੀ ਸਾਰੇ ਦੇਸ਼ ਵਾਸਤੇ ਲੜ ਰਹੀ ਹੈ, ਤੁਸੀਂ ਉਨ੍ਹਾਂ ਨੂੰ ਵੋਟ ਪਾਉ। ਜੁੱਤੀ ਚੋਰਾਂ ਤੋਂ ਬਚੋਂ। ਅੰਗਰੇਜ ਜਾ ਰਿਹਾ ਹੈ। ਗੋਰਿਆਂ ਤੋਂ ਮੱਝਾਂ ਦਾ ਗੋਹਾ ਤੇ ਮੇਮਾਂ ਤੋਂ ਗਊਆਂ ਦਾ ਗੋਹਾ ਸੁਟਵਾਇਆ ਜਾਵੇਗਾ। ਸਭ ਬੋਲੋ 'ਭਾਰਤ ਮਾਤਾ ਦੀ ਜੈ।'

## ਸਰਗੋਧੇ ਦੀ ਵਿਥਿਆ

ਇਸੇ ਤਰਾਂ ਸੰਤ ਜੀ ਡਾ. ਲਹਿਣਾ ਸਿੰਘ ਦੀ ਚੋਣ ਮੁਹਿੰਮ ਦੇ ਸਿਲਸਿਲੇ ਵਿੱਚ ਸਰਗੋਧੇ ਗਏ। ਜਲਸਾ ਖਚਾ ਖਚ ਭਰਿਆ ਪਿਆ ਸੀ। ਸੰਤਾਂ ਉੱਠਦਿਆਂ ਹੀ ਕਿਹਾ ਕਿ ਕਾਂਗਰਸ ਤੋਂ ਬਿਨਾਂ ਸਭ ਜੁੱਤੀ ਚੋਰ ਹਨ। ਇਹ ਅੰਦਰੋਂ ਹੋਰ ਤੇ ਬਾਹਰੋਂ ਹੋਰ ਹਨ। ਇਹ ਅੰਗਰੇਜਾਂ ਨਾਲ ਰਲੇ ਹੋਏ ਹਨ, ਇਹ ਗੋਰਿਆਂ ਨਾਲ ਘਿਉ ਖਿਚੜੀ ਹਨ ਤੇ ਦੇਸ਼ ਵਾਸੀਆਂ ਨੂੰ ਮਰਵਾ ਰਹੇ ਹਨ। ਵੋਟਰੋ ! ਮੇਰੀ ਗੱਲ ਕੰਨਾਂ ਤੋਂ ਪੱਗਾਂ ਚੁੱਕ ਕੇ ਸੁਣੋ :

ਅਬ ਜੋ ਆਦਿਲ ਆਲਿਮ ਦੀਸੇ।
ਅੰਗਰੇਜੋਂ ਕੀ ਯਿਹ ਚੱਕੀ ਪੀਸੇਂ।
ਮਿਲੇ ਮਜ਼ੂਰੀ ਸੋਈ ਖਾਤ।
ਆਟਾ ਅੰਗਰੇਜਨ ਕੋ ਜਾਤ।

ਅਗਲੇ ਦਿਨ ਹੋਰ ਥਾਂ ਜਲਸੇ ਵਾਸਤੇ ਡਾਉਡੀ ਪਿਟਵਾਈ ਗਈ। ਜਲਸਾ ਖ਼ੱਚਾ ਖੱਚ ਭਰਿਆ ਗਿਆ। ਸਭ ਘੁਲਾਰੇ ਬੋਲ ਚੁਕੇ ਤਾਂ ਸੰਤ ਉਠੇ। ਸੰਤਾਂ ਦਾ ਲੈਕਚਰ ਸੁਣਨ ਵਾਸਤੇ ਦੂਰੋਂ ਦੂਰੋਂ ਵੋਟਰ ਆਏ ਹੋਏ ਸਨ। ਇਹ ਸੁਣ ਕੁਝ ਰਾਜ ਭਗਤ ਸਿੱਖ ਲਾ ਲਾ ਕਰਕੇ ਟੁਟ ਪਏ। ਉਨ੍ਹਾਂ ਨੇ ਨੰਗੀਆਂ ਤਲਵਾਰਾ ਘੁਮਾਣੀਆਂ ਸ਼ੁਰੂਕਰ ਦਿੱਤੀਆਂ। ਜਲਸਾ ਖਿੰਡ-ਪੁੰਡਗਿਆ। ਸੰਤ ਉਠੇ ਤੇ ਕਿਹਾ ਤੁਹਾਨੂੰ ਹੋਰ ਸਮਝਾਣ ਦੀ ਲੋੜ ਨਹੀਂ, ਤੁਸੀਂ ਆਪ ਹੀ ਵੇਖ ਲਵੋ, ਇਹ ਅੰਗਰੇਜ ਭਗਤ ਤਲਵਾਰਾਂ ਨਾਲ ਡਰਾ ਧਮਕਾ ਵੋਟਾਂ ਲੈਣੀਆਂ

ਚਾਹੁੰਦੇ ਹਨ, ਤੁਸੀਂ ਇਨ੍ਹਾਂ ਤੋਂ ਮਤ ਡਰੋ, ਵੋਟਾਂ ਡਾਕਟਰ ਸਾਹਿਬ ਲਹਿਣਾ ਸਿੰਘ ਨੂੰ ਪਾਊ। ਘਬਰਾਊ ਨਾਂ, ਇਨ੍ਹਾਂ ਦੇ ਲੀਡਰ 15 ਦਿਨਾਂ ਦੇ ਅੰਦਰ 2 ਸੋਧ ਦਿੱਤੇ ਜਾਣਗੇ। ਇਹ ਇਤਨਾ ਕਹਿ ਸਟੇਜ ਤੋਂ ਉਤਰ ਆਏ, ਪਰ ਵਿਰੋਧੀਆਂ ਤਾਰਾਂ ਖੜਕਾ ਦਿੱਤੀਆਂ। ਸੰਤ ਨਾਮਧਾਰੀ ਧਰਮਸ਼ਾਲਾ ਚਲੇ ਗਏ। ਸੰਤਾਂ ਦੀ ਤਕਰੀਰ ਦੀ ਰਪਟ ਡੀ. ਸੀ. ਤੱਕ ਪੁੱਜੀ, ਪੁਲਿਸ ਆ ਧਮਕੀ। ਸੰਤ ਧਰਮਸ਼ਾਲਾ ਵਿੱਚ ਦਰਬਾਰ ਸਾਹਿਬ ਦੇ ਲਾਗੇ ਗਠੜੀ ਬਣੇਬੈਠੇ ਸਨ। ਪੁਲਿਸ ਸੰਮਨ ਲੈ ਪੁੱਜੀ। ਸੰਤ ਤਾਰੀਖ ਤੇ ਹੱਸਦਿਆਂ ਖੇਡਦਿਆਂ ਜਾ ਪਹੁੰਚੇ। ਨਾਲ ਖਾਸਾ ਹਜੂਮ ਸੀ। ਸੰਤਾਂ ਦੇ ਪ੍ਰਸੰਸਕ ਤੇ ਹੋਰ ਤਮਾਸ਼ਬੀਨ। ਮੈਜਿਸਟਰੇਟ ਨੇ ਐਨਕ ਚੁੱਕ ਵੇਖ ਕਿਹਾ, 'ਤੁਹਾਡਾ ਨਾਮ ਮੰਗਲ ਸਿੰਘ ?' 'ਜੀ ਹਜੂਰ।' 'ਤੁਸਾਂ ਕਿਹਾ ਕਿ ਲੀਡਰ ਦਸਾਂ ਦਿਨਾਂ ਦੇ ਅੰਦਰ-ਅੰਦਰ ਕਤਲ ਕਰ ਦਿੱਤੇ ਜਾਣਗੇ ?' ਜਨਾਬ ! ਤੁਸੀ ਵੇਖ ਰਹੇ ਹੋ ਮੇਰੇ ਕੋਲ ਕੋਈ ਤਲਵਾਰ ਜਾਂ ਬੰਦੂਕ ਨਹੀਂ ਮੇਰੇ ਕੋਲ ਇਹ ਉੱਨ ਦੀ ਮਾਲਾ ਹੈ। ਮੈਂ ਕਿਸੇ ਨੂੰ ਕੀ ਮਾਰਨਾ ਹੈ ? ਸਭ ਨਾਮਧਾਰੀਆਂ ਕੋਲ ਊਨ ਦੀ ਮਾਲਾ ਹੀ ਹੁੰਦੀ ਹੈ ਮੈਨੂੰ ਉਸ ਰਾਤ ਅਕਾਸ਼-ਬਾਣੀ ਹੋਈ ਸੀ ਕਿ ਹੁਣ ਭਾਰਤ ਅਜਾਦ ਹੋ ਜਾਣਾ ਹੈ, ਅੰਗਰੇਜ਼ ਦਾ ਬਿਸਤਰਾ ਗੋਲ ਹੋ ਜਾਵੇਗਾ, ਪਰ ਉਨ੍ਹਾਂ ਦਾ ਕਨੂੰਨ ਪਹਿਲਾਂ ਹੀ ਕੂਚ ਕਰ ਗਿਆ ਹੈ'। 'ਹੈਂ ਯਹ ਕਿਹਾ ?' ਜੀ ਮੈਂ ਠੀਕ ਆਖ ਰਿਹਾ ਹਾਂ। ਅਜ ਤੁਸੀਂ ਮੈਨੂੰ ਨਿਹੱਥੇ ਨੂੰ ਬੁਲਾਇਆ ਹੈ, ਪਰ ਉਸ ਦਿਨ ਪੁਲਿਸ ਕਿਥੇ ਸੀ, ਜਦ ਵਿਰੋਧੀ ਨੰਗੀਆਂ ਤਲਵਾਰਾਂ ਹਵਾ ਵਿੱਚ ਘੁਮਾ ਰਹੇ ਸ਼ਨ। ਤੇ ਵੋਟਰਾਂ ਨੂੰ ਧਮਕਾ ਰਹੇ ਸਨ। ਮੈਨੂੰ ਤਾਂ ਪੂਰਨ ਵਿਸਵਾਸ ਬੱਝ ਗਿਆ ਹੈਕਿ ਕੜਾ ਕਨੂੰਨ ਕਿਰਪਾਨ ਤੋਂ ਡਰਦਾ ਵਲੈਤ ਪੁਜ ਗਿਆ ਹੈ ਪਰ ਤੁਸੀ ਕਹਿ ਰਹੇ ਹੋ ਕਿ ਉਹ ਛਿੱਤਰ ਤੋਂ ਡਰਦਾ ਬੈਂਚ ਹੇਠਾਂ ਲੁਕਿਆ ਪਿਆ ਹੈ। ਸਭ ਵੱਡੇ ਛੋਟੇ ਮੁਸਕਰਾ ਰਹੇ ਸਨ। ਸੰਤਾਂ ਨੂੰ ਵਾਰ ਨਿੰਗ ਦਿੱਤੀ ਗਈ ਤਾਂ ਉਹ ਸਾਥੀਆਂ ਨਾਲ ਮੌਜ ਮੇਲਾ ਕਰਦੇ ਵਾਪਸ ਆ ਗਏ।

## ਹਿੰਮਤਪੁਰੇ 'ਚ ਪ੍ਰਚਾਰ

ਇੱਕ ਸਮੇਂ ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਹਿੰਮਤ

ਪੂਰੇ ਗਏ। ਸੰਤ ਕਰਮ ਸਿੰਘ ਦਾ ਸਲਾਨਾ ਜੋੜ ਮੇਲਾ ਸੀ। ਸਤਿਗੁਰਾਂ ਦੀ ਹਜ਼ੂਰੀ ਵਿੱਚ ਸੰਤ ਮੰਗਲ ਸਿੰਘ ਜੀ ਸਨ। ਹੁਕਮ ਪਾਕੇ ਸੰਤ ਉਠ ਤੇ ਸੰਤ ਕਰਮ ਸਿੰਘ ਜੀ ਦੇ ਗੁਣ ਦੱਸਦਿਆਂ ਕਿਹਾ ਕਿ ਸੰਤ ਮਹਾਂ ਤਿਆਗੀ ਸਨ। ਸੰਤਾਂ ਨੂੰ ਕਿਸੇ 500/ਰੁ: ਮੱਥਾ ਟੇਕਿਆ। ਸੰਤਾਂ ਉਹ ਰੁਪਿਆ ਉਥੇ ਹੀ ਲੋੜ ਬੰਦ ਸਿੱਖ ਸਾਧਾਂ ਵਿੱਚ ਵਰਤਾ ਦਿੱਤਾ। ਉਸ ਸਮੇਂ ਮੈਂ ਸੰਤਾਂ ਨੂੰ ਕਿਹਾ, ਸੰਤ ਜੀ ਕੋਈ ਭਾੜੇ ਕਰਾਏ ਵਾਸਤੇ ਰੱਖ ਲੈਣੇ ਸਨ। ਸੰਤਾਂ ਕਿਹਾ, 'ਪੱਲੇ ਮੂਲ ਨ ਬੰਨਦੇ ਪੰਛੀ ਤੇ ਦਰਵੇਸ਼। ਮਸਤਾਨਿਆ! ਜਦ ਭਾੜੇ ਦੀ ਲੋੜ ਪਵੇਗੀ ਆਪੇ ਕਿਤੋਂ ਆ ਜਾਵੇਗਾ।

ਹੁਣ ਦੇਸ਼ ਅਜਾਦ ਹੋ ਜਾਣਾ ਹੈ ਸਭ ਕੁੰਜੀਆਂ ਸੰਤ ਕਰਮ ਸਿੰਘ ਜਸੇ ਮਰਾਂਪੂਰਸਾਂ ਨੂੰ ਸੌਂਪੀਆਂ ਜਾਣਗੀਆਂ। ਹਿੰਮਤਪੁਰੇ ਵਾਲਿਓ! ਮੇਰੀ ਗੱਲ ਕੰਨਾਂ ਤੋਂ ਪੱਗਾਂ ਚੁੱਕ ਕੇ ਸੁਣ ਲਵੋ। ਜੇ ਇੱਥੇ ਲਾਲ ਟੋਪੀ ਵਾਲਾ ਆਵੇ ਤਾਂ ਉਸਨੂੰ ਪਿੰਡੋਂ ਬਾਹਰ ਮੰਜੀ ਦੇਵੋ ਜਿਹੜੀ ਮੁੰਡੇ ਕੁੜੀਆਂ ਦੇ ਮੂਤ ਨਾਲ ਭਿੱਜ ਕੇ ਜੁੜ ਗਈ ਹੋਵੇ। ਪਰ ਉਸ ਨੂੰ ਰੋਟੀ ਚੰਗੀ ਦੇਵੋ।

ਇਸ ਡੇਰੇ ਦਾ ਮਹੰਤ ਉਹ ਹੋਵੇਗਾ, ਜਿਹੜਾ ਸੰਤਾਂ ਵਵਗਾ ਤਿਆਗੀ ਜਪੀ-ਤਪੀ ਹੋਵੇ। ਇੱਥੋ ਸਭ ਮੁਰਾਦਾਂ ਪੂਰੀਆਂ ਹੋਣਗੀਆਂ। ਇੱਥੋ ਤਿਭੋਲੇ ਦੇ ਪ੍ਰਸ਼ਾਦਿ, ਮਾਝੇ ਦੁੱਧ ਦੀਆਂ ਖੀਰਾਂ, ਖੀਰ ਉੱਤੇ ਖੰਡ ਨਹੀਂ ਖੀਰ ਵਿੱਚ ਸ਼ਹਿਦ, ਜਿਹੜਾ ਖੂਨ-ਸਫਾ ਤੇ ਕਬਜ਼ ਕੁਸ਼ਾ ਹੁੰਦਾ ਹੈ। ਉਨ੍ਹਾਂ ਵਰਗੇ ਤਿਆਗੀ, ਜਤੀ, ਤਪੀ ਤੇ ਤਿਆਗੀ ਬਣੋ ਤੇ ਸਤਿਗੁਰਾਂ ਦੀਆਂ ਖੁਸ਼ੀਆਂ ਲਵੋ।

## ਕੈਰੋਂ ਵਿੱਚ ਨਾਟਕ

ਇੱਕ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ, ਸੰਤ ਮੰਗਲ ਸਿੰਘ ਤੇ ਜਥੇਦਾਰ ਰੂੜ ਸਿੰਘ ਨੂੰ ਬਾਬਾ ਗੁਰਦਿੱਤ ਸਿੰਘ ਕਾਮਾਗਾਟਾ-ਮਾਰੂ ਜਹਾਜ

ਦੀ ਹੀਰੋ ਦੀ ਚੋਣ ਪ੍ਰਚਾਰ ਵਾਸਤੇ ਭੇਜਿਆ । ਇਨ੍ਹਾਂ ਨਾਲ ਜ਼ਥੇਦਾਰ ਸੇਵਾ ਸਿੰਘ ਢੋਲਕੀਆਂ ਤੇ ਸੰਤ ਹਰਬੰਸ ਸਿੰਘ,ਸੂਬਾ ਲਖਨਊ ਵੀ ਸਨ। ਪਹਿਲਾਂ ਦੀਵਾਨ ਗੋਇੰਦਵਾਲ,ਦੂਸਰਾ ਕੈਰੋਂ ਜ਼ਾ ਕੀਤਾ। ਸੰਤ ਮੰਗਲ ਜੀ ਸੋਧੀ ਸਨ ਪਰ ਰਹਿੰਦੇ ਖੱਦਰ ਦੇ ਕੱਪੜਿਆਂ ਵਿੱਚ। ਪ੍ਰਸ਼ਾਦਾ ਗਿੱਲੇ ਕਛਹਿਰੇ ਨਾਲ ਛੱਕ ਲੈਂਦੇ, ਮੁੜ ਕੱਪੜੇ ਬਦਲਦੇ। ਇਹ ਦਿਨ ਸਰਦੀਆਂ ਦੇ ਸਨ। ਜਦ ਬ੍ਰਾਜਣ ਲੱਗੇ ਤਾਂ ਸੰਤਾਂ ਇੱਕ ਘਟਨਾ ਗੁਰੂ ਹਰੀ ਸਿੰਘ ਜੀ ਦੇ ਕਿਸੇ ਸਮੇਂ ਦੀ ਸੁਣਾਈ ।

ਉਸ ਸਮੇਂ ਕੈਰੋ ਵਿੱਚ ਰਾਜ ਭਗਤਾਂ ਦਾ ਦੀਵਾਨ ਸੀ। ਉਨ੍ਹਾ ਸ੍ਰੀ ਭੈਣੀ ਸਾਹਿਬ ਅਰਜ ਕਰਕੇ ਨਾਮਧਾਰੀਆਂ ਨੂੰ ਬੁਲਾਇਆ। ਜਦ ਸੱਚੇ ਪਾਤਸ਼ਾਹ ਜੀ ਇਨ੍ਹਾਂ ਸਿੰਘਾਂ ਦੀ ਚਿੱਠੀ ਸੁਣੀ ਤੇ ਮੁਸਕਰਾ ਪਏ। ਫਰਿਸ਼ਤੇ ਜੀ ਨੂੰ ਪੁੱਛਿਆ, ਗ੍ਰੀਬ ਨਿਵਾਜ ਜੀ ਕੀ ਗੱਲ ਏ ? 'ਕੈਰੋਂ ਦੇ ਸਿੰਘਾਂ ਆਪਣੇ ਦੀਵਾਨ ਵਿੱਚ ਨਾਮਧਾਰੀਆਂ ਨੂੰ ਵੀ ਬੁਲਾਇਆ ਹੈ'। ਅਸੀਂ ਬੜੇ ਰਾਜੀ ਹੋਏ। ਮੈਂ ਤੇ ਸੰਤ ਭਗਤ ਸਿੰਘ ਅਰਦਾਸਾ ਕਰਕੇ ਕੈਰੋਂ ਵਾਸਤੇ ਟੁਰ ਪਏ। ਸਾਡੇ ਨਾਲ ਅੱਠ ਦਸ ਸਰੀਰ ਹੋਰ ਵੀ ਸਨ। ਕੈਰੋਂ ਵਿੱਚ ਨਾਮਧਾਰੀਆਂ ਦੇ ਦੀਵਾਨ ਦੀ ਮੁਨਾਦੀ ਕੀਤੀ ਗਈ। ਅਸੀਂ ਸਾਰੇ ਪੰਡਾਲ ਵਿੱਚ ਗਏ। ਪਰ ਸਾਨੂੰ ਕਿਸੇ ਵਕਤ ਨਾ ਦਿੱਤਾ। ਤਦੋਂ ਮੈਂ ਭਗਤ ਸਿੰਘ ਨੂੰ ਕਿਹਾ, ' ਭਗਤੂਆ ਅਸੀਂ ਇੱਥੇ ਬਹਿਣ ਆਏ ਹਾਂ। ਚੱਲ ਕੋਈ ਅਖਾੜਾ ਰਚੀਏ'। ਅਸੀਂ ਗੜਵੀਂ ਡੋਰੀਆਂ ਫੜੇ ਤੇ ਇੱਕ ਵਾਹੁਣ ਵਿੱਚ ਜਾ ਡੇਰਾ ਲਾਇਆ। ਉੱਥੇ ਜਾ ਕੇ ਅਸੀਂ ਇੱਕ ਨਾਟਕ ਰਚਿਆ ਕਿ ਆਪ ਵਿੱਚ ਹੂਰੋ-ਹੂਰੀ ਹੋ ਪਏ। ਕੁਝ ਸਿੰਘ ਦੀਵਾਨ ਵਿੱਚੋਂ ਉਠੇ ਤੇ ਛੁਡਾਣ ਗਏ ਅਸੀਂ ਲੱਗੇ ਰਹੇ। ਹੋਲੀ ਹੋਲੀ ਦੀਵਾਨ ਵਾਲੇ ਥਾਂ ਤੇ ਕੇਵਲ ਢਾਡੀ ਸਿੰਘ ਹੀ ਰਹਿ ਗਏ ਅਸੀਂ ਘੁਲਦਿਆਂ ਇੱਕ ਦੂਜੇ ਦੇ ਕੱਪੜੇ ਵੀ ਪਾੜ ਸੁੱਟੇ। ਮੂੰਹ ਸਿਰ ਮਿੱਟੀ ਨਾਲ ਭਰ ਗਿਆ। ਸਰੋਤੇ ਦੀਵਾਨ ਨੂੰ ਛਡ ਅਖਾੜੇ ਵਾਲੀ ਥਾਂ ਤੇ ਆ ਜੁੜੇ। ਜਦ ਪਿਡ ਬੱਜ ਗਿਆ ਤਾਂ ਮੈ ਕਿਹਾ, 'ਖ਼ੋਲੋ ਢੋਲਕੀ ਤੇ ਫੜੋ ਛੈਣੇ। ਢੋਲਕੀ ਦੀ ਗੜਗਜ ਉੱਠੀ ਤੇ ਛੈਣਿਆਂ ਦੀਆਂ ਘੁਮਕਾਰਾਂ ਪਈਆਂ। ਬਸ ਅਕਾਸ਼

ਗੂੰਜ ਉਠਿਆਂ ਦਰਸ਼ਕ ਸਾਡੇ ਪਾਟੇ ਕੱਪੜੇ ਵੀ ਵੇਖ ਰਹੇ ਸਨ ਤੇ ਸਿਰ ਮੂੰਹ ਮਿੱਟੀ ਨਾਲ ਲਿਬੜੇ। ਭਗਤ ਸਿਘ ਮਿੱਟੀ ਨਾਲ ਲੱਥ ਪੱਥ ਹੁੰਦਿਆ ਈ ਧਾਰਨ ਚੁੱਕ ਲਈ :

ਯਾਰ ਵੇ ਸਾਨੂੰ ਤੇਰਾ ਸੱਥਰ ਚੰਗਾ।

ਅ) ਮਿੱਤਰ ਪਿਆਰੇ ਨੂੰ ਹਾਲ ਫਕੀਰਾਂ ਦਾ ਕਹਿਣਾ।
ਤੁਧੁ ਬਿਨੁ ਰੋਗ ਰਜਾਈਆਂ ਦਾ ਓਢਣ
ਨਾਗ ਨਿਵਾਸਾਂ ਦਾ ਰਹਿਣਾ॥ ਦੱਸਵੀਂ ਪਾਤਸ਼ਾਹੀ

ੲ) ਪਾਰ ਬ੍ਰਹਮ ਮੋਹਿ ਕ੍ਰਿਪਾ ਕੀਜੈ
ਧੂਰਿ ਸੰਤਨ ਕੀ ਨਾਨਕ ਦੀਜੈ॥ ਮ: ੫: ੧੮੧

ਪਤਾ ਨਹੀਂ ਗੁਰੂ ਹਰੀ ਸਿਘ ਜੀ ਕਿੰਨੀ ਕੁ ਕਿਰਪਾ ਕੀਤੀ। ਕਿ ਸਰੋਤੇ ਬੱਜ ਖਲੋਤੇ। ਸੁੱਤਿਆਂ ਨੂੰ ਵੇਖ ਪ੍ਰਬੰਧਕ ਦਰੀਆਂ ਲੈ ਆਏ। ਹੱਥ ਜੋੜੇ ਤੇ ਮਾਫੀ ਮੰਗੀ। ਦੀਵਾਨ ਚੜ੍ਹਦਾ ਈ ਚੜਦਾ ਗਿਆ। ਸਰੋਤੇ ਬੁੱਤ ਬਣ ਖਲੋਤੇ ਕੋਈ ਹਿਲਿੱਆ ਤਕ ਨਹੀਂ। ਸਵੇਰ ਸਾਰ ਘਿਉ ਦੇ ਗੜਵੇ ਬਦਾਮ, ਸ਼ਰਦਾਈ ਤੇ ਖੰਡ ਦੇ ਢੇਰ ਲੱਗ ਗਏ। ਅਨੇਕ ਸ਼ੀਰਾਂ ਮਾਸ ਸ਼ਰਾਬ ਛੱਡ ਭਜਨ ਪੁੱਛਿਆਂ। ਇਹ ਗੁਰੂ ਹਹੀ ਸਿੰਘ ਜੀ ਦੀ ਕ੍ਰਿਪਾ ਤੇ ਕਰਾਮਾਤ ਸੀ ਜਿਨ੍ਹਾਂ ਇਹ ਚਮਤਕਾਰ ਕਰ ਵਖਾਇਆ। ਜਦ ਸ੍ਰੀ ਭੈਣੀ ਸਾਹਿਬ ਮੁੜੇ ਤੇ ਸਾਰੀ ਰਿਪੋਰਟ ਦਿੱਤੀ ਤਾਂ ਸੱਚੇ ਪਾਤਸ਼ਾਹ ਬੜੀਆਂ ਖੁਸ਼ੀਆਂ ਬਖਸ਼ੀਆਂ!

ਭਾਰਤ 1947 ਵਿੱਚ ਆਜਾਦ ਹੋਇਆ,ਪਰ ਅੰਗਰੇਜ ਦੀ ਕੁਟਲ ਨੀਤੀ ਕਾਰਨ ਫਿਰਕੂ ਝਗੜੇ ਭੜਕੇ। ਮੁਸਲਿਮ ਲੀਗ ਸਦਾ ਸੂਕਾਰ ਦਾ ਪੱਖ ਪੂਰਦੀ ਸੀ। ਪੰਜਾਬ ਦੇ ਲਹਿੰਦੀ ਉਤਰੀ ਭਾਗ ਦੇ ਵਸਦੇ ਮੁਸਲਿਮ ਲੀਗੀਆਂ, ਹਿੰਦੂ ਸਿੱਖਾਂ ਦੇ ਘਰ ਲੁੱਟੇ, ਇਸਤਰੀਆ ਦੀ ਬੇਇਜਤੀ ਕੀਤੀ ਸਾੜ ਫੂਕ ਹੋਈ, ਚੰਗਾ ਖੂਨ ਖਰਾਬਾ ਹੋਇਆ। ਉਸਦਾ ਅਸਰ ਕੁਝ ਸਿਰ ਫਿਰੇ ਸਿਖਾਂ ਤੇ ਵੀ ਹੋਇਆਂ। ਉਨ੍ਹਾਂ ਭੁਲੜਾਂ, ਮੁਸਲਮ ਕੱਟੜ ਵਾਧੀਆਂ ਦੀ

ਨਕਲ ਉਤਾਰੀ ਤੇ ਕਈ ਮੁਸਲਮਾਨਾਂ ਦੇ ਜਾਨ ਤੇ ਮਾਲ ਦੀ ਹੋਲੀ ਖੇਡੀ। ਜਿਸਦਾ ਸਦਕਾ ਸਾਰਾ ਸਿੱਖ ਤਬਕਾ ਬਦਨਾਮ ਹੋਇਆ, ਕਈ ਲੀਡਰਾਂ ਵੀ ਸਮੁੱਚੀ ਕੌਮ ਦੀ ਨਿੰਦਿਆ ਕੀਤੀ ਹਾਲਾਂਕਿ ਨਾਮਧਾਰੀ ਉਹ ਲੋਕ ਹਨ, ਜਿਨਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਪਾਕੇ ਕਿਸੇ ਮੁਸਲਮਾਨ ਮੁਹਾਜਰ ਦੀ ਬਕਰੀ ਦੇ ਕੰਨ ਤਕ ਦਾ ਵੀ ਨੁਕਸਾਨ ਨਹੀਂ ਕੀਤਾ। ਪਰ ਕੁਝ ਦਿਮਾਗ ਫਿਰੇ ਉਲਟੀ ਬੁੱਧੀ ਵਾਲਿਆਂ ਨੇ ਲੁੱਟਮਾਰ ਵਿੱਚ ਹਿੱਸਾ ਲਿਆ ਜਿਸ ਕਰਕੇ ਸਾਰੇ ਸਿੱਖ ਇਨੀ ਦਿਨੀ ਬਦਨਾਮ ਹੋ ਗਏ।

ਸੰਤ ਮੰਗਲ ਸਿੰਘ, ਜਥੇਦਾਰ ਦਰਸ਼ਨ ਸਿੰਘ ਨਾਲ ਮਿਲਕੇ ਕਨਾਟ ਪਲੇਸ ਵਿੱਚ ਦੀਵਾਨ ਲਾਂਦੇ ਤੇ ਗਲਤ ਗੱਲਾਂ ਦਾ ਉੱਤਰ ਦੇਂਦੇ। ਨਾਮਧਾਰੀਆਂ ਦੇ ਵਿਰੁੱਧ ਬੋਲਣ ਵਾਲਿਆਂ ਦਾ ਮੂੰਹ ਤੋੜ ਜਵਾਬ ਦੇਂਦੇ।

ਇੱਕ ਜਲਸੇ ਵਿੱਚ ਸਿੱਖਾਂ ਉਤੇ ਅਲਜਾਮ ਤਰਾਸ਼ੀ ਦਾ ਬੜੇ ਜੋਰ ਨਾਲ ਖੰਡਨ ਕੀਤਾ। ਫਰਿਸ਼ਤਾ ਜੀ ਕਿਹਾ, ਉਹ ਅੰਨੇ ਲੋਕ ਹਨ, ਜਿਹੜੇ ਸਾਰੇ ਸਿੱਖਾਂ ਨੂੰ ਧਾੜਵੀ, ਲੁਟੇਰੇ ਤੇ ਬਦਮਾਸ਼ ਕਹਿੰਦੇ ਹਨ। ਸਿੱਖ ਕੋਮ ਬੜੀ ਬੀਰ ਕੋਮ ਹੈ। ਇਨ੍ਹਾਂ ਕਦੇ ਕਿਸੇ ਔਰਤ ਨੂੰ ਨਹੀਂ ਛੇੜਿਆ। ਕਿਸੇ ਦਾ ਘਰ ਨਹੀਂ ਭੰਨਿਆ। ਕਿਸੇ ਦੀ ਧੀ ਭੈਣ ਵੱਲ ਮੈਲੀ ਅੱਖ ਨਾਲ ਨਹੀਂ ਵੇਖਿਆ। ਸਗੋਂ ਕਈ ਔਰਤਾਂ ਨੂੰ ਬਦਮਾਸ਼ਾਂ ਦੇ ਪੰਜਿਆਂ ਤੋਂ ਛੁਡਾ-ਇਆ। ਨਾਮਧਾਰੀਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਪਾਕੇ ਪਾਕਿ-ਸਤਾਨ ਵਾਲੇ ਮੁਸਲਮਾਨਾਂ ਦੀ ਪੂਰੀ ੨ ਰਾਖੀ ਕੀਤੀ। ਸ੍ਰੀ ਜੀਵਨ ਨਗਰ ਸਰਸੇ ਦੇ ਲਾਗੇ, ਬੀਗੜ ਦਾ ਹਜਾਰਾਂ ਆਦਮੀਆਂ ਦਾ ਕਾਫਲਾ ਸਤਿਗੁਰਾਂ ਦੇ ਗੁਣ ਗਾਉਂਦਾ ਗਿਆ ਹੈ।

ਇਸ ਤੋਂ ਪਹਿਲਾਂ ਸਿੱਖਾਂ ਕੁਰਬਾਨੀ ਕਰਦਿਆਂ ਸਭ ਤੋਂ ਵਧ ਜੇਲਾਂ ਭਰੀਆਂ, ਕਾਲੇ ਪਾਣੀ ਨੂੰ ਗਏ, ਫਾਂਸੀਆਂ ਤੇ ਚੜੇ। ਜਲ੍ਹਿਆ ਵਾਲੇ ਬਾਗ ਦਾ ਖੂਨੀ ਸਾਕਾ ਵੀ ਇਸ ਗੱਲ ਦੀ ਗਵਾਹੀ ਭਰਦਾ ਹੈ, ਜਿਸ ਵਿੱਚ

ਵਧੇਰੇ ਸਿੱਖ ਡਾਇਰ ਦੀ ਗੋਲੀ ਦਾ ਸ਼ਿਕਾਰ ਹੋਏ। ਸਭ ਸ੍ਰੈਣੀਆਂ ਨਾਲੋਂ ਸਿੱਖਾਂ ਦੀ ਗਿਣਤੀ ਜਿਆਦਾ ਦੱਸੀ। ਭਗਤ ਸਿੰਘ ਸਿੱਖ ਸੀ ਜਿਸਨੇ ਲਾਲਾ ਲਾਜਪਤਰਾਇ ਦੇ ਕਤਲ ਦਾ ਬਦਲਾ ਲਿਆ ਤੇ ਫਾਂਸੀ ਤੇ ਚੜ੍ਹਿਆ। ਊਧਮ ਸਿੰਘ ਵੀ ਸਿੱਖ ਸੀ ਜਿਸਨੇ ਵਲਾਇਤ ਜਾਕੇ ਜਲ੍ਹਿਆਂ ਵਾਲੇ ਬਾਗ ਦੇ ਖੂਨੀ ਡਾਇਰ ਦਾ ਕਰਜਾ ਚੁਕਾਇਆ। ਬਾਬਾ ਗੁਰਦਿੱਤ ਸਿੰਘ ਬੁੱਢਾ ਜਰਨੈਲ ਸੀ, ਜਿਸਨੇ ਗੋਰੀ ਸਰਕਾਰ ਦਾ ਤਖਤਾ ਪਲਟਣ ਵਿੱਚ ਸਿਰ ਧੜ ਦੀ ਬਾਜੀ ਲਾਈ। ਸੋਹਣ ਸਿੰਘ ਭੱਕਨਾ ਈਮਾਨਦਾਰੀ ਦਾ ਪੁਤਲਾ ਹੈ, ਜਿਸਨੇ ਆਜਾਦੀ ਲਈ ਬਾਜੀ ਲਾਈ। ਜੰਗੇ ਆਜਾਦੀ ਤੇ ਸਭ ਕੁਝ ਦਾਉ ਤੇ ਲਾ ਦਿੱਤਾ। ਕੂਕਿਆਂ ਦੀ ਗੱਲ ਛੱਡੋ। ਇਹ ਤਾਂ ਨਬੇ ਸਾਲ ਤਕ ਗੋਰਿਆਂ ਵਿਰੁੱਧ ਲੜਦੇ ਰਹੇ ਹਨ ਤੇ ਸਭ ਨੂੰ ਗਲਵੱਕੜੀ ਵਿੱਚ ਲੈਣ ਦਾ ਜਤਨ ਕੀਤਾ। ਖਾਲਸਾ ਭਰਾਵੋ! ਤੁਸੀਂ ਆਪਣਾ ਕਰਤੱਵ ਨਾ ਛੱਡੋ। ਤੁਸੀਂ ਕੁੱਕੜੀ ਬਣ ਜਾਵੋ, ਜਿਹੜੀ ਇੱਲ ਤੋਂ ਬਚਿੱਆਂ ਨੂੰ ਬਚਾਂਦੀ ਹੈ। ਤੁਸੀਂ ਦੇਸ਼ ਦੀ ਰਾਖੀ ਉਵੇਂ ਹੀ ਕਰੋ, ਜਿਵੇਂ ਦੇਸ਼ ਵਾਸਤੇ ਕੁਰਬਾਨੀਆਂ ਕੀਤੀਆਂ ਜੇ। ਲੋਕਾਂ ਦੀਆਂ ਸੁਣੀਆਂ-ਅਣਸੁਣੀਆਂ ਕਰ ਛੱਡੋ।

## ਮਸਤੀ ਦਰਵਾਜੇ ਦੀ ਧਰਮਸ਼ਾਲਾ ਦੇ ਮੈਨੇਜਰ

ਲਾਹੌਰ ਸ਼ਹਿਰ ਸ਼ਾਹੀ ਕਿਲੇ ਦੇ ਲਾਗੇ ਮਸਤੀ ਦਰਵਾਜਾ ਸੀ। ਉੱਥੇ ਨਾਮਧਾਰੀ ਧਰਮਸ਼ਾਲਾ ਸੀ। ਗੁਰੂ ਕਾ ਲੰਗਰ ਚੱਲਦਾ। ਰਗੜੇ ਲੱਗਦੇ। ਸੰਗਤਾਂ ਛਕਦੀਆਂ ਤੇ ਦਿਨ ਰਾਤੀ ਆਰਾਮ ਕਰਦੀਆਂ, ਮੁੜ ਆਪਣੇ 2 ਧੰਦੀਂ। ਇੱਕ ਸਮੇਂ ਕੁਝ ਬਦਮਾਸ਼ ਪਕੜੇ ਗਏ। ਜਦ ਪੁਲਿਸ ਉਨ੍ਹਾਂ ਨੂੰ ਮੈਜਿਸਟਰੇਟ ਰੂਬਰੂ ਪੇਸ਼ ਕੀਤਾ ਤੇ ਕਚਹਿਰੀ ਵਿੱਚ ਪੁੱਛ ਪੜਤਾਲ ਹੋਈ। ਸਰਕਾਰੀ ਵਕੀਲ ਨੇ ਪੁਛਿੱਆ, 'ਤੁਸੀਂ ਰਾਤ ਕਿੱਥੇ ਠਹਿਰੇ?' ਤਾਂ ਉਨ੍ਹਾਂ ਦਾ ਉਤਰ ਸੀ 'ਨਾਮਧਾਰੀ ਧਰਮਸ਼ਾਲਾ।' ਨਾਮਧਾਰੀ ਧਰਮਸ਼ਾਲਾ ਦਾ ਨਾਮ ਸੁਣ ਮੈਜਿਸਟਰੇਟ ਨੇ ਧਰਮਸ਼ਾਲਾ ਦੇ ਮੈਨੇਜਰ ਨੂੰ ਪੇਸ਼ ਹੋਣ

ਵਾਸਤੇ ਸੰਮਨ ਭਿਜਵਾਏ। ਪੁਲਿਸ ਸੰਮਨ ਲੈ ਧਰਮਸ਼ਾਲਾ ਪੁੱਜੀ ਤੇ ਮੈਨੇਜਰ ਨੂੰ ਬੁਲਾਇਆ। ਅੱਗੇ ਲਾਂਗਰੀ ਸਿੰਘ ਰਗੜਾ ਲਾ ਰਿਹਾ ਸੀ। ਸਿਪਾਹੀ ਨੇ ਸੰਮਨ ਵਿਖਾਏ ਤਾਂ ਡੇਰੇਦਾਰ ਕੰਬਣ ਲੱਗਾ। ਇਤਨੇ ਨੂੰ ਫਰਿਸ਼ਤਾ ਜੀ ਪੁੱਜ ਗਏ, ਪਿਆਦੇ ਨੂੰ ਵੇਖ ਕਹਿਣ ਲੱਗੇ ਲਿਆ ਸੰਮਣ ਮੈਂ ਮੈਨੇਜਰ ਹਾਂ। ਵਕਤ ਮੁਕਰਰ ਤੇ ਸੰਤ ਕਚਹਿਰੀ ਵਿੱਚ ਪੇਸ਼ ਹੋਏ। ਸੰਤਾਂ ਨੂੰ ਕਚਹਿਰੀ ਜਾਂਦਿਆਂ ਨਾਲ ਹੋਰ ਮੌਜ ਮੇਲਾ ਵੇਖਣ ਵਾਲੇ ਰਲ ਗਏ, ਸੰਤ ਕਚਹਿਰੀ ਵਿੱਚ ਪੇਸ਼ ਹੋਏ। ਸਰਕਾਰੀ ਵਕੀਲ ਨੇ ਪੁਛਿੱਆ, 'ਮੈਨੇਜਰ ਸਾਹਿਬ !' ਜਿਹੜਾ ਬਦਮਾਸ਼ ਪਕੜਿਆ ਜਾਂਦਾ ਹੈ, ਉਹ ਕਹਿੰਦਾ ਹੈ, ਮੈਂ ਨਾਮਧਾਰੀ ਧਰਮਸਾਲਾ ਵਿੱਚ ਰਿਹਾ ਹਾਂ, ਉਥੋਂ ਹੀ ਰੋਟੀ ਖਾਧੀ ਸੀ, ਇਹ ਧਰਮਸ਼ਾਲਾ ਹੈ ਜਾਂ ਬਦਮਾਸਾਂ ਦਾ ਅੱਡਾ ? ਤਾਂ ਸੰਤਾਂ ਬੜੇ ਧੀਰਜ ਨਾਲ ਕਿਹਾ, 'ਨਹੀਂ ਸਾਹਿਬ !' ਧਰਮ-ਸਾਲਾ ਹੈ, ਆਏ ਗਏ ਨੂੰ ਲੰਗਰ ਮਿਲਦਾ ਹੈ। ਗੁਰੂ ਜੱਸ ਹੁੰਦਾ ਹੈ। ਦੇਸ ਭਗਤੀ ਦੇ ਗੀਤ ਗਾਏ ਜਾਂਦੇ ਹਨ। ਹੋਰ ਕੋਈ ਗੱਲ ਨਹੀਂ।

ਮੈਜਿਸਟਰੇਟ : ਮੈਨੇਜਰ ਕਿਆ ਪ੍ਰਬੰਧ ਹੈ ?

ਸੰਤ : ਜਨਾਬ ਲੰਗਰ ਪੱਕਦਾ ਹੈ, ਜਿਹੜਾ ਵੇਲੇ ਸਿਰ ਆਵੇ, ਉਸ ਨੂੰ ਦਾਲ ਪ੍ਰਸਾਦਾ, ਜਿਹੜਾ ਦੇਰ ਨਾਲ ਆਵੇ, ਉਸਨੂੰ ਜੋ ਬਚਿਆ ਖੁਚਿਆ ਹੈ, ਉਸਦੇ ਹਵਾਲੇ।

ਮੈਜਿਸਟਰੇਟ : ਔਰ ਸੋਨੇ ਕਾ ਕਿਆ ਪ੍ਰਬੰਧ ?

ਸੰਤ : ਜੀ ਉਹ ਵੀ ਏਵੇਂ ਈ, ਜਿਹੜਾ ਪਹਿਲਾਂ ਆਵੇ ਉਸਨੂੰ ਮੰਜਾ ਬਿਸਤਰਾ। ਜਿਹੜਾ ਦੇਰ ਨਾਲ ਆਵੇ, ਉਹ ਮੰਜਾ ਜਾਂ ਸਫ ਤੇ ਭੋਇੰ ਤੇ ਬਿਸਤਰਾ

ਮੈਜਿਸਟਰੇਟ : ਅੱਛਾ ! ਧਰਮਸਾਲਾ ਕਬ ਬਣੀ ?

ਸੰਤ : ਹਜੂਰ ਜਦ ਦਾ ਲਾਹੌਰ।

ਮੈਜਿਸਟਰੇਟ ; ਦਰਵਾਜਾ ਕਬ ਬੰਦ ਹੋਤਾ ਹੈ ?

ਸੰਤ : ਜੀ ਦਰਵਾਜਾ ਅਜੇ ਲੱਗਾ ਈ ਨਹੀ। ਇਹ ਸੁਣ ਕਚਹਿਰੀ ਦੇ ਕ੍ਰਮਚਾਰੀ ਤੇ ਦਰਸਕ ਮੁਸਕਰਾ ਪਏ।

ਮੈਜਿਸਟਰੇਟ : ਧਰਮਸ਼ਾਲਾ, ਤਬ ਕੀ ਜਬ ਲਾਹੌਰ ਆਬਾਦ ਹੂਆ, ਔਰ ਦਰਵਾਜਾ ਅਭੀ ਤਕ ਲਗਾ ਨਹੀਂ। ਅਜਬ ਮਾਮਲਾ ਹੈ।

ਮੈਜਿਸਟਰੇਟ : ਮੈਨੇਜਰ ਸਾਹਿਬ ! ਐਸਾ ਕਰੋ, ਏਕ ਰਜਿਸਟਰ ਬਨਾਉ, ਉਸ ਮੇਂ ਆਨੇ ਵਾਲੇ ਮੁਸਾਫਰੋ ਕਾ ਨਾਮ, ਪੂਰਾ ਪਤਾ ਔਰ ਜਗ੍ਹਾਂ ਲਿਖੋ, ਆਨੇ ਔਰ ਜਾਨੇ ਕਾ ਵਕਤ ਨੋਟ ਕਰੋ।

ਸੰਤ : ਹਜੂਰ ! ਸਾਡੇ ਗੁਰੂ ਦਾ ਕਲਮ ਦਵਾਤ ਰੱਖਣ ਦਾ ਹੁਕਮ ਨਹੀਂ, ਤੁਸੀਂ ਆਪਣਾ, ਮੁਨਸੀ ਬਿਠਾ ਦੇਵੋ। ਜਿਹੜਾ ਦਿਨ ਰਾਤ ਉੱਥੇ ਰਹੇ ਤੇ ਤਨਖਾਹ ਤੁਹਾਡੇ ਪੱਲਿਉ ਲਵੇ, ਰੋਟੀ ਅਸੀਂ ਦੇਵਾਗੇ ਪਰ ਖਿਆਲ ਰੱਖਣਾ, ਮੁਨਸੀ ਉਹ ਹੋਵੇ ਜਿਹੜਾ ਬੀੜੀ, ਸਿਰਗਟ. ਮਾਸ, ਸ਼ਰਾਬ ਦੀ ਵਰਤੋਂ ਨਾ ਕਰਦਾ ਹੋਵੇ।

ਠ ਣੇਦਾਰ ਸੋਚਨ ਲੱਗ ਪਿਆ, ਰੋਜੇ ਬਖਸਾਣ ਆਏ ਸਾਂ ਨਮਾਜ ਗੱਲ ਆ ਪਈ। ਉਸ ਸੰਤਾਂ ਨੂੰ ਕੰਨ ਵਿੱਚ ਕਿਹਾ, ਬਾਬਾ ! ਤੂੰ ਹਾਂ ਹਾਂ ਕਰੀ ਜਾ ਅਗੋਂ ਤੋਂ ਕੋਈ ਮੁਜਰਮ ਵੀ ਤੁਹਾਡੀ ਧਰਰਸ਼ਾਲਾ ਦਾ ਨਾਮ ਨਹੀਂ ਲਵੇਗਾ। ਭਾਵੇ ਉਥੋਂ ਹੀ ਫੜਿਆ ਜਾਵੇ।

ਸੰਤਾਂ ਨੇ ਉਵੇ ਹੀ ਕਹਿ ਦਿੱਤਾ, ਸੰਤਾਂ ਦੀ ਖਲਾਸੀ ਹੋਈ। ਬਦਮਾਸ਼ਾਂ ਵਾਸਤੇ ਅਗਲੀ ਤਾਰੀਖ ਨਿਯਤ ਹੋਈ।

## ਸਟੇਸ਼ਨ ਮਾਸਟਰ ਦੀ ਜਿਆਫਤ

ਇੱਕ ਸਮੇਂ ਫਰਿਸਤਾ ਜੀ, ਸੰਤ ਮਿੱਤ ਸਿੰਘ ਤੇ ਮਿਲਖਾ ਸਿੰਘ ਰੇਸਮੀ ਚਾਦਰਾਂ ਦੀਆਂ ਗਿਲਤੀ ਮਾਰੀ, ਸਾਹਦਰੇ ਸਟੇਸਨ ਤੇ ਉਤਰੇ। ਉਨ੍ਹਾਂ

ਕੋਲ ਟਿਕਟਾਂ ਨਹੀਂ ਸਨ। ਗੇਟ ਕੀਪਰ ਟਿਕਟਾਂ ਮੰਗੀਆਂ ਤਾਂ ਮਸਤਾਨੇ ਲੱਗੇ ਇੱਕ ਦੂਜੇ ਵੱਲ ਤੱਕਣ। ਬਾਬੂ ਕਹੇ ਟਿਕਟ, ਟਿਕਟ। ਮਸਤਾਨਿਆਂ ਟਿਕਟ ਤਾਂ ਕੋਈ ਵਿਖਾਈ ਨ, ਗਿਲਤੀਆਂ ਲਾਹ ਸੁੱਟੀਆਂ, ਤੇ ਕਿਹਾ ਕਿ ਅਸੀਂ ਦਰਵੇਸ ਹਾਂ। ਤੁਸੀਂ ਨਹੀਂ ਸੁਣਿਆ :

'ਪੱਲੇ ਮੂਲ ਨਾ ਬੰਨਦੇ, ਪੰਛੀ ਤੇ ਦਰਵੇਸ਼'

ਜਾਣਦੇ ਹੋ ਦਰਵੇਸ਼ (ਦਾਲ) ਦਾ ਮਤਲਬ=ਦਰਦਮੰਦ।

(ਰੇ) ਦਾ ਮਤਲਬ ਰਿਆਜ਼ਤ ਕਰਨ ਵਾਲਾ, (ਵ) ਦਾ ਅਰਥ ਹੈ, ਵਤਨ-ਪ੍ਰਸਤ ਤੇ ਸ਼ੀਨ ਦਾ ਮਤਲਬ ਹੈ, ਖੁਦਾ ਦੀ ਰਜ਼ਾ ਦਾ ਸ਼ਾਕਰ ਸ਼ੁਕਰ ਬਜਾ ਲਿਆਉਣ ਵਾਲਾ। ਸਟੇਸਨ ਮਾਸਟਰ ਨੇ ਟਿਕਟਾਂ ਤਾਂ ਨਾ ਪੁਛੀਆਂ, ਪਰ ਕਿਹਾ ਦਰਵੇਸ ਬਾਦਸ਼ਾਹੋ ! ਜਿਆਫਤ ਕਬੂਲ ਫਰਮਾਓ। ਸੰਤ ਮੰਨ ਗਏ। ਸਟੇਸ਼ਨ ਮਾਸਟਰ ਦਰਵੇਸ਼ਾਂ ਵਾਸਤੇ ਉਚੇਚਾ ਖਾਣਾ ਤਿਆਰ ਕਰਵਾਇਆ। ਜਦ ਖਾਣਾ ਤਿਆਰ ਹੋ ਗਿਆ ਤਾਂ ਮੇਜ ਤੇ ਰੱਖਿਆ ਗਿਆ। ਸਟੇਸ਼ਨ ਮਾਸਟਰ ਵੀ ਲਾਗੇ ਬਹਿ ਗਿਆ। ਸੰਤਾਂ ਸਟੇਸ਼ਨ ਮਾਸਟਰ ਦੀ ਘਰ ਵਾਲੀ ਨੂੰ ਕਿਹਾ, ਖਾਣੇ ਨੂੰ ਪਾਕ ਕਰ ਲੈ। ਜਿਵੇਂ ਗੁਗੇ ਦੀਆਂ ਰਮਜਾਂ ਨੂੰ ਗੂੰਗੇ ਦੀ ਮਾਂ ਜਾਣਦੀ ਹੈ। ਬੀਬੀ ਤੂੰ ਪਰਦੇ ਵਿੱਚ ਚਲੀ ਜਾ। ਬੀਬੀ ਅੰਦਰ ਚਲੀ ਗਈ ਤੇ ਫਰਿਸ਼ਤਾ ਜੀ ਨੇ ਮਿਤ ਸਿੰਘ ਨੂੰ ਕਿਹਾ ਮਿਤੂ . ਤਿਵੇਂ ਮਿੱਤ ਸਿੰਘ ਜੀ ਉਠੇ ਤੇ ਉਠਦਿਆਂ ਈ ਖਾਣੇ ਤੇ ਪੇਸ਼ਾਬ ਕਰ ਦਿੱਤਾ ਤੇ ਆਖਿਆ "ਬਾਬੂ ਜੀ ! ਖਾਣਾ ਨੌਸ਼ ਫੁਰਮਾਉ" ਸਟੇਸ਼ਨ ਮਾਸਟਰ ਦੇ ਹੱਥਾਂ ਦੇ ਤੋਤੇ ਉੱਡ ਗਏ, ਹੱਕਾ ਬੱਕਾ ਰਹਿ ਗਿਆ, ਕਿ ਇਹ ਅਜ਼ਬ ਦਰਵੇਸ਼ ਹਨ। ਉਹ ਗਰੀਬਉਸੇ ਵੇਲੇ ਉੱਠ ਬੈਠਾ ਤ ਬਾਹਰ ਚਲਾ ਗਿਆ। ਉਸ ਦੇ ਉਠਣ ਦੀ ਦੇਰ ਸੀ, ਇਹ ਮਸਤ ਮੰਡਲੀ ਵੀ ਘਰੋਂ ਨਿਕਲ ਸੜਕ ਵੱਲ ਟੁਰ ਪਈ। ਤੇ ਕਹਿੰਦੀ ਜਾਵੇ, 'ਬਾਬੂ ਜੀ !' ਤੁਸੀਂ ਫਾਕਾ ਕਰੋਗੇ ਤਾਂ ਦਰਵੇਸ਼ ਵੀ ਰੋਜ਼ਾ ਰੱਖ ਲੈਣਗੇ।

# ਕਲਿਜੁਗੀ ਹਵਨ ਦੀ ਨਿੰਦਾ

ਇੱਕ ਸਮੇਂ ਪਹਾੜ ਗੰਜ ਦੇ ਇਲਾਕੇ, ਚਿੱਤਰ ਗੁਪਤਾ ਰੋਡ ਤੇ ਸਨਾਤਨ ਧਰਮੀਆਂ ਦੀ ਇੱਕ ਸਭਾ ਹੋ ਰਹੀ ਸੀ,ਸਟੇਜ ਉਤੇ ਇੱਕ ਸੁਆਮੀ ਜੀ ਬੈਠੇ ਸਨ। ਉਹ ਬੈਠੇ ਬੈਠੇ ਸਿਗਰਟ ਪੀਣ ਲੱਗ ਪਏ। ਸੰਤ ਅਮਰ ਸਿੰਘ ਨਿਰਮਾਣ ਤੇ ਕਰਤਾਰ ਸਿੰਘ ਬਿਜਲੀ ਵਾਲੇ ਫਰਿਸ਼ਤਾ ਜੀ ਨੂੰ ਜਲਸੇ ਵਿੱਚ ਲੈ ਗਏ। ਕੁਝ ਸੱਜਣਾਂ ਭਾਸ਼ਣ ਦਿੱਤੇ, ਸੁਆਮੀ ਜੀ ਵੀ ਆਪਣਾ ਲੈਕਚਰ ਬੜੇ ਜੋਰ ਸ਼ੋਰ ਨਾਲ ਕੀਤਾ ਤੇ ਕਿਹਾ, 'ਭਾਈਓ !' ਕਲਿਜੁਗ ਜੋਰ ਪਕੜ ਰਿਹਾ ਹੈ। ਲੋਗ ਧਰਮ ਕਰਮ ਸੇ ਗਿਰ ਰਹੇ ਹੈ। ਰਿਸ਼ੀਉ ਮੁਨੀਉਂ ਨੇ ਦੇਵਤਾਉਂ ਕੋ ਪ੍ਰਸੰਨ ਕਰਨੇ ਕੇ ਲਿਏ, ਹਵਨ ਕੀ ਮਰਯਾਦਾ ਸ਼ੁਰੂ ਕੀ। ਹਵਨ ਸੇ ਬਿਮਾਰੀਆਂ ਦੂਰ ਹੋਤੀ ਹੈਂ। ਬਰਸ਼ਾ ਹੋਤੀ ਹੈ। ਘਾਸ ਪੈਦਾ ਹੋਤੀ ਹੈ। ਗਾਏ ਪ੍ਰਸੰਨ ਚਿਤ ਘਾਸ ਖਾਤੀ ਹੈ, ਅਧਿਕ ਦੂਧ ਦੇਤੀ ਹੈਂ। ਸਭ ਭਾਈਉ ਸੇ ਪ੍ਰਾਰਥਨਾ ਹੈ ਕਿਵੇ ਧਰਮ ਕਰਮ ਕੀ ਉਰ ਧਿਆਨ ਦੇ ਤਾਂਕਿ ਮਨੁੱਸ਼ ਕੋ ਕਲਿਆਣ ਪ੍ਰਾਪਤ ਹੋ। ਔਰ ਦੇਸ਼ ਕਾ ਕਲਿਆਣ ਹੋ।

ਸਵਾਮੀ ਜੀ ਤੋਂ ਪਿਛੋਂ ਫਰਿਸਤਾ ਜੀ ਉਠੇ। ਸੰਤਾਂ ਥੋੜੇ ਸਮੇਂ 'ਚ ਹੀ ਕਿਲਾ ਢਾਹ ਦਿੱਤਾ। ਇਨ੍ਹਾਂ ਕਿਹਾ ਕਿ ਆਮ ਲੋਕੀ ਤਾਂ ਅਗਿਆਨੀ ਹੁੰਦੇ ਹਨ, ਪਰ ਵਿਦਵਾਨ ਅਤੇ ਪ੍ਰਚਾਰਕ ਵੀ ਅੰਨੇ ਹੁੰਦੇ ਹਨ। ਉਨ੍ਹਾਂ ਨੂੰ ਵਿਖਾਈ ਨਹੀਂ ਦੇਂਦਾ। ਪੁਰਾਣੇ ਸਮਿਆਂ ਵਿੱਚ ਰਾਜੇ ਮਹਾਰਾਜੇ ਹਵਨ ਕਰਦੇ, ਲੱਖਾਂ ਰੁਪਿਆ ਖਰਚ ਹੁੰਦਾ, ਅੱਜ ਕੱਲ ਜਣਾ ਖਣਾ ਗਲੀ ਮੁਹੱਲੇ ਹਵਨ ਕਰ ਰਿਹਾ ਹੈ। ਉਨ੍ਹੀ ਦਿਨੀ ਹਵਨ ਕੁੰਡ ਬਣਾਏ ਜਾਂਦੇ, ਘਿਉ ਇਕੱਤਰ ਕੀਤਾ ਜਾਂਦਾ, ਵਿਦਵਾਨ ਪਾਠੀ ਬੁਲਾਏ ਜਾਂਦੇ, ਤਦ ਹਵਨ ਹੁੰਦੇ ਸਨ। ਇਸ ਕਲਿਯੁੱਗ ਨੇ ਸਭ ਯੁੱਗਾਂ ਨੂੰ ਮਾਤਪਾ ਦਿੱਤਾ ਹੈ। ਗਲੀ ਬਜਾਰ ਦਿਨ ਰਾਤ ਹਵਨ ਹੁੰਦੇ ਹਨ। ਐਰੇ ਗੈਰੇ ਸਭ ਵੇਦ ਪਾਠੀ ਬਣੇ ਪਏ ਹਨ। ਅਗਨੀ ਦੀ ਡੱਬੀ ਸਿਗਰਟਾਂ ਦੀ ਲਵੋ, ਮਾਚਸ ਕੱਢੋ, ਸਿਗਰਟ ਸੁਲਗਾਉ

ਬਸ ਹਵਨ ਸ਼ੁਰੂ ਹੋ ਗਿਆ। ਸਵੇਰ, ਦੁਪਹਿਰ, ਸ਼ਾਮ ਅਤੇ ਰਾਤ ਸਮੇਂ ਕਈ ਮਨਚਲੇ ਤਾਂ ਟੱਟੀ ਵਿੱਚ ਬੈਠੇ ਹਵਨ ਕਰੀ ਜਾਂਦੇ ਹਨ। ਦੇਵਤੇ ਫੁੱਲਾਂ ਬਰਸਾਂ ਰਹੇ ਹਨ, ਇਸ ਵਾਸਤੇ ਤਾਂ ਬਿਮਾਰੀਆਂ ਘਟ ਰਹੀਆਂ ਹਨ, ਡਾਕਟ੍ਰ ਲੋਕ ਡਿਗਰੀਆਂ ਲੈ ਵਿਹਲੇ ਮੱਖੀਆਂ ਮਾਰ ਰਹੇ ਹਨ। ਇਹ ਕਹਿ ਸੰਤ ਜੀ ਤਾਂ ਬਹਿ ਗਏ, ਪਰ ਸੁਵਾਮੀ ਜੀ ਹੱਥ ਜੋੜ ਖਲੋਤੇ ਤੇ ਕਿਹਾ, ਕਿ ਮੈਨੂੰ ਮਾਫ ਕੀਤਾ ਜਾਵੇ, ਕਿਉਂਕਿ ਮੈਂ ਵੀ ਇਸ ਭੈੜੀ ਵਾਦੀ ਦਾ ਆਦੀ ਹਾਂ। ਅਗੋਂ ਤੋਂ ਮੈਂ ਸਿਗਰਟ ਨਹੀਂ ਪੀਵਾਂਗਾ। ਸਵਾਮੀ ਜੀ ਦੇ ਉਠਣ ਨਾਲ ਹੋਰ ਵੀ ਅਨੇਕ ਪੁਰਸ਼ਾਂ ਬੀੜੀ ਸਿਗਰਟ ਨ ਪੀਣ ਦੀ ਪ੍ਰਤਗਿਆ ਕੀਤੀ।

## ਸਨਾਤਨ ਧਰਮੀਆਂ ਨੂੰ ਉਪਦੇਸ਼

ਇੱਕ ਸਮੇਂ ਲਾਹੌਰ ਵਿੱਚ ਵਿਚਰਦਿਆਂ ਸੰਤ ਜੀ ਸਨਾਤਨ ਧਰਮੀਆਂ ਦੇ ਜਲਸ਼ੇ ਵਿੱਚ ਗਏ। ਉਹ ਸਿੱਖਾਂ ਵਾਂਗੂ ਇਸ ਧਾਰਨਾਂ ਤੇ ਭਜਨ ਪੜ੍ਹ ਰਹੇ ਸਨ।

'ਮੇਰਾ ਸਿਰ ਜਾਵੇ ਤਾਂ ਜਾਵੇ, ਮੇਰਾ ਹਿੰਦੂ ਧਰਮ ਨਾ ਜਾਵੇ।

ਸੰਤ ਸਦਾ ਅਨੋਖੇ ਰੰਗ ਵਿੱਚ। ਜਿਸ ਸਮੇਂ ਕੀਰਤਨ ਸਮਾਪਤ ਹੋ ਗਿਆ ਤਾਂ ਸੰਤਾਂ ਨੂੰ ਉਪਦੇਸ਼ ਵਾਸਤੇ ਬੇਨਤੀ ਕੀਤੀ ਗਈ। ਸੰਤਾਂ ਦਾ ਉਪਦੇਸ਼ ਸਦਾ ਆਪਣੇ ਢੰਗ ਦਾ ਹੁੰਦਾ ਹੈ। ਸੰਤ ਉਠੇ ਤੇ ਤਗੜੀ ਝਾੜ ਪਾਈ ਤੇ ਕਿਹਾ, 'ਦੂਰ ਫਿੱਟੇ ਮੂੰਹ ਤੁਹਾਡੀ ਅਕਲ ਦਾ।' ਤੁਹਾਨੂੰ ਨਕਲ ਕਰਨ ਦੀ ਵੀ ਜਾਚ ਨਹੀਂ। ਤੁਸੀਂ ਵੇਖੋ ਵੇਖੀ ਦੂਜਿਆਂ ਦੀ ਨਕਲ ਕਰਨ ਲੱਗ ਪਏ ਹੋ।

ਤੁਸੀ ਪੜੋ : ਮੇਰਾ ਸਿਰ ਜਾਵੇ ਤਾਂ ਜਾਵੇ, ਮੇਰਾ ਸਨਾਤਨ ਧਰਮ ਨ ਜਾਵੇ।

ਤੁਸੀਂ ਫਾਰਸੀ ਪੜ੍ਹੀ ਏ ? ਹਿੰਦੂ ਸ਼ਬਦ ਮੁਗਲਾਂ ਸਮੇਂ ਆਇਆ

ਵਾਸਤੇ ਜਬਰਦਸਤ ਤੁਕਰੀਰਾਂ ਕੀਤੀਆਂ। ਸੰਤਾਂ ਨੂੰ ਪਿੰਡ ਵਿੱਚ ਨਜ਼ਰ-ਬੰਦ ਕਰ ਦਿੱਤਾ ਗਿਆ। ਸੰਤਾਂ ਦੀਆਂ ਤਕਰੀਰਾਂ ਦੀਆਂ ਧੁੰਮਾਂ ਪਈਆਂ ਹੋਈਆ ਸਨ। ਚੂਹੜਕਾਣੇ ਦਾ ਪਾਦਰੀ ਸਮਝ ਗਿਆ ਕਿ ਜੇ ਫਰਿਸ਼ਤਾ ਈਸਾਈ ਮਤ ਦਾ ਪ੍ਰਚਾਰ ਕਰੇ ਤਾਂ ਪੰਜਾਬ ਵਿੱਚ ਈਸਾਈ ਮੱਤ ਦਾ ਚੰਗਾ ਵਾਧਾ ਹੋ ਸਕਦਾ ਹੈ। ਉਹ ਮਿਸ਼ਨਰੀ ਸੰਤਾਂ ਨੂੰ ਮਿਲਿਆ ਤੇ ਕਿਹਾ, ਜੇ ਆਪ ਇਸਾਈ ਮਤ ਦਾ ਪ੍ਰਚਾਰ ਕਰੋ ਤਾਂ ਆਪ ਦੀ ਹਦੂਦ ਬੰਦੀ ਖਤਮ ਹੋ ਸਕਦੀ ਹੈ। ਮੈਂ ਕਪਤਾਨ ਪੁਲਿਸ ਨੂੰ ਕਹਿਕੇ ਪਾਬੰਧੀ ਕਟਵਾ ਦਿਆਂਗਾ। ਸੰਤ ਵੀ ਰਾਜ-ਨੀਤੀ ਦੇ ਚੰਗੇ ਖਿਡਾਰੀ ਸਨ, ਉਨ੍ਹਾਂ ਸੋਚਿਆ, 'ਗੁਰੂ ਗੋਬਿੰਦ ਸਿੰਘ ਜੀ' ਵੇਲਾ ਟਪਾਣ ਲਈ ਨੀਲੇ ਕੱਪੜੇ ਪਾ ਲਏ ਸਨ ਤੇ ਸਿੱਖਾਂ ਨੂੰ ਮੁਸਲਮਾਨੀ ਖਾਣਾਂ ਕਿਰਪਾਨ ਭੇਟ ਕਰਕੇ ਖਾਣ ਵਾਸਤੇ ਕਿਹਾ ਸੀ, ਜੇ ਮੈਂ ਵੇਲਾ ਟਪਾਣ ਲਈ ਈਸਾਈਆਂ ਨਾਲ ਚਾਰ ਦਿਨ ਸੈਲ ਸਪਾਟੇ ਕਰ ਲਵਾਂ ਤਾਂ ਕਿਹੜਾ ਰਾਮ ਸਿੰਘ ਮੇਰੇ ਅੰਦਰੋਂ ਨਿਕਲ ਜਾਣਾ ਏ। ਸੰਤ ਸਹਿਮਤ ਹੋ ਗਏ ਤੇ ਲੱਗੇ ਈਸਾਈਆਂ ਦਾ ਪ੍ਰਚਾਰ ਕਰਨ।

ਸੰਤ ਪਿੰਡਾਂ ਵਿੱਚ ਜਾਂਦੇ ਤੇ ਕਹਿੰਦੇ ਕਿ ਗੁਰੂ ਨਾਨਕ ਖੁਦ ਕਹਿੰਦਾ ਹੈ, ਮੈਂ ਨੀਚ ਹਾਂ, ਗੁਰੂ ਗੋਬਿੰਦ ਸਿੰਘ ਸ਼ਿਕਾਰ ਖੇਡਦਾ ਸੀ, ਜਾਨ-ਵਰਾਂ ਨੂੰ ਮਾਰਦਾ ਸੀ। ਜਾਨਵਰਾਂ ਨੂੰ ਮਾਰਨਾ ਕਿਹੜੀ ਰੂਹਾਨੀਅਤ ਹੈ। ਉਸਨੇ ਵੀ ਮਸੀਹ ਦੀ ਤਾਰੀਫ ਕੀਤੀ ਹੈ :

ਪੁੱਨ ਰਾਛਸ ਕਾ ਕਾਟਾ ਸੀਸਾ,
ਸ੍ਰੀ ਆਸਕੇਤ ਜਗਤ ਕੇ ਈਸਾ ॥

ਈਸਾ ਜੀ ਸਾਰੀ ਉਮਰ ਸ਼ਾਦੀ ਨਾ ਕੀਤੀ, ਅਸਮਾਨੀ ਬਾਦ-ਸ਼ਾਹੀ ਦਾ ਸੁਨੇਹਾ ਸੁਣਾਇਆ। ਉਹ ਆਪਣੇ ਪੈਰੋਕਾਰਾਂ ਦੇ ਗੁਨਾਹ ਆਪਣੇ ਉੱਪਰ ਲੈਂਦਾ ਹੈ। ਉਸਦੇ ਪੈਰ ਪਕੜੋ। ਮੈਨੂੰ ਸਿੱਖ ਪੁੱਛਦੇ ਹਨ ਕਿ ਤੂੰ ਗੁਰੂ ਰਾਮ ਸਿੰਘ ਨੂੰ ਮੰਨਦਾ ਹੈ, ਅੱਜ ਈਸਾ ਦੇ ਪੈਰ ਫੜ ਲਏ ਹਨ। ਉਨ੍ਹਾਂ

ਵਾਸਤੇ ਮੇਰਾ ਉੱਤਰ ਹੈ। ਗੁਰੂ ਰਾਮ ਸਿੰਘ ਦਾ ਰਾਹ ਬੜਾ ਔਖਾ ਹੈ, ਈਸਾ ਦਾ ਰਾਹ ਸੌਖਾ ਹੈ। ਗੁਰੂ ਰਾਮ ਸਿੰਘ ਦੀ ਮਰਿਯਾਦਾ ਬੜੀ ਕਰੜੀ ਹੈ,ਇਥੇ ਮੌਜਾਂ ਹੀ ਮੌਜਾਂ ਹਨ। ਹਜਰਤੇ ਯਸੂਹ ਬਿਨਾਂ ਨਾਮ ਜਪਣ ਦੇ ਬ੍ਰਹਿਮੰਡਾਂ ਵਿੱਚ ਪਹੁੰਚਾ ਦੇਂਦਾ ਹੈ। ਸਭ ਇਸ ਦਰਤੇ ਆਓ,ਤੇ ਆਸਮਾਨੀ ਬਾਪ ਨਾਲ ਜੱਫੀਆਂ ਪਾਓ। ਸੰਤਾਂ ਦੇ ਲੈਕੱਚਰਾਂ ਨੇ ਪਿੰਡਾਂ ਦੇ ਪਿੰਡ ਨੀਵੀਆਂ ਜਾਤੀਆਂ ਦੇ ਈਸਾਈ ਹੋ ਗਏ। ਕਰਤਾਰ ਸਿੰਘ ਝੱਬਰ ਤੇ ਹੋਰ ਅਕਾਲੀ ਅੱਗੇ ਹੀ ਇਸ ਤੋਂ ਦੁਖੀ ਸਨ। ਉਹ ਕਹਿਣ ਜੇ ਕਿਤੇ ਇੱਕਲਾ ਮਿਲ ਜਾਵੇ ਤਾਂ ਉੱਥੇ ਹੀ ਰੱਖੀਏ। ਸ੍ਰਕਾਰ ਵੱਲੋਂ ਅੱਠ-ਦਸ ਬੰਦੂਕਚੀ ਇਨ੍ਹਾਂ ਦੀ ਰਾਖੀ ਲਈ ਰਹਿਣ ਲੱਗੇ। ਸਿਆਲਕੋਟ ਇਸਾਈ ਮੱਤ ਵਾਲਿਆਂ ਦਾ ਭਾਰੀ ਜਲਸਾ ਹੋਇਆ। ਉੱਥੇ ਕੁਝ ਈਸਾਈਆਂ ਦੇ ਕਾਰਖਾਨੇ ਸਨ। ਸੰਤ ਬੋਲਣ ਉੱਠੇ ਤਾਂ ਪਹਿਲਾਂ ਕਾਰਖਾਨੇਦਾਰ ਤੇ ਵਰ੍ਹੇ ਤੇ ਆਖਿਆ, 'ਜਿਨ੍ਹਾਂ ਈਸਾਈਆਂ ਇਹ ਕਾਰਖਾਨੇ ਖੋਲ੍ਹੇ ਹਨ, ਉਹ ਦੋਜ਼ਖਾਂ ਦੀ ਅੱਗ ਵਿੱਚ ਸਾੜੇ ਜਾਣਗੇ। ਇਸਾਈਆਂ ਦਾ ਕੰਮ ਕਾਰਖਾਨੇ ਖੋਲ੍ਹਣਾ ਨਹੀਂ, ਇਨ੍ਹਾਂ ਦਾ ਕੰਮ ਆਸਮਾਨੀ ਬਾਦਸ਼ਾਹੀ ਦਾ ਸੁਨੇਹਾ ਸੁਨਾਣਾ। ਇਨ੍ਹਾਂ ਨੂੰ ਤਿਆਗੀ ਬਣਨਾ ਚਾਹੀਦਾ ਹੈ। ਥੋੜੇ ਸਮੇਂ ਉਪ੍ਰੰਤ ਇਨ੍ਹਾਂ ਤੋਂ ਪਾਬੰਧੀ ਟੁੱਟ ਗਈ ਤੇ ਇਨ੍ਹਾਂ ਰੰਗ ਬਦਲਣਾ ਸ਼ੁਰੂ ਕੀਤਾ ਲੱਗੇ ਟਕੋਰਾਂ ਮਾਰਨ।

ਸੰਤਾਂ ਦਾ ਆਖਰੀ ਲੈਕੱਚਰ ਚੂਹੜਕਾਣੇ ਵਿੱਚ ਸੀ। ਉਥੇ ਇਨ੍ਹਾਂ ਅੰਦਰ ਕੂਕਾ ਕਾਰ ਦੀ ਕਾਂਗ ਆਈ ਤੇ ਈਸਾ ਨੂੰ ਖੂਬ ਭੰਡਿਆ। ਇਨ੍ਹਾਂ ਕਿਹਾ ਕਿ ਮਸੀਹ ਬਾਰੇ ਮਸ਼ਹੂਰ ਹੈ ਕਿ ਉਹ ਇਕਲਿੱਆਂ ਦੁਆ ਮੰਗਿਆ ਕਰਦੇ ਸੀ। ਪਰ ਜਾਣਦੇ ਹੋ ਅਸਲ ਗੱਲ ਕੀ ਹੈ ? ਉਸ ਸਮੇਂ ਉਨ੍ਹਾਂ ਕੋਲ ਕੇਵਲ ਅਨਦਾੜ੍ਹੀਏ ਮੁੰਡੇ ਜਾ ਸਕਦੇ ਸਨ। ਪਹਿਰੇਦਾਰ ਵੀ ਨਹੀਂ ਰੋਕਦੇ ਸਨ। ਉਹ ਆਪ ਵੀ ਬਿਨਾਂ ਬਾਪ ਜੰਮਿਆ ਸੀ, ਦੂਜਿਆਂ ਨੂੰ ਕੀ ਰਾਹ ਵਖਾਣਾ ਸੀ। ਤੁਸੀਂ ਇਸ ਤੋਂ ਕੀ ਸਮਝਦੇ ਹੋ ? ਇੱਥੇ ਬਿਲਕੁਲ ਸਾਫ ਹੈ, ਉਹ ਵਿਆਹ ਕਰਾਣ ਦੇ ਯੋਗ ਨਾ ਰਿਹਾ। ਇਸ ਵਾਸਤੇ ਨਾ ਕੋਈ ਘਰ

ਬਣਾਇਆ ਨਾ ਘਾਟ। ਉਸਦੇ ਪਿੱਛੇ ਲੱਗਣ ਵਾਲੇ ਸਭ ਦੋਜਖਾਂ ਦੀ ਅੱਗ ਵਿੱਚ ਸੁੱਟੇ ਜਾਣਗੇ.। ਇਸੇ ਜਲਸੇ ਉਪ੍ਰੰਤ ਮਿਸ਼ਨ ਵਾਲੇ ਨਰਾਜ ਹੋ ਗਏ ਤੇ ਬੰਗਲੇ ਵਿੱਚੋਂ ਨਿੱਕਲ ਜਾਣ ਦੀ ਧਮਕੀ ਦਿੱਤੀ। ਅੰਨੇ ਨੂੰ ਕੀ ਚਾਹੀਦਾ ਹੈ ? ਦੋ ਅੱਖਾਂ। ਸੰਤਾਂ ਉਸੇ ਵੇਲੇ ਝੋਲਾ ਚੁਕਿੱਆ ਤੇ ਪਾਦਰੀ ਨੂੰ ਸਤਿ ਸ੍ਰੀ ਅਕਾਲ ਕਹਿ ਬੀਬੀ ਕੇਸਰੋ ਦੇ ਘਰ ਚਲੇ ਗਏ। ਉਹ ਬੜੀ ਪ੍ਰਸੰਨ ਹੋਈ। ਸਭ ਨਾਮਧਾਰੀ ਇਹ ਘਟਨਾ ਸੁਣ ਜਾਮਿਆਂ ਵਿੱਚ ਫੁੱਲੇ ਨਾ ਸਮਾਣ।

## ਭੇਖੀਆਂ ਨੂੰ ਸਿਧੇ ਰਾਹ

ਮਾਲਵੇ ਦੇ ਇੱਕ ਪਿੰਡ ਵਿੱਚ ਕੁਝ ਭੇਖੀ ਸਾਧਾਂ ਦਾ ਡੇਰਾ ਸੀ। ਉਨ੍ਹਾਂ ਪੂਜਾ ਵਾਸਤੇ ਇਕ ਮੰਦਰ, ਆਏ ਗਏ ਵਾਸਤੇ ਕੁਆਟਰ ਤੇ ਇੱਕ ਸਰੋਵਰ, ਚੰਗੀ ਲੀਲਾ ਬਨਾ ਰੱਖੀ ਸੀ। ਉਸ ਮਹੰਤ ਬਾਰੇ ਇਹ ਪ੍ਰਸਿਧ ਸੀ ਕਿ ਉਹ ਪੌਣਹਾਰੀ ਹੈ, ਭਜਨ ਬਾਣੀ ਵਿੱਚ ਲੀਨ ਰਹਿੰਦਾ ਹੈ। ਲੋੜਬੰਦਾ ਦੀਆਂ ਕਾਮਨਾਵਾਂ ਪੂਰੀਆਂ ਹੁੰਦੀਆਂ ਹਨ। ਦੁਨੀਆਂ ਇੱਕ ਭੇਡਚਾਲ ਹੈ। ਜੇ ਇੱਕ ਖੂਹ ਵਿੱਚ ਡਿੱਗੇ ਤਾਂ ਦੂਜੀ ਸੋਚਦੀ ਕੁਝ ਨਹੀਂ। ਉਹ ਵੀ ਘੜੱਮ ਅੰਨੇ ਖ਼ੂਹ ਵਿੱਚ ਛਾਲ ਮਾਰਦੀ ਹੈ। ਉਥੇ ਆਮ ਲੋਕਾ ਦਾ ਤਾਂਤਾ ਬੱਝਾ ਰਹਿੰਦਾ। ਸ਼ਰਧਾਲੂ ਆਉਂਦੇ। ਚੜ੍ਹਾਵੇ ਚੜ੍ਹਦੇ। ਮਿਨਤਾਂ ਮੰਨਦੇ ਤੇ ਚੇਲੇ ਗੁਲਛੱਰੇ ਉਡਾਂਦੇ।

ਮਸਤਾਂ ਦੀ ਇਸ ਮੰਡਲੀ ਨੂੰ ਪਤਾ ਨਹੀਂ ਕੌਣ ਦੱਸ ਗਿਆ। ਇਹ ਮਸਤਾਂ ਦਾ ਟੋਲਾਂ, ਉਸ ਡੇਰੇ ਚਲਾ ਗਿਆ ਤੇ ਜਾ ਸਤਿ ਸ੍ਰੀ ਅਕਾਲ ਬੁਲਾਈ। ਸੇਵਾਦਾਰਾਂ ਕਮਰਾ ਖੋਲ੍ਹ ਦਿੱਤਾ, ਆਦਰ ਭਾ ਕੀਤਾ,ਸੇਵਾ ਟਹਿਲ ਵਾਸਤੇ ਅਰਜ ਕੀਤੀ। ਪਰ ਇਹ ਲੱਗੇ ਮੋਰੀਆਂ ਭਾਲਣ ਤੇ ਭਾਂਡਾ ਭੰਨਣ ਦੀਆਂ ਵਿਉਂਤਾਂ ਸੋਚਣ। ਸੰਗਤ ਭਗਤ ਸਿੰਘ ਦੇ ਜਿੰਮੇ ਲੱਗਾ ਕਿ ਉਹ ਵੇਖਣ ਕਿ ਜੰਗਲ ਪਾਣੀ ਕਿੱਥੇ ਜਾਂਦਾ ਹੈ ਅਤੇ ਮੰਗਲ ਸਿੰਘ ਹੁਰਾਂ ਦੇ ਹਿੱਸੇ

ਆਇਆ ਕਿ ਇਹ ਕੀ ਖਾਂਦਾ ਹੈ ਤੇ ਕਿਸ ਵੇਲੇ ਖਾਂਦਾ ਹੈ।

ਇਹ ਮਸਤ ਮੰਡਲੀ ਤਾੜ ਗਈ ਕਿ ਜਦ ਯਾਤਰੂ ਰਾਤ ਵੇਲੇ ਆਰਾਮ ਕਰਦੇ ਹਨ ਤੇ ਆਪਣਾ ਕੰਮ ਸਾਰ ਲੈਂਦਾ ਹੈ ਤੇ ਲੋਕਾਂ ਦੇ ਉਠਣ ਬਹਿਣ ਤੱਕ ਖਾ, ਪੀ ਵਿਹਲੇ ਹੋ ਬਹਿੰਦੇ ਹਨ ਤੇ ਸੰਤ ਭਗਤ ਸਿੰਘ ਸਵੇਰੇ ਉਠਿਆ, ਇਸ਼ਨਾਨ ਕੀਤਾ ਤੇ ਤਾੜ ਗਿਆ ਕਿ ਦਾਲ ਵਿੱਚ ਕਾਲਾ ਕਾਲਾ ਕੁਝ ਜਰੂਰ ਹੈ। ਹੁਣ ਉਨ੍ਹਾਂ ਨੂੰ ਪੱਕਾ ਯਕੀਨ ਹੋ ਗਿਆ ਕਿ ਇੱਥੇ ਨਿਰੀ ਚਾਰ ਸੌ ਵੀਹ ਹੈ, ਤੇ ਸੱਚ ਮਾਂਹ ਦੇ ਦਾਣੇ ਦੀ ਸਫੈਦੀ ਜਿੰਨੀ ਵੀ ਨਹੀਂ।

ਹੁਣ ਮੰਗਲ ਸਿੰਘ ਨੇ ਆਪਣਾ ਪਾਰਟ ਅਦਾ ਕਰਨਾ ਸੀ। ਉਹ ਉਠੇ ਤੇ ਉਸ ਕਮਰੇ ਵੱਲ ਗਿਆ, ਜ਼ਿੱਥੇ ਨਿੰਮੀ-ਨਿੰਮੀ ਰੌਸ਼ਨੀ ਸੀ। ਅਤੇ ਪਾਖੰਡੀ ਨਹਾ ਧੋ ਕੇ ਵੜਿਆ ਸੀ। ਉਨ੍ਹਾਂ ਦੇ ਮਗਰੇ ਹੀ ਮਸਤ ਮੰਡਲੀ। ਪਾਖੰਡੀ ਦੇ ਇੱਕ ਚਾਟੜੇ ਨੇ ਨਹਾਉਣ ਤੋਂ ਪਹਿਲਾਂ ਈ ਬਦਾਮਾ ਦੀਆਂ ਗਿਰੀਆਂ, ਪਿਸਤਾਂ ਤੇ ਹੋਰ ਤਾਕਤ ਵਾਲੀਆਂ ਵਸਤਾਂ ਦਾ ਭੋਜਨ ਤਿਆਰ ਕਰ ਰੱਖਿਆ ਸੀ। ਫਰਿਸ਼ਤਾ ਜੀ ਦਰਵਾਜੇ ਕੋਲ ਪੁੱਜੇ ਤੇ ਬਿੱਲੀ ਵਾਂਗੂ ਦਰਵਾਜੇ ਦੀਆਂ ਝੀਤਾਂ ਵਿੱਚੋਂ ਦੀ ਵੇਖਿਆ। ਕੁਦਰਤੀ ਭਿਤਾਂ ਨੂੰ ਕੁੰਡਾ ਨਹੀਂ ਲੱਗਿਆ ਸੀ। ਇਹ ਛਪਾ ਛਪਾ ਅੰਦਰ ਵੜ ਗਏ ਤੇ ਹੱਥ ਫੈਲਾ ਕਿਹਾ, 'ਮਹਾਰਾਜ !' ਸੀਤ ਪ੍ਰਸ਼ਾਦ, ਸੀਤ ਪ੍ਰਸ਼ਾਦ ਦੀ ਕਿਰਪਾ ਕਰੋ ਅਤੇ ਆਖਦਿਆਂ 2 ਭੋਜਨ ਵਾਲਾ ਕਚਕੋਲ ਫੜ ਲਿਆ ਤੇ ਫੱਕੇ ਮਾਰਦੇ ਬਾਹਰ ਆ ਗਏ ਤੇ ਬਾਕੀ ਮਸਤਾਨਿਆਂ, ਮਿੱਤ ਸਿੰਘ, ਮਿਲਖਾ ਸਿੰਘ ਨੂੰ ਵਰਤਾਣਾ ਸ਼ੁਰੂ ਕਰ ਦਿੱਤਾ। ਧੰਨ ਹਨ ਸੰਤ ! ਸਾਡੇ ਵਡੇ ਭਾਗ, ਸਾਨੂੰ ਉਨ੍ਹਾਂ ਦਾ ਸੀਤ ਪ੍ਰਸ਼ਾਦ ਮਿਲਿਆ ਹੈ।

ਭੇਖੀ ਤਾੜ ਗਏ ਕਿ ਇਹ ਮੰਡਲੀ ਸਾਡੀ ਕਰਤੂਤ ਨੂੰ ਤਾੜ ਗਈ ਹੈ। ਉਨ੍ਹਾਂ ਹੱਥ ਜੋੜੇ ਤੇ ਆਖਿਆ,'ਮਹਾਂ ਪੁਰਖੋ !' ਤੁਸੀਂ ਜੋ ਲੈਣਾ ਹੈ ਲੈਵਹੁ, ਖਾਣਾ ਏ ਖਾਵਹੁ ਤੇ ਮਾਫ ਕਰੋ। ਫਰਿਸ਼ਤਾ ਜੀ ਕਿਹਾ, 'ਸਾਨੂੰ

ਖਾਣ-ਪੀਣ ਦੀ ਲੋੜ ਨਹੀਂ, ਤੂੰ ਪਾਖੰਡ ਛੱਡ ਦੇਹ। ਪਾਖੰਡੀ ਸੰਤਾਂ ਦੇ ਚਰਨਾਂ ਤੇ ਢਹਿ ਪਿਆ ਤੇ ਖਿਮਾ ਮੰਗੀ। ਸੰਤ ਮੰਡਲੀ ਸੱਤ ਧਰਮ ਦੇ ਉਪਦੇਸ਼ ਦ੍ਰਿੜਾਂਦਿਆ ਤੇ ਸ੍ਰੀ ਭੈਣੀ ਸਾਹਿਬ ਆ ਗਈ।

## ਭਤਰੀਆਂ ਦਾ ਸੁਧਾਰ

ਆਮ ਪ੍ਰਸਿੱਧ ਹੈ "ਜੈਸੀ ਸੰਗਤ ਵੈਸੀ ਰੰਗਤ।" ਸੰਤਾਂ ਦੇ ਭਤਰੀਆਂ ਤੇ ਗੁਆਂਢੀਆਂ ਦਾ ਰੰਗ ਚੜ੍ਹ ਗਿਆ,ਇਨ੍ਹਾਂ ਟੇਢੀਆਂ ਪੱਗਾਂ ਕਰ ਲਈਆਂ। ਸੰਤਾਂ ਨੂੰ ਬੁਰਾ ਲੱਗਾ। ਸੰਤ ਜੇਠ ਦੇ ਜੋੜ ਮੇਲੇ ਸਮੇਂ ਲਾਹੌਰ ਗਏ ਅਤੇ ਸਾਹਿਬਜਾਦਿਆਂ ਦੀਆਂ ਵਿਕਦੀਆ ਤਸਵੀਰਾਂ ਲੈ ਆਏ ਤੇ ਆਪਣੇ ਭਤਰੀਆਂ ਨੂੰ ਕੋਲ ਬਿਠਾ ਪੁਛਿੱਆ, 'ਭਲਾ ਦੱਸੋ, ਇਹ ਤਸਵੀਰਾਂ ਕਿਨ੍ਹਾਂ ਦੀਆਂ ਹਨ ?' "ਜੀ ! ਬਾਬਾ ਅਜੀਤ ਸਿੰਘ, ਜੁਝਾਰ ਸਿੰਘ, ਫਤਹਿ ਸਿੰਘ ਤੇ ਜੋਰਾਵਰ ਸਿੰਘ।" ਇਹ ਕੋਣ ਸਨ ? ਜੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜਾਦੇ।' 'ਫ਼ੇਰ ਵੇਖੋ ਤੁਹਾਡੀਆਂ ਪੱਗਾਂ ਉਨ੍ਹਾਂ ਨਾਲ ਮਿਲਦੀਆਂ ਹਨ ?' ਸਭ ਚੁੱਪ ! 'ਸੁਣੋ ! ਅਸਲ ਪੱਗਾਂ ਤਾਂ ਇਨ੍ਹਾਂ ਸਾਹਿਬਜਾਦਿਆਂ ਦੀਆਂ ਹਨ। ਇਨ੍ਹਾਂ ਤੋਂ ਵੱਖ ਪੱਗਾਂ ਮਨ ਮੁੱਖਾਂ ਦੀਆਂ ਹਨ। ਤੁਸੀਂ ਇਹੋ ਰੂਪ ਧਾਰਨ ਕਰੋ, ਜਿਹੜਾ ਇਨ੍ਹਾਂ ਸਾਹਿਬਜਾਦਿਆਂ ਦਾ ਹੈ। ਉਹ ਸਭ ਮੰਨ ਗਏ ਤੇ ਦਸਤਾਰਾਂ ਗੁਰਮੁਖੀ ਬਣਾ ਲਈਆਂ।

## ਗਲੂਸ਼ਾਹ ਦਾ ਮੇਲਾ

ਇਹ ਮਸਤਾਂ ਦੀ ਮੰਡਲੀ ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗੂ ਜਿੱਥੇ ਜਾਂਦੀ, ਆਪਣਾ ਪਿੜ ਬਣਾ ਲੈਂਦੀ ਸੀ ਦੜਪ ਵਿੱਚ ਗੁਲੂਸ਼ਾਹ ਦਾ ਮੇਲਾ ਮਸ਼ਹੂਰ ਸੀ ਉੱਥੇ ਢੋਲ ਢਮਕੇ ਵੱਜਦੇ, ਨਾਚੇ ਆਉਂਦੇ, ਛਿੰਜਾਂ ਪੈਂਦੀਆਂ, ਪਹਿਲਵਾਨ ਆਪਣੇ 2 ਜੋਹਰ ਵਿਖਾਂਦੇ। ਪਾਦਰੀ ਲੋਕ ਅਜੇਹੇ ਮੇਲਿਆਂ ਤੇ ਜਾਂਦੇ ਤੇ ਭੋਲੇ ਭਾਲੇ ਲੋਕਾਂ ਨੂੰ ਕੁਝ ਈਸਾ ਦੇ ਗੁਣ ਦਸ, ਕੁਝ

ਲਾਲਚ ਦੇ ਬੜੇ ਦਿਲਕਸ਼ ਢੰਗ ਨਾਲ ਲੋਕਾਂ ਨੂੰ ਈਸਾਈ ਧਰਮ ਵਿੱਚ ਲੈ ਆਉਂਦੇ। ਪਾਦਰੀ ਕਹਿਣਾ, ਈਸਾ ਖੁਦਾ ਦਾ ਪੁੱਤਰ ਹੈ, ਉਹ ਆਪਣੀਆਂ ਭੇਡਾਂ ਦੇ ਗੁਨਾਹ ਆਪਣੇ ਜ਼ਿੰਮੇ ਲੈਂਦਾ ਹੈ,ਤੇ ਉਨ੍ਹਾਂ ਵਾਸਤੇ ਬ੍ਰਹਿਮੰਡਾਂ ਦੇ ਦਰਵਾਜੇ ਖੁੱਲਦੇ ਹਨ। ਆਉ ਮਸੀਤ ਦਾ ਪੱਲਾ ਫੜੋ ਤੇ ਬਹਿਸ਼ਤਾਂ ਦੀ ਸੈਰ ਕਰੋ। ਉਸ ਜਲਸੇ ਵਿੱਚ ਇਹ ਮਸਤ ਮੰਡਲੀ ਵੀਜਾ ਦਰਸ਼ਨ ਦਿੱਤੇ ਤੇ ਸੰਤ ਭਗਤ ਸਿੰਘ ਜੀ ਉੱਠੇ ਪੈਰੀ ਪਊਏ, ਗਲ ਵਿੱਚ ਕੇਸ ਖੁੱਲੇ ਤੇ ਆਖਿਆ, 'ਪਾਦਰੀ ਸਾਹਿਬ, ਤੁਹਾਡਾ ਵਖਿਆਨ ਸੁਣਿਆ, ਜੇ ਹੁਕਮ ਹੋਵੇ ਤਾਂ ਮੈਂ ਵੀ ਕਹਾਂ।' ਪਾਦਰੀ ਵਿਚਾਰੇ ਕੀ ਕਹਿਣਾ ਸੀ, ਉਸ਼ ਕਿਹਾ, ਹਾਂ ਹਾਂ ਜਰੂਰ ਕਹੋ। ਸੰਤ ਜੀ ਸਟੇਜ ਤੇ ਜਾ ਖੜੇ ਹੋਏ। ਲੰਮਾ ਕਦ, ਮੋਟੇ ਮੁਛਹਿਰੇ, ਭਰਵਾਂ ਸਰੀਰ, ਗੁਰੂ ਹਰੀ ਸਿੰਘ ਤੋਂ ਵਰੋਸਾਏ ਕਿਹਾ, 'ਸੁਣੋ ਉਇ ਭੋਲਿਓ ਲੋਕੋ ! ਹਜ਼ਰਤ ਠੀਕ ਰੱਬ ਦਾ ਪੁੱਤਰ ਸੀ। ਪਰ ਮੈਂ ਖੁਦਾ ਦਾ ਜਵਾਈ ਹਾਂ, ਹੁਣ ਨਵਾਂ ਪੈਗਾਮ ਲੈ ਕੇ ਆਇਆ ਹਾਂ ਕਿ ਇਸ ਯੁੱਗ ਦਾ ਮਾਲਿਕ ਸਤਿਗੁਰੂ ਰਾਮ ਸਿੰਘ ਹੈ, ਉਹ ਸਾਰੇ ਸੰਸਾਰ ਤੇ ਸੁਨਹਿਰੀ ਯੁੱਗ ਲਿਆਵੇਗਾ। ਮਸੀਹ ਉਸੇ ਵੇਲੇ ਦਾ ਪੈਗ਼ੰਬਰ, ਗੁਰੂ ਰਾਮ ਸਿੰਘ ਜੀ ਇਸ ਵੇਲੇ ਦਾ ਪੈਗੰਬਰ ਇਸਦੀ ਚਰਨੀ ਲੱਗੋ ਤੇ ਬਹਿਸ਼ਤਾਂ ਵਿੱਚ ਦਾਖਲ ਹੋਵੋ। ਪਾਦਰੀ ਨੇ ਕਿਹਾ 'ਕੂਕਾ ਝੂਠ ਬੋਲ ਰਿਹਾ ਹੈ। ਖੁਦਾ ਦਾ ਇੱਕੋ ਇੱਕ ਪੁੱਤਰ ਸੀ, ਯਸੂ ਉਹ ਹੀ ਬਹਿਸ਼ਤ ਦਾਮਾਲਕ ਹੈ। ਸੰਤਾਂ ਮੁੜ ਦੁਹਰਾਇਆ ਕਿ ਹਜਰਤ ਹੋਇਆ ਕੋਈ ਦੋ ਹਜਾਰ ਵਰੇ ਹੋ ਗਏ ਹਨ। ਰੱਬ ਦੇ ਘਰ ਧੀ ਜੰਮਿਆਂ ਕੋਈ ਸੋਲਾ ਸਾਲ ਹੋਏ ਹਨ। ਮੇਰਾ ਹੁਣੇ ਹੁਣੇ ਵਿਆਹ ਹੋਇਆ ਹੈ। ਰੱਬ ਮੇਰੀ ਗੱਲ ਵਧੇਰੇ ਸੁਣਦਾ ਹੈ ਉਹ ਪੁੱਤ ਦੀ ਗੱਲ ਨਹੀਂ ਮੰਨਦਾ, ਜਵਾਈ ਦੀਗੱਲ ਵਧੇਰੇ ਸੁਣੀ ਜਾਂਦੀ ਹੈ, ਤੁਸੀਂ ਸਤਿਗੁਰੂ ਰਾਮ ਸਿੰਘ ਜੀ ਦੀ ਚਰਨੀ ਲੱਗੋ, ਜਿਸਨੂੰ ਫਰਿਸ਼ਤੇ ਵੀ ਸਿਜਦੇ ਕਰਦੇ ਹਨ। ਪਾਦਰੀ ਸਾਹਿਬ ਟਿੰਡ-ਫੌੜੀ ਵਲੇਟ ਨੌ ਦੋ ਯਾਰਾਂ ਹੋ ਗਿਆ। ਸੰਤਾਂ ਉੱਚੀ ਸਾਰੀ ਹੇਕ ਲਾਈ ਰੱਖੀ ਗੁਰੂ ਰਾਮ ਸਿੰਘ ਨੇ ਨਹੀਂ ਤਾਂ ਖਾਲਸੇ ਦੀ ਰੀਤ ਮਿਟ ਜਾਂਦੀ। ਮਸਤ ਮੰਡਲੀ ਇਹ ਧਾਰਨਾ ਪੜ੍ਹਦੀ, ਤੋੜੀ ਮਾਰਦੀ ਅੱਗੇ ਨਿਕਲ ਗਈ।

# ਅਨੋਖੇ ਟੋਟਕੇ

ਸੰਤ ਬੜੀ ਰੰਗੀਲੀ ਤਬੀਅਤ ਦੇ ਮਾਲਕ ਸਨ। ਉਨ੍ਹਾਂ ਦਾ ਮੰਤਿਕ ਉਨ੍ਹਾਂ ਦਾ ਆਪਣਾ ਹੀ ਸੀ। ਇੱਕ ਸਮੇਂ ਸੰਤ ਜੀ ਕਾਂਗਰਸੀਆਂ ਦੇ ਮੈਂਬਰਾਂ ਵਿੱਚ ਚਲ ਰਹੀ ਗੱਪ-ਸੱਪ ਵਿੱਚ ਬੈਠੇ ਸਨ। ਉਥੇ ਹਿੰਦੂ, ਮੁਸਲਮਾਨ ਅਤੇ ਸਿੱਖ ਸਭ ਮੌਜੂਦ ਸਨ। ਤਾਂ ਸੰਤਾਂ ਗਿਆਨੀ ਗੁਰਮੁਖ ਸਿੰਘ ਨੂੰ ਕਿਹਾ 'ਗਿਆਨੀ ਜੀ !' ਤੁਸੀ ਘਰ ਬੈਠਿਆ ਹੀ ਅੰਦਾਜਾ ਲਗਾ ਸਕਦੇ ਹੋ ਕਿ ਸ਼ਹਿਰ ਦੇ ਕਿਹੜੇ ਹਿੱਸੇ ਵਿੱਚ ਹਿੰਦੂਆਂ ਦਾ ਮਕਾਨ ਹੈ, ਕਿਹੜੇ ਵਿੱਚ ਸਿੱਖਾਂ ਦਾ ਅਤੇ ਕਿਹੜੇ ਹਿੱਸੇ ਵਿੱਚ ਮੁਸਲਮਾਨਾਂ ਦਾ ਹੈ ? ਗਿਆਨੀ ਜੀ ਕਿਹਾ, 'ਮੈਂ ਨਹੀਂ ਦੱਸ ਸਕਦਾ।' ਸਤਾਂ ਮੁਸਕਰਾਂਦਿਆਂ ਮੁੜ ਕਿਹਾ, 'ਵਾਹ ਜੀ ! ਇਹ ਵੀ ਕੋਈ ਵੱਡੀ ਗੱਲ ਏ ? ਲਉ ਸੁਣੋ ! ਤੁਸੀਂ ਅਕਾਸ ਵੱਲ ਵੇਖੋ ਜਿਸ ਮਕਾਨ ਤੋਂ ਇੱਲ ਉਡਕੇ ਉਪਰ ਚੜ ਜਾਵੇ ਜਾਣੋ ਕਿਸੇ ਹਿੰਦੂ ਦਾ ਘਰ ਹੈ। ਜਿਸ ਮਕਾਨ ਤੇ ਇੱਕ-ਦੋ ਇੱਲਾਂ ਝਪਟ ਰਹੀਆਂ ਹੋਣ ਸਮਝੋ ਮੁਸਲਮਾਨ ਦਾ ਘਰ ਹੈ ਤੇ ਜਿਸ ਮਕਾਨ ਤੇ ਇੱਲਾਂ ਦਾ ਝੁਰਮੁਟ ਹੋਵੇ ਤਾਂ ਜਾਣ ਲਵੋ ਸਿੱਖਾਂ ਦਾ ਹੈ। 'ਕੀ ਮਤਲਬ ? ਸ੍ਰੋਤਿਆਂ ਕਿਹਾ'। ਜਿਸ ਮਕਾਨ ਤੇ ਇੱਲ ਉਡਕੇ ਉਤਾਂਹ ਚਲੀ ਜਾਵੇ ਤੇ ਦੂਜਿਆਂ ਨੂੰ ਕਹਿੰਦੀ ਹੈ ਕਿ ਇਸ ਮਕਾਨ ਦੀ ਛੱਤ ਤੇ ਕੋਈ ਹੱਡੀ ਬੋਟੀ ਨਹੀਂ। ਨਾ ਹਿੰਦੂ ਐਸੀ ਵੈਸੀ ਚੀਜ ਖਾਵੇ ਨਾ ਹੱਡੀ ਸੁੱਟੇ, ਉਥੋਂ ਜਾਣੀਦਾ ਹੈ ਕਿ ਇਹ ਹਿੰਦੂ ਦਾ ਘਰ ਹੈ। ਮੁਸਲਮਾਨ ਮਾਸ ਖਾ ਲੈਂਦੇ ਹਨ ਤੇ ਕੇਵਲ ਹੱਡੀਆ ਛੱਤ ਤੇ ਸੁੱਟਦੇ ਹਨ। ਇੱਲ ਸਿਰਫ ਝਪਟ ਮਾਰਦੀ ਹੈ। ਪਰ ਸਿੰਘ ਸਰਦਾਰ ਖਾ ਪੀ ਉਤੋਂ ਬੋਤਲ ਸ਼ਰਾਬ ਦੀ ਚਾੜਦੇ ਹਨ,ਉਹ ਹਜਮ ਨਹੀਂ ਹੁੰਦਾ, ਖਾਂਦਿਆ 2 ਥਾਲ ਵਿੱਚ ਹੀ ਉਲਟੀ ਕਰ ਦੇ ਦੇ ਹਨ। ਨੌਕਰ ਭਰੀ ਭਰਾਈ ਥਾਲੀ ਛੱਤ ਤੇ ਰੱਖ ਆਉਂਦੇ ਹਨ ਤੇ ਇੱਲਾਂ ਗਿਰਜਾਂ ਦੀ ਦਾਵਤ ਉਡਦੀ ਹੈ। ਇਹ ਪੱਕੀ ਨਿਸ਼ਾਨੀ ਹੈ।

ਇੱਕ ਵਾਰ ਸੰਤ ਲਾਹੌਰ ਸਨਾਤਨੀ ਮੁਖੀਆਂ ਵਿਚਾਲੇ ਬੈਠੇ ਸਨ। ਹਾਸਾ ਠੱਠਾ ਹੋ ਰਿਹਾ ਸੀ, ਭਾਈ ਪਰਮਾਨੰਦ ਜੀ ਪੁਛਿੱਆ, 'ਸੰਤਾਂ ਕੂਕਿਆਂ ਦੀ ਗਿਣਤੀ ਕਿੰਨੀ ਕੁ ਹੈ ? ਤਾਂ ਸੰਤਾਂ ਉਤਰ ਦਿੱਤਾ,'ਭਾਈ ਜੀ ! ਸਰਦੀਆਂ ਦੀ ਜਾਂ ਗਰਮੀਆਂ ਦੀ ?' ਕੀ ਮਤਲਬ ? ਮਤਲਬ ਗਰਮੀਆਂ ਵਿੱਚ ਸਭ ਸਣਕੇਸੀ ਇਸ਼ਨਾਨ ਕਰਦੇ ਹਨ, ਸਿੱਖ ਵੀ ਕਰਦੇ ਹਨ, ਹਿੰਦੂ ਵੀ ਕਰਦੇ ਹਨ। ਪਰ ਸਰਦੀਆਂ ਵਿੱਚ ਕੋਈ ਕੋਈ ਮਾਈ ਕਾ ਲਾਲ ਹੀ ਇਸ਼ਨਾਨ ਕਰਦਾ ਹੈ। ਸਿੱਖ ਵਾਸਤੇ ਜਰੂਰੀ ਹੈ ਇਸ਼ਨਾਨ, ਤੇ ਉਹ ਵੀ ਸਨਕੇਸੀ । ਤੁਸੀਂ ਆਪ ਈ ਨਿਰਨਾਂ ਕਰ ਲਵੋ ਕੂਕਿਆ ਦੀ ਗਿਣਤੀ ਕਿੰਨੀ ਕੁ ਹੋਵੇਗੀ।

ਭਾਈ ਜੀ ਫਿਰ ਪੁਛਿੱਆ, 'ਪਹਿਲੇ ਗੁਰੂਆਂ ਦੀਆਂ ਬੜੀਆਂ ਕਰਾਮਾਤਾਂ ਪ੍ਰਸਿੱਧ ਹਨ, ਤੁਸੀਂ ਆਪਣੀ ਕਰਾਮਾਤ ਦੱਸੋ। ਭਾਈ ਜੀ ! ਤੁਸੀਂ ਵੀ ਭੋਲੇ ਹੋ। ਕੂਕਾ ਸਰਦੀਆਂ ਵਿੱਚ ਵੀ ਅੰਮ੍ਰਿਤ ਵੇਲੇ ਉਠਦਾ ਹੈ, ਖੂਹ ਹੋਵੇ ਜਾਂ ਨਹਿਰ ਸਨਕੇਸੀ ਇਸ਼ਨਾਨ ਕਰਦਾ ਹੈ, ਫਿਰ ਗੁੜਦੀ ਸ੍ਰਦਾਈ ਤਗੜਕੇ ਪੀਂਦਾ ਹੈ। ਇਹ ਕੋਈ ਘੱਟ ਕਰਾਮਾਤ ਹੈ ? ਤੁਸੀਂ ਕਰਕੇ ਵੇਖੋ। ਭਾਈ ਜੀ ਚੁੱਪੀ ਸਾਧ ਗਏ।

## ਅੰਤਮ ਸਮਾਂ

ਸੰਤ ਆਪਣੇ ਸਮੇਂ ਦਾਨੇ ਸਨ, ਮਸਤਾਨੇ ਸਨ। ਮੱਥਾ ਖਿੜਿਆ-ਖਿੜਿਆ, ਉਦਾਸੀ ਕਦੇ ਸੁਪਨੇ ਵਿੱਚ ਨਾ ਆਈ, ਮੁਸਕਾਨ ਨੂੰ ਹੱਥੋਂ ਕਦੀ ਜਾਣ ਨਹੀਂ ਦਿੱਤਾ। ਉਹ ਇਸ ਰੰਗਮੰਚ ਤੇ ਲੱਗਭੱਗ ੮੦ ਵਰੇ ਖੇਡਦੇ ਰਹੇ। ਸਦਾ ਗੁਲਾਬ ਨਿਆਈਂ। ਅੰਤ ਸਤਿਗੁਰੂ ਰਾਮ ਸਿੰਘ ਜੀ ਦੇ ਬਗੀਚੇ ਦੇ ਟਹਿਕਦੇ ਫੁੱਲ,ਝੱਖੜਾਂ,ਝਾਜਿਆਂ,ਵਾ,ਠਕਿੱਆਂ, ਗੜਿਆਂ,ਗੋਲਿਆਂ ਕਹਿਰਾਂ ਦੇ ਤੂਫਾਨਾਂ ਨਾਲ ਟਕਰਾਂਦਾ ਮੁਸੀਬਤਾਂ ਨੂੰ ਮਸ਼ਕਰੀਆਂ ਕਰਦਾ

1957 ਦੀ ਦੀਵਾਲੀ ਵਾਲੇ ਦਿਨ ਇਸ ਪੰਜ ਭੂਤਕੀ-ਰਸ਼ੀਰ ਨੂੰ ਤਿਆਗ, ਪੌਣ ਨਾਲ ਪੌਣ, ਮਿੱਟੀ ਨਾਲ ਮਿੱਟੀ ਵਿੱਚ ਘੁਲ ਮਿਲ ਗਿਆ। ਵਾਹ! ਖੇੜਿਆਂ ਦੇ ਸੋਮਿਆਂ ! ਤੂੰ ਢੋਲ ਢਮਕਿੱਆਂ ਵਾਲੀ ਵਿਸਾਖੀ ਦੇ ਦਿਨ ਇਸ ਮੰਡਲ ਤੇ ਆਇਉਂ ਤੇ ਅਨਾਰਾਂ, ਫ਼ੁੱਲ ਝੜੀਆਂ ਦੀ ਚਮਕਾਰੇ ਮਾਰਦੀ ਰੌਸ਼ਨੀ ਵਾਲੇ ਦਿਨ ਉਡਾਰੀ ਮਾਰ ਗਿਉਂ।

ਉਨ੍ਹਾਂ ਦੀ ਅੰਤਮ ਅਰਦਾਸ ਸਮੇਂ ਭਾਰੀ ਮੇਲਾ ਹੋਇਆ। ਵਿਦ–ਵਾਨਾਂ ਭਰਵੀਂ ਸ਼ਰਧਾਂਜਲੀ ਅਰਪਨ ਕੀਤੀ। ਸੰਤਾਂ ਦੀ ਸਿੱਖੀ ਫਿਲਾਸਫੀ ਦਾ ਇਹ ਵਡਮੁੱਲਾ ਗੁਰ ਸਦਾ ਸ੍ਹਾਮਣੇ ਰੱਖਣਾ ਲੋੜੀਂਦਾ ਹੈ ਕਿ ਸਿੱਖ ਗੁਰੂ ਸਾਊਂਹੇ ਕੁੱਤੇ ਵਾਲੀ ਬਿਰਤੀ ਰੱਖੇ। ਜਦ ਉਹ ਪੁਚਕਾਰੇ ਤਾਂ ਚਰਨਾਂ ਵਿੱਚ ਆਕੇ ਲੇਟ ਜਾਵੇ, ਜੇ ਝਿੜਕੇ ਤਾਂ ਪੂਛਲ ਵਲੇਟ ਇੱਕ ਪਾਸੇ ਬਹਿ ਜਾਵੇ,ਪਰ ਦੂਰ ਨਾ ਹੋਵੇ।



# ਅਰਸ਼ੀ ਫਰਿਸ਼ਤਾ

[ਸੰਤ ਆਤਮਾ ਸਿੰਘ ਜੀ ਸਨਖਤਰਵੀ ਅਹੀਆ ਪੁਰ]

ਮਗਲ ਸਿੰਘ ਫਰਿਸ਼ਤੇ ਜੋ ਅਰਸ਼ ਦੇ ਸਨ,
ਕੂਕਾ ਨਾਮ ਉਜਾਗਰ ਕਰਾਣ ਵਾਲੇ।
ਤਿਆਗ ਪਟਵਾਰ ਜੋ ਬਣੇ ਕੂਕੇ,
ਆਪ ਮਸਤ ਹੋ, ਮਸਤ ਬਣਾਨ ਵਾਲੇ।
ਹਰੀ ਸਿੰਘ ਸਤਿਗੁਰੂ ਤੋਂ ਬਖਸ਼ ਪਾਕੇ,
ਸੁੱਚੇ ਬਣ ਗਏ, ਕਰਨ ਵਖਿਆਨ ਵਾਲੇ।
ਸਦਾ ਰਹੇ ਨਿਰਭਉ, ਨ ਵੈਰ ਰੱਖਣ,
ਖਰੀਆਂ ਖਰੀਆਂ ਹੀ ਸਦਾ ਸੁਣਾਨ ਵਾਲੇ।
ਰਹਿਕੇ ਆਪ ਅਡੋਲ ਸੁਮੇਰ ਵਾਂਗੂ,
ਝੂਠੀ ਪਾਰਟੀ ਬਾਜੀ ਭੁਲਾਣ ਵਾਲੇ।
ਮੁਸਲਮਾਨਾਂ ਈਸਾਈਆਂ ਤੇ ਹਿੰਦੂਆਂ ਵਿੱਚ,
ਕੂਕ ਪਣੇ ਦੀ ਕੂਕ ਪੁਚਾਣ ਵਾਲੇ।
ਨਿਹਕਲੰਕ-ਪਰ ਭੇਖੀਆਂ ਸਾਧੂਆਂ ਦੇ,
ਪੜਦੇ ਪਾੜਦੇ ਸੱਚ ਸਮਝਾਣ ਵਾਲੇ।
ਰਕਾਬ ਗੰਜ ਦੇ ਮੋਰਚੇ ਵਿਚ ਜਾਕੇ,
ਸੀਸ ਆਪਣਾ ਤਲੀ ਟਿਕਾਣ ਵਾਲੇ।
ਇਕ ਗੱਲ ਨਾਲ ਵੀਹ ਸੁਣਾਨ ਵਾਲੇ;
ਸੀ ਰੁਆਣ ਵਾਲੇ ਤੇ ਹਸਾਣ ਵਾਲੇ।

'ਸਤਿਜੁਗ' ਅਖਬਾਰ ਦੇ ਬਣੇ ਲੇਖਕ,
ਦੁਸ਼ਮਣ ਦੂਤ ਦੇ ਛੱਕੇ ਛੁਡਾਣ ਵਾਲੇ।

ਦੇਸ਼ ਕੌਮ ਦੇ ਵਾਸਤੇ ਸਦਾ ਹੀ ਜੋ,
ਨਾਲ ਸਾਥੀਆਂ ਦੇ ਜੇਹਲੀਂ ਜਾਣ ਵਾਲੇ।

ਚਰਨ ਸ਼ਰਨ ਗਹਿ ਸਤਿਗੁਰਾਂ ਪੂਰਿਆਂ ਦੀ,
ਬਚਨ ਸਦਾ ਅਗੰਮੀ ਸੁਣਾਣ ਵਾਲੇ।

ਆਸਣ, ਡੋਰੀ ਗੜਵਾ ਚਿੰਨ ਕੂਕਿਆਂ ਦੇ,
ਆਪ ਰਖਕੇ ਹੋਰਾਂ ਰਖਾਣ ਵਾਲੇ।

ਜੋ ਗੁਲਾਬ ਵਾਂਗੂ ਰਿਹਾ ਸਦਾ ਖਿੜਿਆ,
ਜੀਹਦਾ ਤੋੜ ਤਕ ਹਾਸ ਬਿਲਾਸ ਪਹੁੰਚਾ।

ਭੌਰਾ ਨਾਮ ਦਾ ਭੌਰਾ ਕੁ ਛੂਹ ਲੈਕੇ,
ਗੌਰਾ ਖਿਆਲਾਂ ਦਾ ਗੌਰਵਤਾ ਪਾਸ ਪਹੁੰਚਾ।

ਜੀਵਨ ਯਾਤਰਾ, ਯਾਤਰੂ ਸਫਲ ਕਰਕੇ,
ਸੱਚ ਖੰਡ ਵਿੱਚ ਕਰਨ ਨਿਵਾਸ ਪਹੁੰਚਾ।

ਵੀਹ ਸੌ ਚੌਦਾਂ ਛੇ ਕਤੇਂ ਨੂੰ ਅਰਸ਼ ਵਾਲਾ,
ਫਰਿਸ਼ਤਾ ਫਰਸ਼ ਤੋਂ ਫੇਰ ਅਕਾਸ਼ ਪਹੁੰਚਾ।



ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



**ਸੰਤ ਅਤਰ ਸਿੰਘ ਜੀ**

# ਇੰਦਰ ਮੋਹਣੀਆਂ

ਸੰਤਾਂ ਦੇ ਸੰਗ ਦੀ, ਨਾਮ ਵਾਲੇ ਰੰਗ ਦੀ,
ਮਹਿਮਾ ਕਿਆ ਕਹਿਐ, ਮਹਿਮਾ ਕਿਆ ਕਹੀਐ ।

ਸੰਤ ਉਹ ਮਹਾਂ ਪੁਰਖ ਹੁੰਦੇ ਹਨ, ਜਿਹੜੇ ਵਿਚਰਦੇ ਮਾਤ ਲੋਕ ਤੇ ਹਨ, ਮਗਰ ਉਡਾਰੀਆਂ ਸਦਾ ਅਰਸ਼ਾ ਤੇ ਲਾਂਦੇ ਹਨ । ਇਹ ਉਹ ਹੰਸਲੇ ਹਨ, ਜਿਹੜੇ ਆਪ ਸੁਚੇ ਮੋਤੀਆਂ ਦਾ ਚੋਗ ਚੁਗਦੇ ਹਨ, ਤੇ ਦੂਜਿਆਂ ਨੂੰ ਚੁਗਣ ਦੀ ਪ੍ਰੇਰਨਾਂ ਦੇਂਦੇ ਹਨ; ਸੰਤ ਉਹ ਪਾਰਸ਼ ਹਨ, ਜਿਹੜੇ ਧਾਤਾਂ ਨੂੰ ਕੇਵਲ ਸੋਨਾ ਹੀ ਨਹੀਂ ਬਨਾਉਂਦੇ ਸਗੋ ਆਪਣੇ ਵਰਗਾ ਪਾਰਸ ਬਨਾ ਦੇਂਦੇ ਹਨ; ਚਦਨ ਤਾਂ ਕੇਵਲ ਲਾਗੇ ਦੇ ਰੁਖਾਂ, ਬ੍ਰਿਛਾਂ ਨੂੰ ਸੁਗੰਧਿਤ ਕਰਦਾ ਹੈ, ਪਰ ਬਾਂਸ ਨੂੰ ਸੁਗੰਧਿਤ ਨਹੀਂ ਬਨਾ ਸਕਦਾ; ਮਗਰ ਸਾਧੂ ਉਹ ਚੰਨਨ ਹਨ, ਜਿਹੜੇ ਬਾਂਸ ਦੇ ਰੰਗ ਰੰਗ ਨੂੰ ਸੁਗੰਧੀ ਨਾਲ ਭਰਪੂਰ ਕਰ ਦੇਂਦੇ ਹਨ,ਸੰਸਾਰ ਤੇ ਅਨੇਕ ਤੀਰਥ ਹਨ,ਜਿਥੇ ਜਾਕੇ ਪ੍ਰਾਣੀ ਜੀਵਨ ਦਾ ਉਧਾਰ ਸਮਝਦੇ ਹਨ, ਮਗਰ ਸਾਧੂ ਉਹ ਤੀਰਥ ਹਨ, ਜਿਹੜੇ ਚਲਦੇ ਫਿਰਦੇ ਸੰਸਾਰੀਆਂ ਵਿਚ ਮੁਕਤੀ ਵੰਡਦੇ ਫਿਰਦੇ ਹਨ ਅਤੇ ਜਿਥੇ ਉਹ ਚਰਨ ਰਖਦੇ ਹਨ, ਉਥੇ ਤੀਰਥ ਰੱਚ ਦੇਂਦੇ ਹਨ ।

ਸਾਧੂ ਦੀ ਸੰਗਤ ਨਾਲ ਮਲੀਨਤਾ ਦੂਰ ਹੁੰਦੀ ਹੈ, ਜਨਮ ਜਨਮਾਂਤਰਾਂ ਦੇ ਰੋਗ ਕੱਟੇ ਜਾਂਦੇ ਹਨ। ਜੀਆਂ ਕਲ ਮਲ ਇਉਂ ਨਸਦੇ ਹਨ ਜਿਵੇ ਲਖਾਂ ਮਣ ਲਕੜ ਨੂੰ ਅਗਨ ਦੇਵਤਾ ਛਿੰਨ ਭੰਗਰ ਵਿਚ ਸਾੜ ਕੇ ਸਵਾਹ ਕਰ ਦੇਂਦੀ ਹੈ । ਸਾਧੂ ਦੇ ਸੰਗ ਨਾਲ ਨੀਚ ਤੋਂ ਨੀਚ ਵੀ ਰਿਸ਼ੀਆਂ

ਮੁਨੀਆਂ ਤੁਲ ਹੋ ਜਾਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਸਾਧੂ ਦੀ ਉਪਮਾ ਇਉਂ ਕਰਦੇ ਹਨ ;

ਸਾਧ ਕੀ ਸੋਭਾ ਊਚ ਤੇ ਊਚੀ,
ਸਾਧ ਕੀ ਸੋਭਾ ਮੂਚ ਤੇ ਮੂਚੀ,
ਸਾਧ ਕੀ ਸੋਭਾ ਸਧ ਬਨ ਆਈ,
ਨਾਨਕ ਸਾਧ ਪ੍ਰਭ ਭੇਦ ਨ ਭਾਈ।

ਸਤਿਗੁਰੂ ਰਾਮ ਸਿੰਘ ਜੀ ਦੇ ਘਰ ਦੇ ਅਨੇਕ ਸਾਧੂਆਂ ਵਿੱਚੋਂ ਸੰਤ ਅਤਰ ਸਿੰਘ ਜੀ ਸਨ, ਜਿਨ੍ਹਾਂ ਦਾ ਜਨਮ ਸ੍ਰ. ਸੁੰਦਰ ਸਿੰਘ, ਮਾਤਾ ਅਮਰ ਕੌਰ, ਪਿੰਡ ਸੰਬੜਵਾਲ ਜਿਲਾ ਸਿਆਲ ਕੋਟ ਵਿੱਚ ਲਇਆ, ਮਗਰ ਜੀਵਨ ਪਰ ਰਬੀ ਬਾਣੀ ਦੇ ਮੋਤੀ ਵਰਤਾਦਿਆਂ ਬਤੀਤ ਕੀਤਾ।

ਭਾਗ ਚੰਗੇ ਹੋਣ ਤਾਂ ਸੰਗਤ ਚੰਗੀ ਮਿਲਦੀ ਹੈ: ਭਾਗ ਚੰਗੇ ਹੋਣ ਤਾਂ ਪਵਿਤਰ ਖਿਆਲਾਂ ਵਾਲੇ ਮਾਪਿਆਂ ਘਰ ਜਨਮ ਹੁੰਦਾ ਹੈ; ਭਾਗ ਚੰਗੇ ਹੋਣ ਤਾਂ ਲਾਇਕ ਅਧਿਆਪਕ ਮਿਲਦੇ ਹਨ। ਸੰਤ ਅਤਰ ਸਿੰਘ ਨੂੰ ਕਰਮਾਂ ਵਾਲੀ ਮਾਤਾ ਭਰਥਰੀ ਦੀ ਮਾਤਾ ਵਰਗੀ ਮਿਲ ਗਈ,ਜਿਸ ਨੇ ਅਤਰ ਸਿੰਘ ਨੂੰ ਦੁਨਿਆਵੀ ਬਖੇੜਿਆਂ ਤੋਂ ਬਚਾ ਕੇ ਸੰਤ ਬੰਤਾ ਸਿੰਘ ਦੀ ਸੇਵਾ ਵਿੱਚ ਹਾਜਰ ਕਰ ਦਿੱਤਾ, ਜਿਨ੍ਹਾਂ ਦੇ ਦੁਆਲੇ ਸਦਾ ਸੱਚ ਖੰਡ ਬਣਿਆ ਰਹਿੰਦਾ ਸੰਤ ਬੰਤਾ ਸਿੰਘ ਜੀ ਅਤਰ ਸਿੰਘ ਦੇ ਕੰਨ ਵਿੱਚ ਫ਼ੂਕ ਮਾਰੀ। ਉਹ ਫੂਕ ਕੇਹੀ ਸੀ ? ਜੇਹੀ ਕਬੀਰ ਨੂੰ ਸਵਾਮੀ ਰਾਮਾ ਨੰਦ ਮਾਰੀ ਸੀ; ਜੈਸੀ ਬਾਲ ਧਰੂ ਨੂੰ ਵਜੀ ਸੀ; ਬਸ

ਬਾਬਾ ਮੇਰਾ ਆਵਣ ਜਾਣ ਰਹਿਓ,
ਤਪਤ ਕੜ੍ਹਾਹ ਬੁਜ ਗਿਆ ਗੁਰਸੀਤਲ ਨਾਮ ਦੀਓ।

ਕਿਥੇ ਬਾਲ ਕਾਲ ਦੈ ਯੁਵਕ, ਜਿਨ੍ਹਾਂ ਵਾਰੇ ਬਾਣੀ ਵਿੱਚ ਆਇਆ ਹੈ :

ਤੀਜੇ ਭਈਆਂ ਭਾਬੀ ਬੇਬ,
ਚੌਥੇ ਪਿਆਰ ਉਪੰਨੀ ਖ਼ੇਡ।
ਪੰਜਵੇਂ ਖਾਣ ਪੀਣ ਕੀ ਧਾਤ,
ਛੇਵੇਂ ਕਾਮ ਨ ਪਛੇ ਜਾਹਿ।

ਮਗਰ ਸੰਤ ਬੰਤਾ ਸਿੰਘ ਦਾ ਸੰਗਤਿ ਨਾਲ ਅਤਰ ਸਿੰਘ ਦੀ ਇਹ ਅਵਸਥਾ ਦਬੀਆਂ ਗਈਆਂ। ਇਨਾਂ ਨੂੰ ਖਾਣ ਨ ਪੀਣ ਅੱਠੇ ਪਹਿਰ ਸੇਵਾ ਜਾ ਬੰਦਗੀ। ਜਥੇਦਾਰ ਬਲਕਾਰ ਸਿੰਘ ਦਸਦੇ ਹਨ, ਕਿ ਸੰਤ ਬੰਤਾ ਸਿੰਘ ਜੀ ਜਦ ਚੌਕੜਾ ਮਾਰ ਭਜਨ ਕਰਨ ਬੈਠਣਾ ਤਾਂ ਅਤਰ ਸਿੰਘ ਵੀ ਲਾਗੇ ਚੌਕੜਾ ਮਾਰ ਬਹਿ ਜਾਣਾ। ਜੇ ਨੰਗੇ ਤੇ ਨੰਗੇ, ਭਾਵੇਂ ਗਰਮੀ ਭਾਵੇਂ ਸਰਦੀ: ਕਛਹਿਰਾ ਗਿਲਾ ਜਾਂ ਸੁੱਕਾ,ਕੋਈ ਪ੍ਰਵਾਹ ਨਹੀਂ। ਸੰਤ ਬੰਤਾ ਸਿੰਘ ਜਿਹੜੇ ਦੇਸ਼ ਦੀ ਸੈਰ ਨੂੰ ਜਾਣ, ਇਹ ਵੀ ਮਗਰੇ ਮਗਰ। ਜੇ ਸੰਤਾਂ ਦੀਵਾਨ ਲਾਣਾ ਤਾਂ ਅਤਰ ਸਿੰਘ ਛੈਣੇ ਫੜ ਮਸਤੀ ਦੇ ਸਾਗਰ ਵਿੱਚ ਖੂਬ ਪ੍ਰੇਮ ਨਾਲ ਟੁਬੀਆਂ ਮਾਰਨੀਆਂ; ਤੇ ਕੀਰਤਨ ਦਾ ਰੂਪ ਹੋ ਜਾਣਾ। ਸੰਤ ਬੰਤਾ ਸਿੰਘ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੰਦੇ ਬਹਾਦਰ ਦਾ ਖਤਾਬ ਬਖਸ਼ਿਆ ਹੋਇਆ ਸੀ, ਕਿਉਂਕਿ ਗੋਰੀ ਸਰਕਾਰ ਦੀ ਸੂਹਿ ਤੇ ਸਿੰਘ ਸਭੀਏ ਨਾਮਧਾ- ਰੀਆਂ ਦੇ ਦੀਵਾਨਾਂ ਵਿੱਚ ਰੋਲਾ ਪਵਾਂਦੇ ਸਨ,ਮਗਰ ਸੰਤਾ ਦਾ ਜਥਾ ਜਿਧਰ ਮੂੰਹ ਕਰਦਾ ਧਮਕਾਂ ਪੈਂਦੀਆਂ ਜਾਂਦੀਆਂ। ਕਰਤਾਰ ਸਿੰਘ ਝਬਰ ਤੇ ਮੂਲ ਸਿੰਘ ਗਰਮੂਲੀਏ ਵਰਗੇ ਬੋਰੀਆ ਬਿਸਤਰਾ ਗੋਲ ਇਉਂ ਟੁਰ ਪੈਂਦੇ ਜਿਵੇ ਵਾ ਦੇ ਬੁਲੇ ਅਗੇ ਸੁੱਕੇ ਪੱਤੇ। ਸੰਤ ਅਤਰ ਸਿੰਘ ਸੰਤ ਬੰਤਾ ਸਿੰਘ ਦੀ ਲਗ ਪਗ ਪੰਦਰਾਂ ਵਰੇ ਸੇਵਾ ਕੀਤੀ। ਸੁਰਤੀ ਉਤ੍ਹਾ ਹੀ ਉਤ੍ਹਾ ਚੜ੍ਹਦੀ ਗਈ। ਗੁਡੀ ਦੀ ਡੋਰ ਢਿਲੀ ਨਹੀਂ ਹੋਣ ਦਿਤੀ, ਸਗੋਂ ਪੌਣ ਦੇ ਖਿਚਾਉ ਸਦਕਾ ਅਕਾਸ਼ ਵਲ ਵਧਦੀ ਗਈ।

ਇਨ੍ਹਾਂ ਪੰਦਰਾਂ ਸਾਲਾਂ ਵਿੱਚ ਸੰਤ ਅਤਰ ਸਿੰਘ ਜੀ ਨੂੰ ਪੂਰੇ ਖੰਭ

ਨਿਕਲ ਆਏ। ਉਹ ਅਕਾਸ਼ਾਂ ਦੀ ਸੈਰ ਖਾਤਰ ਫੜ ਫੜਾਣ ਲੱਗੇ। ਮਾਤਾ ਤਾਂ ਕੇਵਲ ਅਤਰ ਸਿੰਘ ਨਾਉਂ ਦਿਤਾ ਸੀ,ਮਗਰ ਬੰਤਾ ਸਿੰਘ ਦੇ ਅੰਤਾਰ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਇਨ੍ਹਾਂ ਨੂੰ ਹਰ ਪ੍ਰਕਾਰ ਦੇ ਅਤਰਾਂ ਦਾ ਸੋਮਾ ਬਣਾ ਦਿੱਤਾ। ਕੀ ਗੁਲਾਬ, ਕੀ ਚੰਬੇਲੀ, ਕੀ ਕਿਉੜਾ ਸਭ ਰੂਹ ਲਬਾ ਲਬ।

ਸੰਤਾਂ ਦਾ ਤਿੱਖਾ ਨੱਕ, ਰੂਹਾਨੀ ਮੱਥਾ, ਰੱਬੀ ਰੰਗ ਵਿੱਚ ਰੰਗਿਆਂ ਬੋਲ ਸੂਤੇ ਹੀ ਸ੍ਰੋਤਿਆਂ ਨੂੰ ਦਿਉਂ ਕੀਲੀ ਜਾਂਦਾ ਜਿਵੇਂ ਮਿਕਨਾ ਤੀਸ ਲੋਹੇ ਨੂੰ ਆਪਣੇ ਵਲ ਖਿੱਚ ਲੈਂਦਾ ਹੈ। ਇਨ੍ਹਾਂ ਦੀ ਢੋਲਕ ਵਿੱਚ ਰਸ, ਇਨ੍ਹਾਂ ਦੇ ਛੈਣਿਆਂ ਵਿੱਚ ਰੱਸ, ਇਨ੍ਹਾਂ ਦਾ ਇੰਦਰ ਮੋਹਣੀਆਂ ਵਿੱਚ ਜਾਦੂ, ਇਨ੍ਹਾਂ ਦੇ ਕੀਰਤਨ ਵਿੱਚ ਅੰਮ੍ਰਿਤ। ਢੋਲਕੀ ਤੇ ਧੱਪਾ ਵਜਿਆਂ ਨਹੀਂ ਕਿ ਕਲੈਜਿ ਚ ਧਰੂਹ ਪਈ ਨਹੀਂ; ਸ੍ਰੋਤੇ ਇਉਂ ਫੁਟਕ ਫੁਟਕ ਪੈਂਦੇ ਜਿਵੇਂ ਬੰਦੂਕ ਦੇ ਸ਼ੱਰਰੇ ਪੰਛੀਆਂ ਨੂੰ ਘਾਇਲ ਕਰ ਦੇਂਦੇ ਹਨ। ਇਨ੍ਹਾਂਦੇ ਦੀਵਾਨ ਵਿੱਚ ਮਸਤੀ ਦਾ ਆਕਾਸ਼ ਤਣ ਜਾਂਦਾ। ਇਨ੍ਹਾਂ ਦਾ ਕੀਰਤਨ ਕੋਈ ਲਫਾਫ਼ੇ ਦਾ ਕੀਰਤਨ ਨਹੀਂ ਸੀ, ਪੈਸੇ ਇੱਕਠੇ ਕਰਨ ਦਾ ਸਾਧਨ ਨਹੀਂ ਸੀ; ਇਨ੍ਹਾਂ ਦਾ ਕੀਰਤਨ ਸੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਖੁਸ਼ੀਆਂ ਵਾਸਤੇ। ਕਈ ਪ੍ਰਚਾਰਕ ਉਹ ਹਨ ਜਿਨ੍ਹਾਂ ਘੰਟਾ ਦੋ ਘੰਟੇ ਕੀਰਤਨ ਕਰਨਾ, ਮੁੜ ਬਸ, ਵਿਹਲੇ ਟਿਚਕਰ ਬਾਜੀ ਜਾ ਹੋਛਾ ਪਨ, ਮਗਰ ਇਹ ਕੀਰਤਨ ਵੀ ਕਰਦੇ ਤੇ ਨਿਤਨੇਮ ਵੀ ਪੂਰਾ ਨਿਭਾਉਂਦੇ। ਜੇ ਕਿਸੇ ਵੇਲੇ ਕੀਰਤਨ ਕਰਦਿਆਂ ਰਾਤ ਢਲ ਜਾਵੇ ਤਾਂ ਫਿਰ ਬ੍ਰਾਜਣਾ ਨਹੀਂ, ਇਸ਼ਨਾਨ ਪਾਨ ਕਰ, ਰਾਗੀਆਂ ਦੇ ਦੀਵਾਨ ਵਿੱਚ ਜਾ ਮਾਲਾ ਫ਼ੇਰਨੀ। ਇਨ੍ਹਾਂ ਦਾ ਜਥਾ ਭਾਵੇਂ ਧਰਮ-ਪੁੱਤਰੀ ਨਾਲ ਪਿਆਰ ਪਾਵੇ ਮਗਰ ਇਹ ਆਸ਼ਿਕ ਸਦਾ ਮਸ਼ੂਕ ਦੀਆਂ ਅਰਦਲ ਵਿੱਚ। ਇਨ੍ਹਾਂ ਦੀਆਂ ਇੰਦਰ ਮੋਹਣੀਆਂ (ਖੜਤਾਲਾਂ) ਵਿੱਚ ਜਾਦੂ, ਜਦ ਸੰਤਾਂ ਉਨ੍ਹਾਂ ਨੂੰ ਹੱਥ ਵਿੱਚ ਫੜ ਲੈਣਾ ਤੇ ਅਕਾਸ਼ ਵਲ ਝਾਕਣਾਂ ਤਾਂ ਇੰਦਰ ਰਾਜੇ ਹੱਥ ਜੋੜ ਹਾਜਰ ਹੋਣਾ। ਇਹ ਆਲਫ ਲਿਲਾ ਦੀ ਕਹਾਣੀ ਨਹੀਂ,

ਅਜਮੂਦਾ ਹੈ, ਅਜਮੂਦਾਹ । ਜਦ ਸੰਤਾਂ ਮਸਤੀ ਵਿੱਚ ਆ ਜਾਣਾ ਤਾਂ ਆਪਾ ਭੁਲ ਜਾਦੇ ਤਨ ਦੇ ਕਪੜੇ ਲੀਰੋ ਲੀਰ ਕਰ ਦੇਂਦੇ । ਸੰਤਾਂ ਨੇ ਆਪਣੇ ਸਮੇਂ ਵਿੱਚ ਮਾਝਾ, ਮਾਲਵਾ, ਦੁਆਬਾ, ਪੋਠੋਹਾਰ, ਕਸ਼ਮੀਰ, ਲਖਨਊ ਬੰਬਈ.ਕਾਨਪੁਰ, ਸਿੰਧ ਆਦਿ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਪਾ ਕੇ ਸਤਿਗੁਰੂ ਰਾਮ ਸਿੰਘ ਦੇ ਨਾਉਂ ਦਾ ਡੰਕਾ ਵਜਾਇਆ ਤੇ ਉਨ੍ਹਾਂ ਦ ਝੰਡੇ ਨੂੰ ਹੋਰ ਉਚੇਰਾ ਕੀਤਾ ਇਨ੍ਹਾਂ ਉਹ ਅਤਰ ਵਰਸ਼ਾ ਕੀਤੀ ਕਿ ਬਾਬੇ ਨਾਨਕ ਦੀ ਹੱਟੀ ਨੂੰ ਦੋਹੀ ਦੋਹੀ ਹੱਥੀ ਲੁਟਾਇਆ, ਹਜਾਰਾ ਨਰ ਨਾਰੀਆਂ ਅੰਮ੍ਰਤ ਦੇ ਜਾਮ ਭਰ ਭਰ ਪੀਤੇ । ਸ਼ਰਾਬ, ਮਾਸ, ਚੋਰੀ ਯਾਰੀ ਤੋਂ ਜਗਤ ਝੂਠ ਤੋਂ ਤੋਬਾਂ ਕੀਤੀ । ਗੁਰੂ ਰਾਮ ਸਿੰਘ ਜੀ ਦੇ ਜਹਾਜ ਦੇ ਟਿਕਟ ਲੈ ਕੇ ਦਿਤੇ । ਤੇ ਭਵ ਸਾਗਰੋਂ ਬੇੜਾ ਪਾਰ ਕੀਤਾ । ਇਸ ਸਭ ਕੁਝ ਦੇ ਬਾਵਜੂਦ ਮਾਣ ਨਹੀਂ ਹੋਇਆ; ਹੰਕਾਰ ਦੇ ਹਾਥੀ ਦੀ ਸਵਾਰੀ ਨਹੀਂ ਕੀਤੀ । ਸਦੇਵ ਨਿਮ੍ਰਤਾ ਦੇ ਕੋਮਲ ਫੂਲਾਂ ਦਾ ਅਨੰਦ ਮਾਣਿਆ । ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਚਰਨ ਧੂੜ ਨੂੰ ਮਖਮਲੀ ਗਦੇਲਿਆਂ ਨਾਲੋਂ ਵਸ਼ੇਸ਼ਤਾ ਦਿਤੀ। ਸ੍ਰੀ ਭੈਣੀ ਸਾਹਿਬ ਦੀਆਂ ਕੁਲੀਆਂ ਤੇ ਢਾਰਿਆਂ ਵਿੱਚ ਰਾਜ ਮਹਲਾਂ ਤੇ ਅਟਾ-ਰੀਆਂ ਨਾਲੋਂ ਵਧੇਰੇ ਸੁਖ ਪ੍ਰਤੀਤ ਕੀਤਾ । ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਸ਼ਾਰੇ ਨੂੰ ਇਉਂ ਸਮਝਿਆਂ ਜਿਵੇਂ ਸ਼ਹਿਨਸ਼ਾਹ ਦੇ ਹੁਕਮ ਨੂੰ ਉਸਦਾ ਅਰਦਲੀਆਂ ਇਹ ਉਸ ਵੇਲੇ ਪ੍ਰਤੱਖ ਹੋ ਸਾਮ੍ਹਣੇ ਆਇਆ, ਜਦ ਘਸੀਟ ਪੁਰ ਜਿਲਾ ਗੁਰਦਾਸ ਪੁਰ ਮਸਤੀ ਵਿੱਚ ਗਾਉਂਦਿਆਂ ਇਹ ਪੜਿਆਂ :

ਲਗੀਆਂ ਵਾਲੇ ਜਾਣਦੇ ਬੇਦਰਦਾਂ ਨੂੰ ਕੀ.......... ਸਵਾਸ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਅਰਪਨ ਕਰ ਸੱਚ ਖੰਡ ਵਿੱਚ ਜਾ ਆਸਣ ਜਮਾਏ ।

ਇੱਕ ਵੇਰ ਸੰਤਾਂ ਸੁਧ ਸਿੰਘ ਝਬਾਲ ਜਿਲਾ ਅੰਮ੍ਰਿਤਸਰ ਜਾ ਦਰਸ਼ਨ ਦਿਤੇ । ਉਥੇ ਭਾਈ ਰੂੜ ਸਿੰਘ ਨਾਮਧਾਰੀ ਇੱਕਲਾ ਹੀ ਰਹਿੰਦਾ

ਸੀ। ਉਸਦਾ ਚਾਚਾ ਵੀ ਉਥੇ ਵਸਦਾ ਸੀ,ਪਰ ਉਸਦੇ ਖਿਆਲ ਵਖਰੇ ਸਨ ਅੱਧਾ ਪਿੰਡ ਮੁਸਲਮਾਨਾਂ ਦਾ ਸੀ ਤੇ ਉਹ ਵੀ ਭੋਏ ਦੇ ਮਾਲਕ। ਬਾਕੀ ਸਿੰਘ ਸਭੀਆਂ ਦੇ ਅਸਰ ਹੇਠਾਂ ਸਨ। ਜਦ ਰਾਤ ਪਈ ਤਾਂ ਰੂੜ ਸਿੰਘ ਅਰਜ ਕੀਤੀ, ਸੰਤ ਜੀ ਦੀਵਾਨ ਦੀ ਕਿਰਪਾ ਕਰੋ। ਪਰ ਲਾਈਏ ਕਿਥੇ ? ਪਿੰਡ ਖੁਲਿਆ ਦਾ ਹੈ, ਅਧੇ ਮੁਸਲਮਾਨ ਹਨ। ਸੱਥ ਵਿੱਚ ਪੇਸ਼ ਨਹੀਂ ਜਾਣੀ' ਸੰਤਾਂ ਬਚਨ ਕੀਤਾ ਆਪਣੇ ਕੋਠੇ ਤੇ ਲਾਨੇ ਆਂ। ਗੁਰੂ ਕਾ ਜਸ ਕਰਨਾ ਏ, ਕਿਹੜੀ ਥਾਲੀ ਫ਼ੇਰਨੀ ਏ, ਰੂੜ ਸਿੰਘ ਦਾ ਮਨ ਹਰਾ ਹੋ ਗਿਆ। ਖੇਸ ਟਾਟ ਆਦਿ ਕੋਠੇ ਤੇ ਵਿੱਛਾ ਦਿਤੇ। ਸੰਤਾਂ ਦੇ ਜਥੇ ਢੋਲਕੀ ਖੋਲੀ ਤੇ ਵਜਾਣੀ ਸ਼ੁਰੂ ਕਰ ਦਿਤੀ। ਆਂਢ ਗੁਆਂਢ ਕੰਨ ਚੁਕ ਲਏ। ਸੁਰਤਾਂ ਖਿਚ ਗਈਆਂ।

ਬੰਦਨਾਂ ਉਪ੍ਰੰਤ ਸੰਤਾਂ ਧਾਰਨਾਂ ਲਈ ਦਿਤੀ :

ਬਾਂਗ ਨਹੀ ਜਗਦੇ, ਭਾਗ ਜਿਨਾਂ ਦੇ ਮਾੜੇ।

ਬਾਂਗ ਦਾ ਸ਼ਬਦ ਸੁਣ, ਮੁਸਲਮਾਨ ਕੋਠਿਆਂ ਦੀਆਂ ਛਤਾਂ ਤੇ ਇੱਕਠੇ ਹੁੰਦੇ ਗਏ ਤੇ ਲਾਗੇ ਲਾਗੇ ਢੁੱਕਣ। ਸੰਤਾਂ ਵੀ ਪ੍ਰਕਰਣ ਮੁਸਲਮਾਨੀ ਅਰੰਭ ਦਿਤਾ ਗੁਰਬਾਣੀ ਦੇ ਅਧਾਰ ਤੇ :

ੳ) ਮੁਸਲਮਾਨ
ਅ) ਪੰਜਨਵਾਂ ਜਾਂ ਪੰਜ ਨਾਉ

ਸੰਤਾਂ ਕਾਜੀ ਰੁਕਨਦੀਨ ਨਾਲ ਗੁਰੂ ਨਾਨਕ ਦੇਵ ਜੀ ਨਾਲ ਵਿਚਾਰ, ਮਦੀਨੇ ਦੇ ਗੋਸ਼ਟ ਦੇ ਪ੍ਰਸੰਗ, ਬਗਦਾਦ ਦੇ ਪੀਰ ਨਾਲ ਵਾਰਤਾ ਲਾਪ ਬੜੇ ਰੋਚਕ ਢੰਗ ਨਾਲ ਵਰਨਣ ਕੀਤੇ। ਸ੍ਰੋਤੇ ਬੁਤ ਬਣ ਸੁਣਦੇ ਗਏ। ਅੰਤ ਬੁਲੇਸ਼ਾਹ ਦੀ ਕਾਫੀਆਂ ਅਰੰਭ ਦਿਤੀਆ :

ਅਸਾਂ ਰੱਬ ਤੋਂ ਕੀ ਲੈਣਾਂ
ਸਾਨੂੰ ਯਾਰ ਮਿਲ ਗਿਆ।

ਸਾਨੂੰ ਯਾਰ ਮਿਲ ਗਿਆ, ਸਾਨੂੰ ਯਾਰ ਮਿਲ ਗਿਆ ਨਾਲੇ ਨਿਰਤ, ਨਾਲ ਹੀ ਯਾਰ ਮਿਲ ਗਿਆ। ਸਭ ਦੇ ਮਨ ਧਰੂਹ ਲਏ। ਮੁਸਲ-ਮਾਨਾਂ ਤੇ ਮੁਸਲਮਾਨੀਆਂ ਦੇ ਸਿਰ ਹਿਲਣੇ ਸ਼ੁਰੂ ਹੋ ਗਏ। ਸਭ ਪਾਸਿਉਂ ਅਲਾ ਹੂ, ਅਲਾ ਹੂ ਹੁੰਦੀ ਧੁਨੀ ਨਿਕਲੇ। ਇਸੇ ਵਜਦ ਵਿੱਚ ਦੀਵਾਨ ਦੀ ਸਮਾਪਤੀ ਹੋ ਗਈ।

ਅਗਲੇ ਦਿਨ ਸਿਆਣੇ ਸਿਆਣੇ ਮੁਸਲਮਾਨ ਰੂੜ ਸਿੰਘ ਦੇ ਘਰ ਆਏ ਤੇ ਆਖਿਆ ਰੂੜ ਸਿੰਘ! 'ਸੰਤਾਂ ਨੂੰ ਅਰਜ ਕਰੋ, ਅਜ ਦੀਵਾਨ ਮੁੜ ਲੇਗੇ।'ਕੋਲੋਂ ਸੰਤਾਂ ਕਿਹਾ, ਸਾਡੇ ਹੱਲ ਪੰਜਾਲੀਆਂ ਤਾਂ ਇਹੋ ਹਨ। ਅਸੀਂ ਦੀਵਾਨ ਲਾਵਾਂਗੇ, ਥਾਂ ਤੁਸੀਂ ਚੁਣ ਲਵੋ' 'ਜਗਾ ਚੁਣੀ ਚੁਣਾਈ ਏ ਪਿੰਡ ਦੀ ਸੱਥ। ਸਭ ਉਥੇ ਪਹੁੰਚ ਜਾਣਗੇ' ਪਰ ਤੁਸੀਂ ਨਹੀਂ ਜਾਣਦੇ? ਸਿੰਘ ਸਭੀਏ ਨਾਮਧਾਰੀਆਂ ਨਾਲ ਈਰਖਾ ਰਖਦੇ ਹਨ। ਉਨ੍ਹਾਂ ਸੰਤਾਂ ਦਾ ਦੀਵਾਨ ਨਹੀਂ ਲਗਣ ਦੇਣਾ। ਉਹ ਸੱਥ ਦੇ ਚਾਚੇ ਲਗਦੇ ਨੇ? ਅਸੀਂ ਵੀ ਪਿੰਡ ਵਿੱਚ ਵਸਦੇ ਹਾਂ, ਸਾਡਾ ਵੀ ਹਿੱਸਾ ਹੈ। ਸੰਤ ਜੀ! ਤੁਸੀਂ ਉਥੇ ਕਿਰਪਾ ਕਰੋ, ਤੁਸੀਂ ਕਿਹੜੀ ਹੀਰ ਪੜ੍ਹਨੀ ਏ? ਸਭ ਸਹਿਮਤ ਹੋ ਗਏ।

ਅਗਲੀ ਰਾਤ ਢੋਲਕੀ ਸੱਥ ਵਿੱਚ ਵਜੀ। ਦੂਜਾ ਭਾਈ ਚਾਰਾ ਵੀ ਆਇਆ। ਮੁਸਲਮਾਨ ਵੀ ਆਏ, ਪਰ ਖਾਲੀ ਕੋਈ ਹੱਥ ਵੀ ਨਾ। ਕਿਸੇ ਕੋਲ ਲਾਠੀ, ਕਿਸੇ ਪਾਸ ਕੁਹਾੜੀ। ਜਿਹੜਾ ਅ ਵੇ ਪਹਿਲਾਂ ਸੰਤਾਂ ਨੂੰ ਨਮਸਕਾਰ ਕਰੇ,ਮੁੜ ਦੀਵਾਨ ਵਿੱਚ ਬੈਠੇ। ਖੁਲੇ ਭਰਾ ਵੇਖਣ ਤੇ ਹੈਰਾਨ ਹੋਣ, ਇਹ ਕੀ ਮਾਜਰਾ ਹੈ। ਕੀਰਤਨ ਹੁੰਦਾ ਗਿਆ। ਅੱਜ ਦਾ ਪ੍ਰਕਰਣ ਸੀ।

'ਮਿਲਬੇ ਕੀ ਮਹਿਮਾ ਬੁਰਨ ਨ ਸਾਕੋਂ ਨਾਨਕ ਪਰੇ ਪ੍ਰੀਲਾ'

ਸੰਤ ਬੜੇ ਪ੍ਰੇਮ ਨਾਲ ਕਹਿ ਰਹੇ ਸਨ ; ਸਭ ਥਾਈ ਉਹ ਅਕਾਲ ਪੁਰਖ ਹੈ। ਸਭ ਵਿੱਚ ਉਸਦਾ ਜਲਵਾ ਹੈ; ਸਭ ਪਾਸੇ ਉਸਦਾ ਨੂਰ ਹੈ:

ਲੋਗਾ ਭਰਮ ਨ ਭੂਲੋ ਭਾਈ
ਖਾਲਿਕ ਖਲਕ, ਪਲਕ ਮਹਿ ਖਾਲਿਕ
ਪੂਰ ਰਹਿਉ ਸਭ ਠਾਈਂ

ਦੀਵਾਨ ਵਿੱਚ ਰੂੜ ਸਿੰਘ ਦਾ ਚਾਚਾ ਵੀ ਆਇਆ ਹੋਇਆ ਸੀ। ਤੇ ਡਾਂਗ ਦੇ ਸਿਰੇ ਤੇ ਠੋਡੀ ਰਖ ਖੜਾ ਸੀ। ਸਭ ਕੁਝ ਸੁਣ ਸੁਣਾ ਰਿਹਾ ਸੀ। ਪਰ ਕਰਤੇ ਐਸੀ ਕਿਰਪਾ ਕੀਤੀ, ਔਰ ਕਿ ਉਹ ਧੜਮ ਕਰਕੇ ਡਿਗਾ, ਸੰਤਾਂ ਦੇ ਚਰਨਾਂ ਤੇ ਜਾਂ ਢੱਠਾ। ਕਿਨਾਂ ਚਿਰ ਮਸਤੀ ਵਿੱਚ ਲੇਟਿਆ ਰਹਿਆ, ਪਰ ਜਦ ਹੋਸ਼ ਆਈ ਤਾਂ ਕਲਿਜੁਗ ਨੇ ਉਸ ਅੰਦਰ ਪ੍ਰਵੇਸ਼ ਕਰ, ਉਸ ਨੂੰ ਦੀਵਾਨ ਤੋਂ ਇਉਂ ਨਠਾਇਆ ਜਿਵੇ ਧਾੜਵੀਂ ਵਾਹਰ ਅਗੇ ਨੱਸਦੇ ਹਨ। ਮਗਰ ਪਿੰਡ ਦੇ ਅਨੇਕਾਂ ਸਿਖਾਂ, ਮੁਸਲਮਾਨਾਂ, ਖਤਰੀਆ ਮਹਿਰੀਆਂ ਮਾਸ, ਸ਼ਰਾਬ ਦਾ ਤਿਆਗ ਕਰ, ਭਜਨ ਪੁੱਛ ਦੇਵਤਿਆਂ ਦੀ ਸੰਗਤ ਨਾਲ ਜਾ ਰਲੇ।

ਇਕ ਸਮੇਂ ਸੰਤ ਜੀ ਤਪਿਆਂ ਦੇ ਕਟਲੇ ਜਿਲਾ ਸਿਆਲਕੋਟ ਦਰਸ਼ਨ ਦਿਤੇ। ਬਾਵਾ ਹਰਬੰਸ ਸਿੰਘ ਸੰਤਾਂ ਤੇ ਸ਼ਰਧਾ ਰਖਦੇ ਸੀ ਤੇ ਸੰਤਾਂ ਦਾ ਸੇਵਕ ਬਣੇ ਸੀ। ਉਸੇ ਨਗਰ ਇੱਕ ਮੁਸਲਮਾਨ ਨੌਜਵਾਨ,ਚਰਾਗਦੀਨ ਖੈਰਦੀਨ ਮਿਸਤਰੀ ਦਾ ਲੜਕਾ ਉਸ ਵੀ ਸੰਤਾਂ ਪਾਸੋਂ ਭਜਨ ਪੁੱਛਿਆ ਹੋਇਆ ਸੀ। ਭਾਗ! ਆਪੋ ਆਪਣੇ ਚਰਾਗਦੀਨ ਨੂੰ ਭਜਨ ਦਾ ਬੜਾ ਸਵਾਦ ਆਇਆ। ਸਮਾਂ ਪਾਕੇ ਚਰਾਗਦੀਨ ਦੀ ਕੁੜਮਾਈ ਦਾ ਪ੍ਰਬੰਧ ਹੋ ਗਿਆ। ਪਰ ਜਿੱਥੇ ਲਗੇ ਪ੍ਰੇਮ ਤਮਾਚੇ ਘਰ ਦੇ ਕਮੋਂ ਗਈਆ। ਇਹੋ ਹਿਸਾਬ ਚਰਾਗਦੀਨ ਨਾਲ ਹੋਇਆ। ਕੁੜਮਾਈ ਵਾਲੇ ਦਿਨ ਸਾਕ ਸਬੰਧੀ ਆ ਜੁੜੇ, ਮਗਰ ਚਰਾਗਦੀਨ ਕਹੇ।

'ਚਾਚਾ! ਮੈਂ ਕੁੜਮਾਈ ਨਹੀਂ ਕਰਾਉਣੀ'

'ਵਜਾ ?

'ਵਜਾ, ਮੇਰਾ ਪੀਰ ਨਹੀਂ ਆਇਆ'

'ਕਿਹੜਾ ਪੀਰ ?

'ਉਹ ਖੜਤਾਲਾਂ ਵਜਾਉਣ ਤੇ ਮੀਹ ਪਵਾਉਣ ਵਾਲਾ'

'ਪਾਗਲ ਸੁਹਰਾ ! ਉਹ ਸਿੱਖ ਅਸੀਂ ਮੋਮਨ, ਇਹ ਠੀਕ ਹੈ, ਕਿ ਉਹ ਦਰ-ਵੇਸ਼ ਹੈ, ਸਿੱਖਾਂ ਵਿੱਚ ਮੰਨਿਆਂ ਪ੍ਰਮੰਨਿਆ ਹੈ, ਪਰ ਅਸੀਂ ਰਸੂਲ਼ ਵਾਲੇ ਹਾਂ, ਸਾਡਾ ਉਨ੍ਹਾਂ ਨਾਲ ਬਰ ਨਹੀਂ ਮਿਲਦਾ। ਇਸ ਕੰਮ ਵਿੱਚ ਕੀ ਵਾਸਤਾ ?

'ਨਹੀ ਚਾਚਾ, ਮੈਂ ਉਨ੍ਹਾਂ ਪਾਸੋਂ ਕਲਮਾਂ ਪੁਛਿਆ ਹੋਇਆ ਹੈ।'

'ਕਿਹੜਾ ਕਲਮਾਂ ?'

'ਦੱਸਣ ਦਾ ਹੁਕਮ ਨਹੀਂ'

ਅਕਲ ਦੀ ਗਲ ਕਰ ! ਘਰ ਰਿਸ਼ਤੇਦਾਰ ਆਏ ਹੋਏ ਹਨ ! ਮਲਵੀ ਸਾਹਿਬ ਬੈਠੇ ਹਨ। ਉਨ੍ਹਾਂ ਦੇ ਸਾਮ੍ਹਣੇ ਇਹ ਭੰਡੀ ਚੰਗੀ ਨਹੀਂ ਲਗਦੀ।

'ਸਿਖਾਂ ਨੂੰ ਬੁਲਾਂਦੇ ਚੰਗੇ ਲਗਦੇ ਆਂ ?'

'ਭਾਵੇਂ ਕੁਝ ਹੋਵੇ ਉਨ੍ਹਾਂ ਦੇ ਆਏ ਬਿਨਾਂ ਮੈਂ ਵੀ ਰੁਪਿਆ ਤਲੀ ਤੇ ਨਹੀਂ ਧਰਾਣਾ।' ਚਰਾਗਦੀਨ ਨੇ ਡਟ ਕੇ ਕਹਿਆ।' ਵਿਚਾਰਾ ਖੈਰਦੀਨ ਮਜਬੂਰ ਹੋ ਗਿਆ। ਉਸ ਹਰਬੰਸ ਸਿੰਘ ਬਾਵੇ ਅਗੇ ਅਰਜ ਕੀਤੀ, ਉਹ ਸੰਬੜਵਾਲ ਗਇਆ ਤੇ ਸੰਤਾਂ ਨੂੰ ਨਾਲ ਲੈ ਆਇਆ। ਜਦ ਸੰਤਾਂ ਦਾ ਜੱਥਾ ਕੋਟਲੇ ਦੇ ਲਾਗੇ ਆਇਆ ਤੇ ਢੋਲਕੀ ਵਜੀ ਤਾਂ ਨਰ ਨਾਰੀ ਹੁਮ ਹੁਮਾ ਕੇ ਪੁਜੇ। ਚਰਾਗਦੀਨ ਢੋਲਕੀ ਦੀ ਆਵਾਜ ਸੁਣਇਆਂ ਉਠ ਦੌੜਿਆ। ਖੈਰਦੀਨ ਦੇ ਸਾਕ ਸਨੇਹੀ ਵੀ ਮਗਰੇ ਮਗਰ ਗਏ। ਚਰਾਗਦੀਨ ਜਾ ਚਰਨੀ ਡਿਗਾ। ਸੰਤ ਸ਼ਬਦ ਪੜ੍ਹਦੇ ਹਰਬੰਸ ਸਿੰਘ ਦੇ ਡੇਰੇ ਪੁਜੇ। ਬੜਾ ਦੀਵਾਨ ਲਗਾ। ਚਰਾਗ ਦੀਨ ਬੇਨਤੀ ਕੀਤੀ 'ਪੀਰ ਜੀ ਮੀਹ ਪੁਆਉ ਤਾਂ ਗਲ ਬਣਦੀ ਏ। ਮੈਨੂੰ ਅਜ ਛੁਆਰਾ ਲੱਗਣਾ ਏ। ਰਿਸ਼ਤੇਦਾਰ ਆਏ ਹੋਏ ਨੇ ਤੁਸੀਂ ਮੀਹ ਪੁਆ ਦਿਉ। ਮੀਹ ਤੁਹਾਡੇ ਵਸ ਏ।

ਨਗਰ ਵਾਸੀਆਂ ਆਕਾਸ਼ ਵੱਲ ਨਿਗਾਹ ਮਾਰੀ। ਉਹ ਬਿਲਕੁਲ ਨਿਰਮਲ ਸੀ। ਸੰਤਾਂ ਬੈਰਾੜਾ ਦਾ ਪ੍ਰਸੰਗ ਸ਼ੁਰੂ ਕੀਤਾ, ਉਸ ਸਮੇਂ ਦਾ ਪੂਰਾ ਨਕਸ਼ਾ ਖਿਚਿਆ। ਜਲਬਾਂ ਵੱਜ ਰਹੀਆਂ ਸਨ। ਸ੍ਰੋਤੇ ਬੁਤ ਬਣੀ ਬੈਠੇ ਸਨ। ਵੇਖਦਿਆਂ ਵੇਖਿਦਿਆਂ ਆਕਾਸ਼ ਬਦਲਾਂ ਨਾਲ ਘਿਰ ਗਿਆ। ਜਿਉਂ ੨ ਬਦਲ ਨੀਵੇ ਨੀਵੇ ਹੋਣ ਗੱੜਗੱਜ ਵਧਦੀ ਜਾਵੇ। ਸੰਤਾਂ ਰੰਗ ਵਿੱਚ ਪੜਿਆ :

ਮਿਲਕੇ ਸਾਰੇ ਬੈਰਾੜ ਇਹ ਕਹਿਣ ਲਗੇ।
ਅਸੀਂ ਮੁਫਤ ਦੀ ਖਟ ਹੁਣ ਹੋਕਣੀ ਨਹੀਂ
ਕਹਿੰਦੇ ਹੁੰਦੇ ਸਉ ਮੀਂਹ ਪਵਾ ਦਿਆਂਗੇ
ਅਤੇ ਕਣੀ ਪਈ ਚਰੋਕਣੀ ਨਹੀਂ।
ਕਲਗੀਵਾਲੇ ਨੇ ਸੋਚ ਕੇ ਇਹ ਕਹਿਆ
ਦਿਲੋਂ ਡੋਲੇ ਬੈਰਾੜਾਂ ਨੇ ਧੀਰ ਛਡਿਆ
ਚਿੱਲੇ ਚਾੜਿਆ ਪਤਾ ਨਹੀਂ ਕੀ ਕਹਿਕੇ
ਵਲ ਇੱਕ ਆਕਾਸ਼ ਦੇ ਤੀਰ ਛਡਿਆ

ਸੰਤ ਜੀ ਨਾਲੇ ਪੜ ਰਹੇ ਸਨ; ਦੂਜਾ ਭੂਜਾਵਾਂ ਦੀ ਕਮਾਨ ਬਨਾਂ ਤੀਰ ਅੰਦਾਜੀ ਦਾ ਕਰਤਬ ਵਖਾ ਰਹੇ ਸਨ। ਸ੍ਰੋਤਿਆਂ ਦੀਆਂ ਅਖਾਂ ਆਕਾਸ਼ ਵਲ ਤੇ ਕੰਨ ਸ਼ਬਦ ਵਲ ਸਨ।

ਉਸਨੇ ਜਾਂਦਿਆਂ ਇਕੋ ਈ ਕੰਮ ਕੀਤਾ
ਮਾਨੋ ਇੰਦਰ ਦਾ ਕਾਲਜਾ ਚੀਰ ਛਡਿਆ
ਛਮਾ ਛਮ ਮੀਂਹ ਵਸਿਆ ਉਛਲੇ ਵਾਹੁਣ ਵੱਟਾਂ
ਰੱਜ ਰੱਜ ਕੇ ਭੋਇ ਨੇ ਨੀਰ ਛਡਿਆ

ਇਸੇ ਸਮੇਂ ਬੂੰਦਾਂ ਬਾਂਦੀ ਸ਼ੁਰੂ ਹੋ ਗਈ ਤੇ ਘੜੀਆਂ ਖਲਾਂ ਵਿਚ ਸਰਲਾਟੇ ਵਸਣੇ ਅਰੰਭ ਹੋ ਗ਼ਏ। ਸੰਗਤ ਉਠਨ ਲਗੀ ਤਾਂ ਸੰਤਾਂ ਬਾਹੋ ਫੜ

ਫੜ ਬੈਠਾਣਾ ਸ਼ੁਰੂ ਕਰ ਦਿਤਾ। ਮੀਂਹ ਪੈਂਦਾ ਜਾਵੇ ਤੇ ਸੰਤ ਜੀ ਰੰਗ ਵਿਚ ਤਰਾਨਾ ਉਡਾਈ ਜਾਣ।

ਇਨੇ ਚਿਰ ਨੂੰ ਆਇਆ ਇਕ ਪ੍ਰੇਮੀ
ਉਸਨੇ ਮਾਇਆ ਦਸ਼ਮੇਸ਼ ਤੋਂ ਵਾਰ ਦਿਤੀ
ਮੇਰੇ ਸੋਢੀ ਸੁਲਤਾਨ ਨੇ ਘੜੀ ਅੰਦਰ
ਤਲਬ ਸਾਰੇ ਬੇਰਾੜਾਂ ਦੀ ਤਾਰ ਦਿਤੀ।

ਉਧਰ ਤਲਬ ਤਰ ਗਈ, ਉਧਰ ਸੰਤਾਂ ਅਰਦਾਸਾਂ ਸੋਧ ਦਿਤਾ।

ਦੀਵਾਨ ਉਪ੍ਰੰਤ ਸੰਤ ਖ਼ੈਰਦੀਨ ਦੇ ਘਰ ਗਏ ਤੇ ਚਰਾਗਦੀਨ ਦੀ ਤਲੀ ਤੇ ਰੁਪਿਆ ਰਖਿਆ ਗਇਆ। ਛੁਹਾਰਾ ਮੂੰਹ ਲਾਇਆ ਸਭ ਹਿੰਦੂਆਂ,ਮੁਸਲਮਾਨਾਂ ਤੇ ਸਾਕਾਂ ਸਨਬੰਧੀਆਂ ਸ਼ਗਨਾਂ ਨਾਲ ਝੋਲੀਭਰ ਦਿਤੀ, ਸਭ ਵਲੋਂ ਵਧਾਈਆਂ ਸੰਤਾਂ ਨੂੰ ਆਈਆਂ। ਖੈਰਦੀਨ ਯੱਥਾ ਸ਼ਕਤਮਾਇਆ ਸੰਤਾਂ ਦੇ ਚਰਨਾਂ 'ਚ ਰਖੀ ਤੇ ਖੁਸ਼ੀਆਂ ਲਈ ਬੇਨਤੀ ਕੀਤੀ। ਪ੍ਰੀਵਾਰ ਵਿੱਚ ਖੂਬ ਰੰਗ ਰਲੀਆਂ ਮਨਾਈਆਂ ਗਈਆਂ ਸਭ ਦੀ ਚੰਗੀ ਸੇਵਾ ਹੋਈ।

ਇੱਕ ਸਮੇਂ ਕਰਾਂਚੀ ਦੀਆਂ ਸੰਗਤਾਂ ਵਲੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਪੁਜੀ ਕਿ ਵਿਸਾਖੀ ਦੇ ਪੂਰਬ ਸਮੇਂ ਕਿਸੇ ਜਥੇਨੂੰ ਭੇਜਣ ਦੀ ਕ੍ਰਿਪਾਲਤਾ ਕੀਤੀ ਜਾਵੇ। ਸਤਿਗੁਰੂ ਜੀ ਨੇ ਅਤਰ ਸਿੰਘ ਜੀ ਨੂੰ ਹੁਕਮ ਲਾ ਦਿਤਾ। ਸੰਤ ਜੀ ਉਸੇ ਵੇਲੇ ਤਿਆਰ ਹੋ ਪਏ। ਸੰਤਾਂ ਦੇ ਨਾਲ ਹੀ ਸੰਤ ਹਰਨਾਮ ਸਿੰਘ;ਭਗਤ ਸਿੰਘ ਨਿਰਵੈਰ,ਭਗਤ ਸਿੰਘ ਲਾਂਗਰੀ ਪਿਆਰਾ ਸਿੰਘ ਦਾਦੂ ਬਾਜਵਾ, ਹਰਨਾਮ ਸਿੰਘ ਧਰਮੂਕੋਟੀਆ, ਸਾਧੂ ਸਿੰਘ ਢੋਲਕੀਆਂ ਤੇ ਪੰਡਿਤ ਗੋਪਾਲ ਸਿੰਘ ਤਿਆਰ ਹੋਏ। ਲਾਹੌਰੋਂ ਗਡੀ ਤੇ ਸਵਾਰ ਹੋਏ ਤੇ ਨਾਲ ਹੀ ਬੋਤੀਆਂ ਵਿੱਚ ਸੋਧ ਦਾ ਜਲ ਘੜਿਆਂ ਵਿੱਚ ਰਖ ਲਿਆ। ਗਡੀ ਸਟੇਸ਼ਨ ਤੋਂ ਰਵਾਨਾ ਹੋਈ ਤਾਂ ਸਿੰਘਾਂ ਜੈਕਾਰੇ ਛਡੇ।

ਗੱਡੀ ਵਿਛੜਿਆਂ ਨੂੰ ਮਿਲਾਉਂਦੀ, ਗਲਵਕੜੀਆਂ ਪਵਾਦੀ ਹਵਾਂ ਨਾਲ ਗਲਾਂ ਕਰਦੀ ਮੰਜਿਲ ਵਲ ਵਧਦੀ ਗਈ। ਗਡੀ ਵਿੱਚ ਮੁਸਲਮਾਨ ਈਸਾਈ, ਹਿੰਦੂ, ਸਿੱਖ ਸਭ ਸਵਾਰ ਸਨ। ਇਨ੍ਹਾਂ ਮੁਸਾਫਰਾਂ ਵਿੱਚ ਇੱਕ ਫੌਜੀ ਸਿਪਾਹੀ, ਪਠਾਣ ਗੋਰੇ ਰੰਗ ਦਾ; ਲੰਮਾ ਉੱਚਾ, ਛੱਤੇ ਵਾਹੇ ਹੋਏ ਕੁੱਲੇ ਵਾਲੀ ਪਗ ਤਖਤੇ ਤੇ ਰਖੀ, ਛੁੱਟੀ ਕਟ ਡਿਉਟੀ ਤੇ ਜਾ ਰਿਹਾ ਸੀ, ਪਹਿਲਾਂ ਤਾਂ ਉਹ ਲੰਮਾ ਪਇਆ ਰਹਿਆ; ਉਠਿਆ ਤੇ ਡਬੇ ਵਿੱਚ ਪੂਰੀ ਗੋਹ ਨਾਲ ਝਾਤ ਮਾਰੀ। ਇਨ੍ਹਾਂ ਸਾਧੂਆਂ ਨੂੰ ਵੇਖ ਪਠਾਣੀ ਰੁਅਬ ਜਮਾਣ ਲਈ, ਨੱਕੋਂ ਠੂਹੇ ਡੇਗਦਾ, ਟਟੀ ਖਾਨੇ ਗਿਆ ਤੇ ਬਾਹਰ ਆਇਆ। ਸੰਤਾਂ ਬੜੇ ਠਰਮੇ ਨਾਲ ਕਹਿਆ, 'ਖਾਨ ਸਾਹਿਬ ! ਖਿਆਲ ਨਾਲ ਲੰਘਣਾ, ਇਹ ਪੀਣ ਵਾਲਾ ਜਲ ਹੈ। ਅਸੀਂ ਸੋਧੀ ਹਾਂ, ਨਲਕੇ ਦਾ ਪਾਣੀ ਨਹੀਂ ਵਰਤਦੇ।' ਸੰਤਾਂ ਦੀ ਨਰਮਾਈ ਵੇਖ ਉਹ ਅਕਾਸ਼ ਤੇ ਚੜ੍ਹਕੇ ਬੋਲਿਆ 'ਤੁਮ ਕੋਣ ਹੋ ? 'ਅਸੀਂ ਗੁਰੂ ਕੇ ਸਿੰਘ; 'ਯਿਹ ਗਾਡੀ ਹੈ। ਸਭ ਨੇ ਇਸ ਮੇਂ ਸਫਰ ਕਰਨਾ ਹੈ, ਤੁਮ ਆਪਣਾ ਘੜਾ ਸੰਭਾਲ ਕਰ ਰਖੋ।' ਸੰਤਾਂ ਮੁੜ ਨਿਮਰਤਾ ਵਰਤੀ, ਮਗਰ ਪਠਾਣ ਦੇ ਸਿਰ ਤੇ ਭੂਤ ਸਵਾਰ ਸੀ। ਘੜੇ ਨੂੰ ਜਾਣਕੇ ਚਪਲ ਲਾ ਫ਼ੱਟੇ ਤੇ ਚੜ੍ਹਨ ਲਗਾ ਤਾਂ ਸਿੰਘਾਂ ਨੂੰ ਜੋਸ਼ ਚੜ ਗਿਆ। ਉਸਨੂੰ ਹੇਠਲੇ ਸਿੰਘਾਂ ਟੰਗਾਂ ਤੇ ਉਪਰਲੇ ਬੈਠੇ ਸਿੰਘਾਂ ਬੋਦਿਆਂ ਤੋਂ ਫੜ ਲਿਆ। ਲਗੀ ਖਿਚਾਈ ਹੋਣ। ਇੱਕ ਦੋ ਨੇ ਤਾਂ ਘਸੁੰਨ ਜੜ ਦਿਤੇ ਫੇਰ ਤਾਂ ਉਹ ਇਉਂ ਸਹਿਮ ਗਿਆ। ਜਿਵੇ ਸੂਰ ਸੋਟੇ ਖਾਕੇ। ਗਡੀ ਚਲਦੀ ਗਈ, ਚਲਦੀ ਗਈ ਤੇ ਸੱਖਰ ਦਾ ਸਟੇਸ਼ਨ ਆ ਗਿਆ। 'ਪੁਤਰੋ ! ਤਗੜੇ ਹੋ ਜਾਓ, ਇਹ ਬੁੜ-ਬੜਾਂਦਾ ਬਾਹਰ ਚਲਾ ਗਿਆ ਅਤੇ ਇਕ ਪੁਲਸੀਏ ਨੂੰ ਨਾਲ ਲੈ ਮੁੜਿਆ। ਉਸਦੇ ਬਾਹਰ ਜਾਣ ਦੀ ਡੇਰ ਸੀ, ਸੰਤਾਂ ਸਿੰਘਾਂ ਨੂੰ ਕਹਿਆ, 'ਤੁਸੀਂ ਸਭ ਮਾਲਾ ਫੇਰੋ। ਬੋਲਿਉ ਨਾ। ਮੈਂ ਜਵਾਬ ਦਿਆਂਗਾ। ਡੱਬੇ ਦੇ ਸਭ ਮੁਸਾਫਰਾਂ ਅਖਾਂ ਨਾਲ ਵੇਖਿਆ ਸੀ। ਪੁਲਿਸ ਦਾ ਸਾਰਜੈਂਟ ਆਇਆ ਤੇ ਪੁਛਿਆ, 'ਕਿਆ ਬਾਤ ਹੈ ?' ਫੌਜੀ ਕੋ ਕਿੰਨ ਲੋਗੋਂ ਨੇ ਮਾਰਾ ਹੈ ?' ਜਥੇ ਵਾਲੇ ਸਾਰੇ ਚੁਪ' ਇੱਕ ਵਾਰੀ, ਦੋ ਵਾਰੀ, ਤੀਜੀ ਵਾਰੀ ਪੁਛਣ ਤੇ ਸਭ ਖਾਮੋਸ਼। ਜਦ

ਪੁਲਸੀਆ ਤੀਜੀ ਵਾਰ ਕੜਕ ਕੇ ਬੋਲਿਆ ਤਾਂ ਫੌਜੀ ਨੇ ਸਿੱਖਾਂ ਵਲ ਇਸ਼ਾਰਾ ਕਰਦਿਆਂ ਕਹਿਆ 'ਯਿਹ ਬਦਮਾਸ਼ ਲੋਗ ਹੈ। ਅਬ ਬਗਲੇ ਭਗਤ ਬਨ ਬੈਠੇ ਹੈਂ' ਅਸਲ ਵਿੱਚ ਜਦ ਰੱਬ ਵਲ, ਸਾਰਾ ਦੇਸ਼ ਉਸ ਵਲ, ਸੰਤਾਂ ਨੂੰ ਬੋਲਣ ਦੀ ਲੋੜ ਨ ਰਹੀ, ਸਤਿਗੁਰੂ ਆਪ ਮੁਸਾਫਰਾਂ ਵਿੱਚੋਂ ਬੋਲਿਆ। ਉਨਾਂ ਕਹਿਆ, 'ਜਨਾਬ ! ਸਿੰਘਾਂ ਦਾ ਕੋਈ ਦੋਸ਼ ਨਹੀਂ। ਸਾਰੀ ਸ਼ਰਾਰਤ ਇਸੇ ਪਠਾਣ ਦੀ ਏ। ਇਸ ਨੇ ਪੀਣ ਵਾਲੇ ਪਾਣੀ ਘੜਿਆਂ ਨੂੰ ਜਾਣ ਬੁਝ ਕੇ ਚਮੜੇ ਦੀ ਚਪਲ ਲਾਇਆ ਏ। ਫ਼ੇਰ ਝਗੜਾ ਹੋ ਗਿਆ। ਬਸ।' ਇਹ ਗਲ ਸੁਣ ਸਾਰਜੈਂਟ ਕੰਨ ਵਲੇਟ ਚਲਾ ਗਿਆ ਅਤੇ ਪਠਾਣ ਆਪਣਾ ਮੂੰਹ ਲੈਕੇ ਬਹਿ ਗਿਆ।

ਗਡੀ ਸੱਖਰ ਤੋ ਚਲ ਪਈ ਤੇ ਹਵਾ ਨਾਲ ਗਲਾਂ ਕਰਦੀ, ਆਖਰੀ ਪੜਾਂ ਤੇ ਪੁਜੀ। ਕਰਾਂਚੀ ਦੀ ਛਾਉਣੀ ਸੀ। ਇਸ ਪਠਾਣ ਨੇ ਸਾਮਾਨ ਚੁਕਿਆ ਤੇ ਹੇਠਾ ਲਾਹਿਆ। ਤੇ ਇੱਕ ਸੂਬੇਦਾਰ ਨੂੰ ਨਾਲ ਲੈ ਮੁੜਿਆ। ਸੂਬੇਦਾਰ ਆਉਦਿਆ ਹੀ ਰੁਆਬ ਨਾਲ ਕੜਕਿਆ 'ਕਿਹੜੇ ਬਦਮਾਸ਼ ਹਨ ਇਸ ਫ਼ੌਜੀ ਜਵਾਨ ਨੂੰ ਮਾਰਨ ਵਾਲੇ। ਪਠਾਣ ਨੇ ਮੁੜ ਬੁੜ ਬੁੜ ਕਰਦਿਆਂ ਸਿੱਖਾਂ ਵਲ ਇਸ਼ਾਰਾ ਕੀਤਾ। ਸੰਤਾਂ ਕਹਿਆ 'ਡਬੇ ਵਾਲਿਆਂ ਨੂੰ ਪੁਛ ਲਵੋ ਉਹ ਇਕ ਜਬਾਨ ਏ ਕੇ ਬੋਲੇ 'ਜਨਾਬ ! ਇਹ ਤਾਂ ਸਾਧੂ ਹਨ। ਲਾਹੌਰੋ ਚਲੇ ਹਨ। ਇਨ੍ਹਾਂ ਦਾਪੀਣ ਵਾਲਾ ਪਾਣੀ ਇਨ੍ਹਾਂ ਦੇ ਕੋਲ ਸੀ। ਇਸ ਜਵਾਨ ਨੇ ਜੁਤੀ ਵਾਲਾ ਪੈਰ ਲਾ ਦਿਤਾ। ਗਲ ਵਧ ਗਈ।' ਇਨੀ ਗਲ ਸੁਣਦਿਆ ਈ ਸੂਬੇਦਾਰ ਲੋਹਾ ਲਾਖਾ ਹੋ ਗਿਆ ਤੇ ਪਠਾਣ ਨੂੰ ਬੰਦਿਆ ਤੋਂ ਫੜ ਘਸੀਟਦਾ ਬਾਹਰ ਲੈ ਗਿਆ। ਦੋ ਤਿਨ ਹੰਟਰ ਜੜਦਿਆਂ ਕਹਿਆ 'ਤੁਮ ਖੁਦ ਬਦਮਾਸ਼ ਹੋ। ਸਿਵਲੀਅਨ ਕੋ ਖਾਹਮ ਖਾਹ ਤੰਗ ਕਰਤੇ ਹੋ। ਤੁਮੇ ਕੁਆਰਟਰ ਗਾਰਦ ਕਰਾਇਆ ਜਾਵੇਗ।'

ਜਥੇ ਆਪਣਾ ਆਪਣਾ ਸਮਾਂਨ ਸੰਭਾਲਿਆ ਗਡੀਉਂ ਉਤਰੇ, ਢੋਲਕੀ ਛੈਣੇ ਖੋਲ ਲਗੇ ਤੇ ਲਗੇ ਸ਼ਬਦ ਕੀਰਤਨ ਕਰਨ। ਉਸ ਦਿਨ

ਗੁਰਦਵਾਰੇ ਸ੍ਰ. ਤੇਜਾ ਸਿੰਘ ਕਸਟਮ ਆਫੀਸਰ ਤੇ ਮੁਬਾਰਕ ਸਿੰਘ ਆਏ ਹੋਏ ਸਨ। ਸੰਗਤਾਂ ਦੀ ਗਹਿਮੋ ਗਹਿਮੀ ਸੀ। ਕੂਕਿਆਂ ਦੀ ਢੋਲਕੀ ਵਜਦੀ ਸੁਣੀ ਤੇ ਛੈਣਿਆਂ ਦੀਆਂ ਗੂੰਜਾਰਾਂ ਕੰਨੀ ਪਈਆਂ ਤਾਂ ਚੰਗਾ ਖਾਸਾ ਜਲੂਸ ਬਣ ਗਿਆ। ਢੋਲਕੀ ਦੀ ਅਵਾਜ ਸੁਣ ਸ੍ਰ. ਤੇਜਾ ਸਿੰਘ ਮਸਤਾਨਾ ਹੋਗਿਆ ਤੇ ਪੈਂਟਕੋਟ ਨਾਲ ਹੀ ਸੰਗਤਾਂ ਨੂੰ ਮੋਢਿਆਂ ਤੇ ਚੁਕ ਲਿਆ। ਸਭ ਹੱਕੇ ਬੱਕੇ ਹੋ ਗਏ। ਖੈਰ ਜੱਥਾ ਗੁਰਦਵਾਰੇ ਪੁਜਾ ਤੇ ਸੰਤਾਂ ਅਰਦਾਸਾ ਸੋਧਿਆ ਤੇ ਜਲ ਪ੍ਰਸ਼ਾਦ ਛਕਣ ਚਲੇ ਗਏ। ਸ੍ਰ, ਤੇਜਾ ਸਿੰਘ ਰਾਤ ਦੇ ਦੀਵਾਨ ਦਾ ਐਲਾਨ ਕਰ ਦਿਤਾ।

ਰਾਤ ਨੂੰ 8 ਵਜੇ ਦੇ ਕਰੀਬ ਦੀਵਾਨ ਅਰਭ ਹੋਇਆ। ਪੰਡਿਤ ਗੋਪਾਲ ਸਿੰਘ ਜੀ ਉਨੀ ਦਿਨੀ ਨਵੇਂ ਨਵੇਂ ਉਠੇ ਸਨ। ਇਨਾਂ ਪਹਿਲ ਕੀਤੀ। ਸਭ ਅਸ ਅਸ਼ ਕਰ ਉਠੇ। ਮੁੜ ਸੰਤਾਂ ਸ਼ਬਦ ਸੁਰੂ ਕੀਤਾ। ਸੰਤਾਂ ਮਿਲਬੇ ਕੀ ਮਹਿਮਾ, ਦੇਹਧਾਰੀ ਗੁਰੂ ਸਬੰਧੀ ਤੇ ਮੁੜ ਕ੍ਰਿਸ਼ਨ ਲੀਲਾ ਦਾ ਨਕਸ਼ਾਂ ਖਿਚਿਆ। ਆਪ ਛਾਲ ਮਾਰ, ਸਿਰ ਤੇ ਗੜਵਾ ਰਖ, ਇੱਕ ਕੰਧ ਤੇ ਚੜ ਨਿਰਤ ਕਾਰੀ ਕਰਨ ਲਗ ਪਏ। ਸਿੰਘ ਸਭੀਏ ਇਹ ਵੇਖ ਲੂਸ ਗਏ। ਪਰ ਪੇਸ਼ ਕੋਈ ਨਾ ਜ਼ਾਏ। ਸਿੰਧੀ ਵੀਰ ਬਹੁਤ ਪ੍ਰਸੰਨ ਸਨ। ਅਗਲੀ ਸਵੇਰ ਸਿੰਘ ਸਭੀਆਂ ਵਲੋਂ ਦੀਵਾਨ ਦਾ ਐਲਾਨ ਹੋਇਆ ਤੇ ਅੰਮ੍ਰਿਤ ਪ੍ਰਚਾਰ ਵਾਸਤੇ ਵੀ ਸੂਚਨਾ ਦਿਤੀ ਗਈ।

ਵਸਾਖੀ ਵਾਲੇ ਦਿਨ ਸਿੰਘ ਸਭੀਆਂ ਦੇ ਪ੍ਰਚਾਰਕਾਂ ਵਲੋਂ ਦੀਵਾਨ ਹੋਇਆ; ਮਗਰ ਟਾਂਈ ਟਾਂਈ ਫਸ਼। ਉਨ੍ਹਾਂ ਅੰਮ੍ਰਿਤ ਤਿਆਰ ਕੀਤਾ ਪਰ ਕੋਈ ਪ੍ਰਭਾਵ ਨ ਪਇਆ। ਰਾਤ ਨੂੰ ਮੂੜ ਸਿੰਘ ਸਭਾ ਗੁਰਦਵਾਰੇ ਵਿੱਚ ਸੰਤਾਂ ਦੀਵਾਨ ਲਾਇਆ ਕੁਝ ਨਿਹੰਗ ਤਲਵਾਰਾਂ ਲੇ ਕਹਿਣ ਲਗੇ ਵੇਖਣੇਆਂ ਅੱਜ ਗੁਰੂ ਗ੍ਰੰਥ ਸਾਹਿਬ ਦੇ ਸਾਮ੍ਹਣੇ ਕੌਣ ਨਚਦਾ ਹੈ। ਪਰ ਜ਼ਦ ਜੋਤ ਜਗ ਪਏ ਤਾਂ ਪ੍ਰਵਾਨਿਆਂ ਨੂੰ ਕੋਣ ਰੋਕੇ। ਸੰਤਾਂ ਅੰਦਰ ਐਸੀ ਕਾਰ ਆਈ ਕਿ ਉਹ ਮਸਤ ਹੋ ਗਏ ਤੇ ਵੇਖਦਿਆਂ ਵੇਖਦਿਆਂ ਨੰਗੀ ਤਲਵਾਰਾਂ ਵਾਲੇ

ਨਹਿੰਗਾਂ ਦੇ ਮੋਢਿਆਂ ਤੇ ਪੈਰ ਰਖ ਛਾਲ ਮਾਰ ਉਛਲ ਪਏ । ਮਸਤਾਨਿਆਂ ਨਾਲ ਹਾਲ ਭਰ ਗਿਆ । ਕੋਈ ਨਿਹੰਗ ਥਿਰਕ ਨਾ ਸਕਿਆ । ਸਭ ਪਾਸੇ ਜੈ ਜੈਕਾਰ ਹੋਈ । ਇਸਦੇ ਨਾਲ ਹੀ ਐਲਾਨ ਕੀਤਾ ਗਿਆ ਕਿ ਅਗ਼ਲਾ ਦੀਵਾਨ ਸ੍ਰ. ਲਾਬ ਸਿੰਘ ਬੈਜੇਵਾਲੇ ਦੇ ਘਰ ਲਗੇਗਾ । ਤੇ ਅੰਮ੍ਰਿਤ ਪ੍ਰਚਾਰ ਵੀ ਹੋਵੇਗਾ । ਸਤਿਗੁਰੂ ਦੀ ਕਿਰਪਾ ਨਾਲ ਲਾਬ ਸਿੰਘ ਦੇ ਘਰ ਸੰਗਤਾਂ ਹੁਮ ਹੁਮਾ ਕੇ ਪੁਜੀਆਂ । ਕਿਤੇ ਤਿਲ ਧਰਨ ਨੂੰ ਥਾਂ ਨ ਰਹੀ । ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਅੰਦਰ ਹੋ ਵਸੇ ਫੇਰ ਤਾਂ ਪ੍ਰਵਾਨੇ ਈ ਪ੍ਰਵਾਨੇ ਦਿਸੇ । ਕੰਧਾਂ, ਕੋਠੇ, ਛਤਾਂ, ਰੁਖ, ਬ੍ਰਿਛ ਸਭ ਵਜਦ ਤਾਰੀ ਹੋ ਗਿਆ । ਸੰਤਾਂ ਅੰਮ੍ਰਿਤ ਦੀ ਜਗਤੀ ਦਸੀ; ਅੰਮ੍ਰਿਤ ਦਾ ਫਲ ਦ੍ਰਸਾਇਆ, ਫੇਰ ਕਿਹੜਾ ਇਸਤਰੀ ਪੁਰਸ਼ ਸੀ, ਜਿਹੜਾ ਅੰਮ੍ਰਿਤ ਨ ਛਕਦਾ । ਸੰਗਤਾਂ ਅੰਦਰ ਅਗਾਧ ਉਤਸ਼ਾਹ ਸੀ । ਲਗ ਪਗ ੩੫੦ ਨਰ ਨਾਰੀਆਂ ਅੰਮ੍ਰਿਤ ਛਕਿਆ । ਸੰਤ ਦੋ ਮਹੀਨੇ ਕਰਾਂਚੀ ਰਹੇ । ਸੰਤ ਪਿਆਰਾ ਸਿੰਘ ਨੂੰ ਜਥੇਦਾਰ ਥਾਪਿਆ ਤੇ ਪੰਜਾਬ ਨੂੰ ਮੁੜੇ । ਸਤਿਗੁਰਾਂ ਦੇ ਦਰਸ਼ਨ ਕੀਤੇ । ਸਾਰਾ ਹਾਲ ਦਸਿਆ ਬੜੀਆਂ ਖੁਸੀਆਂ ਮਿਲਿਆਂ ।

ਇਹ ਦੰਦ ਕਥਾ ਹੈ, ਕਿ ਗੁਰੂ ਗੋਬਿੰਦ ਸਿੰਘ ਜੀ ਕਹਿਆ ਸੀ ਕਿ ਸੁਨਿਆਰਾ ਸਿੱਖ ਨਹੀਂ, ਪਰ ਇਹ ਮੰਨਣ ਵਿੱਚ ਨਹੀਂ ਆਉਂਦਾ । ਅਸੀਂ ਵੇਖਦੇ ਹਾਂ, ਕਿ ਬਾਰਵੇਂ ਜਾਮੇ ਵਿਚ ਸੁਨਿਆਰੇ ਸਿੱਖਾਂ ਨੂੰ ਉਹ ਮਾਣ ਪ੍ਰਾਪਤ ਹੈ,ਕਿ ਇਤਿਹਾਸ ਲਿਸ਼ਕਾਰੇ ਮਾਰਨ ਲਗ ਪੈਂਦਾ ਹੈ । ਸੰਤ ਧਿਆਨ ਸਿੰਘ ਸਿਆਮ ਵਿੱਚ ਵਸਦੇ ਸਨ । ਉਨ੍ਹਾਂ ਅਮੀਰ ਘਰਾਣਿਆਂ ਨੂੰ ਸਿੱਖੀ ਦਾ ਰਾਹ ਵਖਾਇਆ । ਵਡੇ ਵਡੇ ਪਾਮਰਾਂ ਤੋਂ ਤੋਬਾ ਕਰਵਾਈ ! ਅਨੇਕਾਂ ਨੂੰ ਮਾਸ, ਸਰਾਬ ਦੀ ਚੰਦਰੀ ਆਦਤ ਤੋਂ ਮੁਕਤਿ ਕਰਾਇਆ । ਸੰਤ ਟਹਿਲ ਸਿੰਘ ਸ਼ੇਖਮਾਂ ਕਰੜੀਆਂ ਪਾਬੰਦੀਆਂ ਸਮੇਂ ਸਤਿਗੁਰੂ ਰਾਮ ਸਿੰਘ ਜੀ ਦੇ ਰੰਗੂਨ ਜਾਕੇ ਦਰਸ਼ਨ ਕੀਤੇ । ਅਜੇਹੇ ਹੀ ਗੁਰੂ ਕੇ ਲਾਲਾਂ ਵਿੱਚੋਂ ਸੰਤ ਬੇਲਾ ਸਿੰਘ ਕਾਦਰਾਬਾਦ ਜਿਲਾ ਗੁਜਰਾਤ (ਪਾਕਿਸਤਾਨ) ਰਹਿੰਦੇ ਸਨ, ਜਿਨਾਂ

ਇੱਕ ਮੇਲੇ ਦੀ ਅਰਦਾਸ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਕੀਤੀ ਜਿਹੜੀ ਪ੍ਰਵਾਨ ਹੋਈ।

ਭਾਈ ਬੇਲਾ ਸਿੰਘ ਸਾਧ ਸੰਗਤ ਨੂੰ ਦਰਸ਼ਨ ਦੇਣ ਲਈ ਚਿਠੀਆਂ ਲਿਖ ਭੇਜੀਆਂ। ਸ੍ਰੀ ਸਤਿਗੁਰੂ ਜੀ ਨੀਯਤ ਦਿਨ ਤੇ ਰਾਵਲਪਿੰਡੀ ਤੋਂ ਕਾਦਰਾ ਬਾਦ ਦਰਸ਼ਨ ਦਿਤੇ। ਸੰਤ ਅਤਰ ਸਿੰਘ ਦਾ ਬੜਾ ਪ੍ਰਭਾਵਸ਼ਾਲੀ ਦੀਵਾਨ ਲਗਾ। ਗ੍ਰੰਥ ਸਾਹਿਬ ਦੇ ਭੋਗ ਪਏ। ਕੜਾਹ ਪ੍ਰਸ਼ਾਦ ਇਤਨਾਂ ਬਨਾਇਆ ਕਿ ਸੰਗਤਾਂ ਪਾਸੋਂ ਛਕਿਆ ਨਾ ਗਿਆ। ਸੰਗਤਾਂ ਟੁਰਨ ਲਗੀਆਂ ਤਾਂ ਬੇਲਾ ਸਿੰਘ ਅਰਜ ਕੀਤੀ 'ਸਾਧ ਸੰਗਤ ਜੀ ! ਇਹ ਪਦਾਰਥ ਆਪਦਾ ਹੈ ਆਪ ਹੀ ਲੈ ਕੇ ਜਾਓ। ਸਾਧਾਂ ਗੜਵੇ ਭਰ ਲਏ। ਇਲਾਕੇ ਦੇ ਹਿੰਦੂ, ਮੁਸਲਮਾਨਾਂ ਵੀ ਪ੍ਰਸੰਨ ਹੋ ਛਕਿਆ।' ਸਤਿਗੁਰੂ ਜੀ ਆਪ ਤਾਂ ਸੁਗੋਧਿਓ ਹੋ ਹਾਫਜਾਬਾਦ ਪੁਜਣ ਵਾਸਤੇ ਕਹਿ ਗਏ ਤੇ ਸੰਗਤਾਂ ਨੂੰ ਬੇੜੀ ਰਾਹੀ ਹਾਫਜਾਬਾਦ ਪੁਜਣ ਵਾਸਤੇ ਆਦੇਸ਼ ਦੇਗਏ। ਸੰਗਤਾਂ ਹਾਫਜਾਬਾਦ ਵਾਸਤੇ ਵਹੀਰਾਂ ਘਤ ਦਿਤੀਆਂ।

ਬਾਰਸ਼ਾਂ ਦੇ ਦਿਨ ਸਨ। ਨਦੀ ਨਾਲੇ ਚੜੇ ਹੋਏ ਸਨ। ਸੰਤ ਦਰਸ਼ਨ ਸਿੰਘ,ਖਜਾਨ ਸਿੰਘ ਤੇ ਬਾਕੀ ਕੁਝ ਸਮਾਨ ਭਿਜ ਭਿਜਾ ਵਾਪਸ ਮੁੜ ਆਏ। ਪ੍ਰੰਤੂ ਸੰਤ ਅਤਰ ਸਿੰਘ ਕਹਿਆ; ਮੈਂ ਇੰਜਨ ਬਣਦਾ ਹਾਂ, ਤੁਸੀਂ ਡੱਬੇ ਬਣੋ। ਇੱਕ ਦੂਜੇ ਦੇ ਪਲੇ ਫੜੋ ਤੇ ਭਜਨ ਕਰਦੇ ਮਗਰ ਮਗਰ ਟੁਰਦੇ ਆਓ। ਇੱਕ ਮਸਤਾਨੀ ਨੇ ਇੱਕ ਸਿੰਘ ਦਾ ਪੱਲਾ ਨਾ ਫੜਿਆ,ਉਹ ਰੁੜਨ ਲਗੀ ਤੇ ਲਗੀ ਗੋਤੇ ਖਾਣ। ਮੁੜ ਸੰਤਾਂ ਬਚਨ ਕੀਤਾ ਮਸਤਾਨੀ ਰੁੜ ਰਹੀ ਹੈ, ਇਸਨੂੰ ਬਚਾਓ, ਜਿਹੜਾ ਜੀਊਂਦੀ ਨੂੰ ਕੱਢ ਲਿਆਇਆ,ਇਸਦਾ ਉਸ ਨਾਲ ਅਰਦਾਸਾ ਕਰ ਦਿਤਾ ਜਾਵੇਗਾ। ਗਿਲਾਂ ਤੋਂ ਕਿਸ਼ਨ ਸਿੰਘ ਜਿਹਰਾ ਸਿਖ ਸ਼ੀ. ਉਸ ਛਾਲ ਮਾਰ ਨਾਲੇ ਵਿੱਚ ਚਲਾ ਗਿਆ ਤੇ ਬਾਹੋਂ ਫੜਕੇ ਮਸਤਾਨੀ ਨੂੰ ਕਢ ਲਿਆਇਆ। ਜਦ ਸੰਤ ਅਰਦਾਸਾ ਕਰਨ ਲਗੇ ਤਾਂ

ਮਸਤਾਨੀ ਇਨਕਾਰ ਕਰ ਦਿਤਾ। ਪਰ ਜ਼ੱਥਾ ਭਜਨ ਬਾਣੀ ਕਰਦਾ ਅਗੇ ਵਧਦਾ ਗਿਆ।

ਮੂਸਾ ਨੱਠਾ ਮਤ ਤੋਂ ਅਗੇ ਮੌਤ ਖੜੀ। ਇੱਕ ਨਾਲਾ ਲਘਿਆਂ ਅਗੇ ਝਨਾਂ ਠਾਠਾਂ ਮਾਰ ਰਹਿਆ ਸੀ। ਬੇੜੀ ਦਾ ਪੂਰ ਨਿਲ ਚੁਕਾ ਸੀ ਇਹ ਲਗੇ ਵਾਜਾਂ ਮਾਰਨ। ਮਲਾਹ ਇਸਾਰਾ ਕੀਤਾ ਆਉਂਦੇ ਹਾਂ। ਇਨ੍ਹਾਂ ਸਮਝਿਆ ਬੁਲਾ ਰਹੇ ਹਨ। ਵਾਹੋਦਾਹੀ ਬੇੜੀ ਕੋਲ ਪੁੱਜੇ ਤੇਨਆਓ ਵੇਖਿਆ ਨਾ ਤਾਓ, ਪੈਰ ਧਰ ਛਲਾ ਮਾਰ ਬੇੜੀ ਵਿੱਚ ਚੜ ਬੈਠੇ। ਕਮਜੋਰਾਂ ਨੂੰ ਵੀ ਖਿੱਚ ਬਠਾਇਆ। ਮਸਤਾਨੀ ਨੂੰ ਧਰੂ ਕੇ ਚੜਾਇਆ। ਬੁਢੇ ਬਥੇਰਾ ਰੌਲਾ ਪਾਇਆ ਸਿਖੜਿਓ ਬੇੜੀ ਡਬਂਦੀ ਏ! ਦੂਈ ਵੇਰ ਘਿਨਸਾ। ਸਬਰ ਕਰੋ ਪਰ ਖਾਲਸਾ ਸੀ ਕੌਣ ਸੁਣੇ। ਸੰਤ ਆਖਿਆ, 'ਸਾਰਾ ਕੜਾਹ ਪ੍ਰਸ਼ਾਦ ਵੰਡ ਦਿਓ।' ਸਾਧਾਂ ਗੜਵੇ ਖਾਲੀ ਕਰ ਦਿਤੇ। ਮੁਸਾਫਿਰ ਖੁਸ਼ ਵੀ ਹੋਏ ਤੇ ਭੈ ਭੀਤ ਵੀ। ਕੜਾਹ ਪ੍ਰਸਾਦ ਮੂੰਹ ਲਿਸ਼ਕਾ ਦਿਤੇ,ਪਰ ਪਾਣੀ ਦੀਆਂ ਲਹਿਰਾਂ ਡੁਬਣ ਤੋਂ ਪਹਿਲਾਂ ਕਈਆਂ ਨੂੰ ਡੋਬਾ ਦਿਤਾ। ਸੰਤਾਂ ਹੇਕ ਲਾ ਦਿਤੀ।

'ਮੇਰਾ ਪਾਤ ਖੜਾ ਮਾਹੀਵਾਲ, ਨਦੀਏ ਤੂੰ ਜੋਰ ਨ ਕਰੀ।

ਲੈ ਲਹਿਰਾਂ ਨੂੰ ਚੀਰਦੀ, ਸੂਹਣੀ ਦੀ ਰੂਹ ਨੂੰ ਵਧਾਈਆਂ ਦੇ ਰਹੀ ਸੀ, ਮਗਰ ਮਲਾਹਾਂ ਨੂੰ ਭਲਾ ਚੈਨ ਕਿੱਥੇ। ਬੁਢਾ ਆਖੇ ਪੁਠਿਆ ਵਾਲਾਂ ਵਾਲਿਆਂ ਦੀ ਪੁਠੀ ਮੱਤ। ਬੇੜੀ ਡੁਬੇਂਦੀ ਏ, ਇਹ ਕੂਕੇਂਦੇ ਨੇ। ਸੰਤ ਬੇੜੀ ਦੀ ਮੁੰਨੀ ਤੇ ਜਾ ਬੈਠੇ ਤੇ ਮਲਾਹਾਂ ਨੂੰ ਕਹਿਆ 'ਮੈਂ ਵੀ ਮਲਾਹ ਹਾਂ ਬੇੜੀ ਦੇ ਮਲਾਹਾਂ ਦਿਲ ਛਡ ਦਿਤਾ। ਜਦ ਬੇੜੀ ਮੰਝਧਾਰ ਪੁੱਜੀ,ਤਾਂ ਪਾਣੀ ਬੇੜੀ ਵਿੱਚ ਭਰਦਾ ਜਾਵੇ। ਬੁਢੇ ਕਹਿਆ 'ਕੋਈ ਵਾਹ ਨਹੀਂ ਅੱਲਾ ਅੱਲਾ ਕਰੋ।' ਸੰਤਾਂ ਕਹਿਆ 'ਬਾਬਾ! ਮੈਂ ਅੱਲਾ ਅੱਲਾ ਕਰਦਾ ਹਾਂ। ਤੂੰ ਨਹੀਂ ਕਰਦਾ।' ਮੁੰਡੇ ਵਿਚਾਰੇ ਪਾਣੀ ਸਿਵਸਿਵ ਹੂੰ ਦੇਣ। ਪਰ-ਪਾਣੀ ਜੋਰ ਕਰੀ ਜਾਵੇ। ਸੰਤਾਂ ਕਪੜੇ ਲਾਹ ਦਿਤੇ। ਕੁੜਤੀ ਪਾ ਲਈ ਤੇ ਖਲੋ ਗਏ। ਮਲਾਹ

ਵਖਿਆ ਕੋਈ ਪੇਸ਼ ਨਹੀਂ ਜਾਂਦੀ ਤਾਂ ਖਲਾਂ ਭਰ ਲਈਆਂ ਤੇ ਛਾਲਾਂ ਮਾਰਨ ਹਿਤ ਤਿਆਰ ਹੋ ਪਏ। ਸੰਤਾਂ ਖਲਾਂ ਖੂਹ ਲਈਆਂ। ਫੂਕ ਕੱਢ ਦਰਿਆਂ ਵਿਚ ਸੁਟ ਦਿਤੀਆਂ ਤੇ ਆਖਿਆ 'ਜਿਥੇ ਅਸਾਂ ਮਰਾਂਗੇ ਉਥੇ ਤੁਸੀਂ ਵੀ ਮਰੋਂ। ਸਾਰਾ ਪੂਰ ਹੱਕਾ ਬੱਕਾ ਸੀ। ਕਿ ਕੈਸੇ ਬੰਦੇ ਹਨ। ਸੰਤਾਂ ਅਖਾਂ ਲਾਲ ਕਰ ਲਈਆਂ। ਰੱਸਾ ਕਮਰ ਨਾਲ ਬੰਨ ਲਿਆ। ਇੱਕ ਸਿਰਾ ਬੇੜੀ ਨਾਲ ਬੰਨ ਦਿਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸਾ ਸੋਧਿਆ ਤੇ ਜੈਕਾਰਾ ਛਡਿਆ 'ਜੋ ਬੋਲੇ ਸੋ ਨਿਹਾਲ,ਸਤਿ ਸ੍ਰੀ ਅਕਾਲ' ਕਹਿ ਦਰਿਆ ਵਿੱਚ ਛਾਲ ਮਾਰ ਦਿਤੀ। ਬੁਢਾ ਆਖੇ ਸਿਖੜਾ ਮਰੇਸੀ ਤੇ ਬਕੀਆਂ ਨੂੰ ਵੀ ਡੁਬੇਸੀ। ਸਾਰਾ ਪੂਰ ਅਕੀਦੇ ਅਨੁਸਾਰ, ਅੱਲਾ ਅੱਲਾ, ਰਾਮ ਰਾਮ ਕਰੀ ਜਾਂਦੇ ਸਨ। ਸਭ ਦੀਆਂ ਸੁਰਤਾਂ ਅਕਾਲ ਪੁਰਖ ਦੇ ਚਰਨਾਂ ਵਿੱਚ ਜੁੜੀਆਂ ਸਨ। ਇਤਨੇ ਨੂੰ ਬੇੜੀ ਅਗ੍ਹਾ ਨੂੰ ਹਿਲੀ ਮਲਾਹ ਦੇ ਨਾਲ ਰਲਕੇ ਮੁਸਾਫਰਾਂ ਵੀ ਪਾਣੀ ਕਢਣ ਲਗ ਪਏ। ਬੇੜੀ ਚਲਣੀ ਸ਼ੁਰੂ ਹੋ ਗਈ। ਹੁਣ ਬੇੜੀ ਚਲਦੀ ਗਈ ਚਲਦੀ ਗਈ ਅੰਤ ਕੰਢੇ ਜਾ ਲਗੀ। ਸੰਤ ਗਾਰੇ ਮਿਟੀ ਨਾਲ ਲਿਬੜੇ ਜਾ ਬੈਠੇ। ਨੇਤਰ ਬੰਦ ਸਨ। ਸਾਰੇ ਕਹਿਣ 'ਇਹ ਬੰਦਾ ਨਹੀਂ', ਇਹ ਤਾਂ ਅੱਲਾ ਦਾ ਪਿਆਰ ਹੈ। ਕੋਈ ਵੱਲੀ ਹੈ; ਕੋਈ ਕਰਾਮਾਤੀ ਹੈ, ਜਿਸਨੇ ਬੇੜੀ ਪਾਰ ਲਾ ਦਿਤੀ ਹੈ । ਇਹ ਆਦਮ-ਜਾਦ ਕਮ ਨਹੀਂ ਇਤਨੀ ਲੰਮੀ ਚੁਭੀ: ਇਤਨਾ ਲੰਮਾ ਸਾਹ ! ਇਨੇ ਪੂਰ ਨੂੰ ਖਿਚਣਾ, ਫਿਰ ਪਾਣੀ ਵਿੱਚ, ਇਹ ਹਵਾ ਦੇ ਪੁੱਤ ਦਾ ਕਮ ਨਹੀਂ ਇਹ ਤਾਂ ਖਾਜਾ ਪੀਰ ਏ।' ਹਿੰਦੂ ਕਹਿਣ 'ਇਹ ਹਨੂੰਮਾਨ ਏ' ਸਿੰਘ ਕਹਿਣ 'ਬੰਦਾ ਸਿੰਘ ਏ' ਖੈਰ ਜਿਉਂ ਜਿਉਂ ਬੇੜੀ ਖਾਲੀ ਹੋਵੇ.ਮਰਦ ਜਨਾਨੀਆਂ ਸੰਤਾਂ ਦੇ ਆਲੇ ਦੁਆਲੇ ਹੋ ਗਏ। ਕਈ ਮੁੰਡੇ ਘੁੱਟਣ, ਨੱਪਣ ਲਗੇ। ਕਿੰਨਾਂ ਚਿਰ ਇਸ ਵਹੀਰ ਘੇਰੀ ਰਖਿਆ। ਮਲਾਹ ਸੰਤਾਂ ਦੇ ਪੈਰ ਚੁੰਮੇ, ਸਿਰ ਨਵਾਇਆ, ਮਾਫੀ ਮੰਗੀ। ਸੰਤਾਂ ਇਸ਼ਨਾਨ ਕੀਤਾ ਬਸਤਰ ਪਹਿਨ ਟੁਰ ਪਏ।

ਸੰਤਾਂ ਪੁਛਿਆ, 'ਕਿਤੇ ਖੂਹ ਹੈ ?' ਮਲਾਹ ਨੇ ਕਹਿਆ, 'ਔਹ

ਰੁਖਾਂ ਦੇ ਵਿਚਾਲੇ, ਝੁਗੀਆਂ ਲਾਗੇ। ਸੰਗਤਾਂ ਉਸੇ ਪਾਸੇ ਚਾਲੇ ਪਾ ਦਿਤੇ। ਕੇਸਰ ਸਿੰਘ, ਵਿਰਸਾ ਸਿੰਘ ਤੇ ਬੰਤਾ ਸਿੰਘ ਵਾਹੋ ਦਾਹੀ ਗਏ ਤੇ ਗੜਵੇ ਮਾਂਜ, ਪੰਜ ਇਸ਼ਨਾਨ ਕਰ ਜਲ ਛਕਣ ਲਗੇ ਤਾਂ ਝੁਗੀਆਂ ਵਿਚੋਂ ਬਾਹਰ ਆ ਗਈ। 'ਠਹਿਰੋ ! ਠਹਿਰੋ !! ਕਾਫਰੋ !! ਕਾਫਰੋ !! ਤੁਸੀਂ ਖੂਹ ਪਲੀਤ ਕਰ ਘਤਿਆ ਏ' ਜਿਹੜਾ ਆਵੇ ਸੋਟੇ ਡਾਂਗਾਂ ਉਲਾਰਦਾ ਆਵੇ। ਸਾਰੇ ਸਿੰਘ ਹੱਕੇ ਬੱਕੇ ਰਹਿ ਗਏ। ਐਵੇ ਨਹੀਂ ਕਿਸੇ ਕਹਿਆ 'ਆਪਣੀ ਗਲੀ ਕੁਤੀ ਵੀ ਸ਼ੇਰਨੀ ਹੁੰਦੀ ਏ। ਮੁਸਲਮਾਨੀ ਇਲਾਕਾ ਸੀ,ਉਨ੍ਹਾਂ ਦਾ ਜੋਰ ਸੀ। ਉਹ ਜਾਣਦੇ ਸਨ ਸਿੱਖ ਝਟਕਾ ਖਾਂਦੇ ਹਨ। ਹਰਾਮ ਖਾਣ ਵਾਲਿਆ ਦੇ ਨਾਲ ਛੂਹਣ ਨਾਲ ਪਲੀਤ ਹੋ ਜਾਈਦਾ ਹੈ। ਇਨ੍ਹਾਂ ਗ਼ੁਰੀਬਾਂ ਨੂੰ ਕੀਪਤਾ ਇਹ ਕੂਕੇ ਹਨ। ਇਨ੍ਹਾਂ ਵਾਸਤੇ ਮਾਸ, ਸ਼ਰਾਬ, ਝਟਕਾ, ਹਲਾਲ ਸਭ ਪਲੀਤ ਹੈ ਪਰ ਅਣਜਾਣ ਵਸ ਪੈ ਸੋਧੀ ਪਲੀਤ ਬਣ ਖਲੋਤੇ। ਉਨ੍ਹਾਂ ਆਉਂਦਿਆਂ ਹੀ ਸਿੰਘਾਂ ਨੂੰ ਬਾਹੋ ਫੜ, ਧਕੇ ਮਾਰ ਖੂਹੀ ਤੋਂ ਹੇਠਾਂ ਉਤਾਰ ਦਿਤਾ। ਦੂਰੋਂ ਇਹ ਰੌਲਾ ਗੋਲਾ ਮਲਾਹਾਂ ਵੀ ਵੇਖਿਆ ਉਹ ਸਿਰ ਤੇ ਪੈਰ ਰਖ ਝੁਗੀਆਂ ਵਲ ਦੋੜ ਤੇ ਦੁਹਾਈ ਪਾਂਦੇ ਆਉਣ 'ਓਏ ਮੂਲਖਾ ! ਇਨ੍ਹਾਂ ਨੂੰ ਕੁਝ ਨ ਆਖਿਓ, ।ਇਹ ਤਾਂ ਫਰਿਸ਼ਤੇ ਹਨ। ਇਹ ਰਸੂਲ ਦੇ ਬੰਦੇ ਹਨ, ਇਹ ਅੱਲਾ ਦੇ ਪਿਆਰੇ ਹਨ। ਇਨ੍ਹਾਂ ਨੂੰ ਖੁਦਾ ਵੰਦ ਕਰੀਮ ਆਪ ਸਾਡੀ ਮਦਦ ਵਾਸਤੇ ਭੇਜਿਆ ਸੀ। ਇਨ੍ਹਾਂ ਦੇ ਪੀਰ ਡੁਬਦੀ ਬੇੜੀ ਨੂੰ ਪਾਰ ਕਰ ਦਿਤਾ, ਇਹ ਤਾਂ ਦਰਵੇਸ਼ ਲੋਕ ਹਨ;ਵਾਸਤਾ ਏ ਪਾਕ ਰਸੂਲ ਦਾ ਇਨ੍ਹਾਂ ਨੂੰ ਹੱਥ ਨਾ ਲਾਇਓ ਮਲਾਹ ਦੇ ਮੁੰਡਿਆ ਭਜਿਆਂ ਆਉਂਦਿਆ ਅਤੇ ਦੁਹਾਈ ਪਾਦਿਆਂ ਵੇਖ, ਜਿੱਥੇ ਕੋਈ ਹੈ ਸੀ ਉਥੇ ਉਥੇ ਖਲੋ ਗਏ। ਲੜਾਈ ਟਲ ਗਈ। ਮਲਾਹ ਮੁੰਡਿਆਂ ਸਾਰੀ ਵਾਰਤਾ ਸੁਣਾਈ। ਸੰਤ ਰੰਗ ਚ ਆ ਗਏ। ਉਨ੍ਹਾਂ ਕਹਿਆ ਜਿਸ ਅੱਲਾ ਦੀ ਤੁਸੀਂ ਬੰਦਗੀ ਕਰਦੇ ਹੋ, ਉਹ ਛਾਤੀ ਵਲ ਇਸ਼ਾਰਾ ਕਰਦਿਆਂ, ਇਥੇ ਵਸਦਾ ਏ। ਤੁਸੀਂ ਕੀ ਜਾਣੋ ਨਮਾਜ, ਤੁਸੀ ਕੀ ਜਾਣੋ ਮੁਸਲਮਾਨੀ।

ਸੰਤਾਂ ਦਾ ਉਪਦੇਸ਼ ਸੁਣ ਸਭ ਮੁਸਲਮਾਨ ਹੋਲੇ ਫੂਲ ਹ ਗਏ। ਡਾਂਗਾਂ ਹੱਥੋਂ ਡਿਗ ਪਈਆਂ ਪਿੰਡ ਦੇ ਵਡੇਰਿਆਂ ਪਗਾਂ ਲਾਹ ਸੰਤਾਂ ਦੇ ਚਰਨਾਂ ਤੇ ਰਖੀਆਂ। ਬਹੁਤਿਆਂ ਹੁੱਕਾ ਛਡ ਭਜਨ ਲੈ ਲਿਆ। ਉਨ੍ਹਾਂ ਲੰਗਰ ਕਰਨ ਲਈ ਕਹਿਆ। ਰਸਦ ਸੁਕੀ ਪੇਸ਼ ਕੀਤੀ,ਤੇ ਹੱਥ ਬੰਨ ਬੇਨਤੀ ਕੀਤੀ,'ਰਾਤ ਇਥੇ ਕੱਟੋ' ਸੰਤਾਂ ਕਹਿਆ, 'ਸਾਡੇ ਮੁਰਸ਼ਦ ਹਾਫਜ਼ਾਬਾਦ ਆਏ ਨੇ। ਅਸਾਂ ਉਨ੍ਹਾਂ ਪਾਸ ਜਾਣਾ ਏ' ਇਤਨਾ ਕਹਿ ਜ਼ਲ ਪਾਣੀ ਛਕ ਸੰਗਤਾਂ ਕੂਚ ਕਰ ਦਿਤਾ। ਸੂਰਜ ਛਿਪਣ ਵਾਲਾ ਸੀ। ਸਾਰੇ ਦੀਵਾਨ ਵਿੱਚ ਜਾ ਪੁਜੇ। ਸਤਿ-ਗੁਰਾਂ ਦੇ ਚਰਨਾਂ ਤੇ ਸੀਸ ਰਖਿਆ ਸੂਬਾ ਹਰੀ ਸਿੰਘ ਸਾਰੀ ਵਾਰਤਾ ਸੁਣਾਈ ਸਤਿਗੁਰੂ ਜੀ ਥਾਪੜਾ ਦੇਂਦਿਆ ਖੁਸ਼ੀਆਂ ਬਖਸ਼ੀਆਂ ਤੇ ਬਚਨ ਕੀਤਾ,'ਸਮਾਂ ਵੇਖਲਿਆ ਕਰੋ। ਇਹ ਵੇਲਾ ਨਹੀ ਸੀ।' ਸਤਾਂ ਦੇ ਨੇਤਰਾਂ ਵਿੱਚੋਂ ਨੀਰ ਚਲ ਪਿਆ। ਮੁੜ ਚਰਨਾਂ ਤੇ ਡਿਗ ਪਏ। ਸਤਿਗੁਰਾਂ ਆਪ ਬਾਹੋਂ ਫੜ ਉਠਾਇਆ ਤੇ ਕੰਢ ਤੇ ਕਰ ਕਮਲ ਫੇਰਦਿਆਂ ਮਿਹਰਾਂ ਭਰੇ ਨੇਤਰਾਂ ਨਾਲ ਨਿਹਾਲ ਕਰ ਦਿਤਾ। ਸੰਤ ਬੁਕਲ ਮਾਰ ਭਜਨ ਕਰਨ ਲਗ ਪਏ।

ਬਸੰਤ ਪੰਚਮੀ ਦਾ ਪਵਿਤਰ ਦਿਹਾੜਾ ਸੀ। ਕੁਦਰਤ ਮੌਲ ਰਹੀ ਸੀ। ਵੰਨ ਸੁਵੰਨੇ ਫੂਲ ਗੁਟਕਦੇ ਅਰਸ਼ੀ ਪ੍ਰੀਤਮ ਦੇ ਸੁਨੇਹੇ ਸੁਨਾ ਰਹੇ ਸਨ। ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਦੇ ਕੀਰਤਨ ਉਪ੍ਰੰਤ ਸਤਾਂ ਜਲ ਪਾਣ ਛਕ ਸ਼ੇਖੂਪੁਰੇ ਦੀ ਧਰਮਸ਼ਾਲਾ ਵਿੱਚ ਅਰਦਾਸਾ ਸੋਧ ਦੀਵਾਨ ਅਰੰਭਿਆ। ਸੰਤ ਗੁਰਬਖਸ਼ ਸਿੰਘ ਢੋਲਕੀ ਤੇ ਧੱਪਾ ਮਾਰਿਆ ਤੇ ਬਲੀ ਸਿੰਘ, ਗੁਰਦਿਆਲ ਸਿੰਘ, ਗਿਆਨ ਸਿੰਘ, ਧਿਆਨ ਸਿੰਘ, ਭਗਤ ਸਿੰਘ ਕਿਰਪਾਲ ਸਿੰਘ, ਜਗੀਰ ਸਿੰਘ ਤਿਗੜੀ ਤੇ ਇੰਦਰ ਸਿੰਘ ਸਮਸੇ ਨੇ ਛੈਣਿਆਂ ਨੂੰ ਸੰਭਾਲਿਆ। ਲਗੀਆਂ ਗੂੰਜਾਂ ਉਠਣ। ਸੰਤਾਂ ਬੰਦਨਾ ਉਪ੍ਰੰਤ ਧਾਰਨਾ ਅਰੰਭੀ ;

ਗੁਰੂ ਰਾਮ ਸਿੰਘ ਜਗ ਵਿੱਚ ਆਇਆ
ਪਾਪੀਆਂ ਦੇ ਤਾਰਨੇ ਨੂੰ।

ਇਸ ਸ਼ਬਦ ਦੀ ਵਿਆਖਿਆ ਕਰਦਿਆਂ, ਸੰਤ ਜੀ ਪੰਜੇ ਐਬ ਸੂਰਈ ਦਰਬਾਰਾ ਸਿੰਘ ਜਿਹੜਾ ਪਰਲੇ ਦਰਜੇ ਦਾ ਵੈਲੀ, ਮਾਸ, ਸ਼ਰਾਬੀ ਤੇ ਅਫੀਮੀ ਸੀ, ਤੇ ਜਿਹੜਾ ਲਾਹਣ ਤਿਆਰ ਕਰਨ ਸਮੇਂ ਪੰਜ 2 ਸੌ ਚਿੜੇ ਸੌ 2 ਮੁਰਗਾ, ਪੰਜ 2 ਬਕਰਿਆਂ ਦਾ ਮਾਸ ਪਕਾਇਆ ਕਰਦਾ ਸੀ, ਜਦ ਚੀਨੀ ਵਾਲੇ ਪਾਤਸ਼ਾਹ ਮਿਹਰ ਦ੍ਰਿਸਟੀ ਕੀਤੀ ਤਾਂ ਇੱਕ ਦਮ ਬਕਰਿਆਂ ਦੇ ਗਲੇ ਤੋਂ ਰਸੀਆਂ ਖੋਲ ਦਿਤੀਆਂ ਕੁਕੜਾਂ ਦੇ ਡਾਲੇ ਤੋੜ ਦਿਤੇ। ਸ਼ਰਾਬ ਦੀ ਬੋਤਲਾਂ ਭੰਨ ਦਿਤੀਆਂ। ਲਾਹਣ ਡੋਲ੍ਹ ਦਿਤੀ। ਇੱਕ ਦਮ ਦੇਵਤਾ ਬਣ ਗਿਆ ਤੇ ਪ੍ਰਤਾਪ ਸਿੰਘ ਖੁਸ਼ਹਾਲ ਸਿੰਘ ਲੁੱਚੇ ਲਫੰਗੇ ਜਿਹੜੇ ਕੀਰਤਨ ਵਾਲੇ ਥਾਂਈ ਰੰਗ ਵਿੱਚ ਭੰਗ ਪਾਇਆ ਕਰਕੇ ਸਨ, ਸਤਿਗੁਰੂ ਜੀ ਦਾ ਇਸ਼ਾਰਾ ਪਾ ਕੇ ਮਸਤ ਬਣ ਖਲੋਤਿਆਂ ਦੀਆਂ ਸਾਖੀਆਂ ਸੁਣਾਈਆਂ ਤਦੋਂ ਪਸ਼ੂ ਪੰਛੀ ਹੁਲਾਰੇ ਲੈਣ ਲਗੇ।

ਧਰਮਸ਼ਾਲਾ ਦੇ ਲਾਗੇ ਮੜੀਆਂ ਵਿੱਚ ਇਕ ਥੜੇ ਤੇ ਇੱਕ ਸੱਤ ਫੁਟਾ ਜਟਾ ਧਾਰੀ, ਤੀਹ ਪੈਂਤੀ ਸਾਲਾ ਗਭਰੋਟਾ ਨਾਗਾ ਸਾਧੂ ਬੈਠਾ ਸੀ। ਕਾੜਨੀਆਂ ਦਾ ਦੁਧ ਪੀ ਪੀ ਇਤਨਾ ਮੋਟਾ ਹੋ ਚੁਕਾ ਸੀ ਕਿ ਬੋਹੜ ਦੇ ਤਨੇ ਤੇ ਸਾਧੂ ਦੇ ਪੇਟ ਵਿੱਚ ਕੋਈ ਫਰਕ ਨਹੀਂ ਸੀ ਜਾਪਦਾ। ਸਾਹਨੇ ਵਾਂਗੂ ਧੌਣ ਅਕੜਾਈ, ਬੇਧਿਆਨਾ ਹੋ ਸ਼ਬਦ ਕੀਰਤਨ ਵਲੋਂ ਲਾ ਪ੍ਰਵਾਹੀ ਦਸ ਰਹਿਆ ਸੀ ਇਹ ਦੀਵਾਨ ਵਿੱਚੋਂ ਇੱਕ ਸਿੰਘ ਉਠਿਆ ਤੇ ਨਾਗੇ ਪਾਸ ਜਾਕੇ ਹੱਥ ਜੋੜ ਬੇਨਤੀ ਕੀਤੀ 'ਸੰਤ ਜੀ! ਕੀਰਤਨ ਹੋ ਰਹਿਆ ਹੈ, ਤੁਸੀਂ ਉੱਚੇ ਥਾਂ ਸ਼ੋਭਦੇ ਨਹੀਂ।' ਬੱਗਾ ਸਿੰਘ ਅੱਜੇ ਨਾਉਂ ਦਾ ਬੱਗਾ ਸਿੰਘ ਤੇ ਅੰਦਰੋਂ ਕਾਲਾ ਧੂਤ ਸੀ, ਨੱਕ ਚਾੜ ਬੋਲਿਆ'ਹਮ ਨਾਨਕ ਕੋ ਨਹੀਂ ਮਾਨਤੇ ਤੁਮ ਨਾਨਕ ਕੇ ਹੋ ਪੜੋ ਨਾਨਕ ਕੀ ਬਾਣੀ। ਹਮਾਰੇ ਕਾਮ ਮੇਂ ਦਖਲ ਮਤ ਦੋ।'

ਸਿੰਘ ਮੁੜ ਆਇਆਂ ਤੇ ਸੰਤਾਂ ਕਹਿਆ 'ਵੇਖੋ! ਕਰਤਾਰ ਦੇ ਰੰਗ।' ਇਹ ਕਹਿ ਸੰਤਾਂ ਇੰਦਰ ਮੋਹਣੀਆਂ ਫੜ ਲਈਆਂ ਤੇ ਲਗੇ ਜਲਾਲ

ਵਿੱਚ ਆਉਣ। ਲਗੇ ਆਲੇ ਦੁਆਲੇ ਨੂੰ ਮਸਤੀ ਵੰਡਣ। ਦੀਵਾਨ ਲਾਗਿਉ ਇੱਕ ਗੈਰ-ਨਾਮਧਾਰੀ ਸਿੰਘ ਲੰਘਿਆ ਤੇ ਟਿਚਕਰ ਕਰਦਿਆਂ ਕਹਿਆ 'ਕੂਕੇ ਕੜਾਹ ਖਾ ਖਾ, ਗਾੜੀਆਂ ਸ਼ਰਦਾਈਆਂ ਪੀ ਪੀ ਖੜਤਾਲਾਂ ਨੂੰ ਇੰਦਰ ਮੋਹਣੀਆਂ ਕਹਿ ਰਹੇ ਹਨ। ਕਦੇ ਭੇਡਾਂ ਵੀ ਹੂਰਾਂ ਬਣੀਆਂ ਹਨ ?' ਸੰਤ ਇਹ ਬਚਨ ਸੁਣਿਆਂ ਤੇ ਬਾਹੋ ਫੜ ਦੀਵਾਨ ਵਿੱਚ ਬਠਾ ਲਿਆ ਤੇ ਆਖਿਆ, 'ਵੇਖ ਸਤਿਗੁਰ ਦੇ ਰੰਗ' ਗਭਰੂ ਵੀ ਬਹਿ ਗਇਆ ਤੇ ਨਾਗਾ ਵੀ ਗੋਡੇ ਤੇ ਲੱਤ ਰੱਖ ਲੇਟ ਗਿਆ।

ਇੱਕ ਵਜ ਚੁਕਾ ਸੀ ਤੇ ਸਤ ਸਤਿਗੁਰੂ ਰਾਮ ਸਿੰਘ ਜੀ ਦੇ ਚਜ ਗੁਰੂ ਹਰੀ ਸਿੰਘ ਜੀ ਦੀਆਂ ਮਿਹਰਾਂ ਤੇ ਸਤਿਗੁਰੂ ਪ੍ਰਤਾਪ ਸਿੰਘ ਦੀਆਂ ਬਖਸ਼ਾਂ ਦਰਸਾਂ, ਸਾਧ ਸੰਗਤ ਨੂੰ ਸੱਚ ਖੰਡ ਦੇ ਨਜਾਰੇ ਦਰਸਾ ਰਹੇ ਸਨ। ਇਸੇ ਤਰਾਂ ਸੈਦ ਖਾਂ ਦਾ ਗੁਰੂ ਗੋਬਿੰਦ ਸਿੰਘ ਜੀ ਦੀ ਚਰਨੀ ਲਗਣਾ, ਗੁਰੂ ਰਾਮ ਸਿੰਘ ਜੀ ਦੇ ਨਿਹੰਗ ਦੇ ਵਲ ਕਢਣ, ਅਨੇਕ ਪਾਮਰਾਂ ਨੂੰ ਦੇਵਤੇ ਬਨਾਂਣ ਦੇ ਪ੍ਰਸੰਗ ਸੁਣ, ਜਨਮ ਜਨਮਾਂਤਰਾਂ ਦੀ ਮੈਲ ਕੱਟ ਰਹੇ ਸਨ। ਹੁਣ ਇੰਦਰ ਮੋਹਣੀਆਂ, ਸੰਤਾਂ ਹੱਥ ਵਿੱਚ ਲੈ ਲਈਆਂ ਤੇ ਸਿਰ ਤੇ ਗੜਵਾ ਰਖ ਕਦੇ ਦੀਵਾਨ ਦੇ ਚੜਦੇ ਪਾਸੇ, ਕਦੇ ਨਾਗੇ ਵਲ,ਕਦੇ ਕੰਧਾਂ ਤੇ ਮਸਤੀ ਵਿੱਚ ਛਾਲਾਂ ਮਾਰ ਚੜਨ ਤੇ ਛੱਤਾਂ ਤੋਂ ਛਾਲਾਂ ਮਾਰਨ ਮਗਰ ਮਟਕੀ ਸਿਰ ਤੋਂ ਹਿਲੇ ਸਾਰੀ ਸੰਗਤ ਤੇ ਵੈਰਾਗ ਦਾ ਹੜ ਚੜ ਆਇਆ ;

ਮੇਰੇ ਸਿਰ ਤੇ ਮਟਕੀ ਵੇ, ਮੈ ਵੇਚਾਂ ਦੂਧ ਦਹੀ,
ਮੇਰੇ ਸਿਰ ਤੇ ਮਟਕੀ ਵੇ, ਲੈ ਲਓ ਦੂਧ ਦਹੀ।

ਗੂੰਜਾਰਾਂ ਉਠ ਰਹੀਆਂ ਸਨ। ਚੰਗਾ ਰੰਗ ਬਝਾ। ਖਾਣਾ, ਪੀਣਾ ਸਭ ਨੂੰ ਭੁਲਾ ਪਇਆ ਸੀ।

ਇਤਨੇ ਨੂੰ ਪੂਰਬ ਵਲੋਂ ਇੱਕ ਬਦਲੀ ਨਿਕਲ ਆਈ ਤੇ ਮਗਰ

ਮਗਰ ਉਸਦੀਆਂ ਸਖੀਆਂ ਸਹੇਲੀਆਂ ਆ ਝੁਰਮਟ ਪਾਇਆ। ਲਗੀ ਕਣ ਮਣ ਹੋਣ। ਹੁਣ ਤਮਾਸ਼ਬੀਨ ਲਗੇ ਖਿਲਰਨ। ਪਰ ਜਿਹੜਾ ਉਠੇ, ਸੰਤ ਉਸੇਨੂੰ ਬਾਹੋਂ ਫੜ ਬਿਠਾ ਦੇਣ। ਏਧਰ ਮਸਤਾਨਿਆਂ ਨਾਲ ਦੀਵਾਨ ਭਰ ਗਿਆ। ਸੰਤ ਵੀ ਗੇੜੇ ਲਾਈ ਜਾਣ ਤੇ ਮਸਤਾਨੇ ਵੀ ਲੋਟਣ ਕਬੂਤਰ ਬਣ ਦੇ ਜਾਣ। ਇੱਕ ਵੇਰ ਸੰਤਾਂ ਬਦਲਾਂ ਵਲ ਕਮਲ ਮੁਖੜਾ ਕਰਕੇ ਇਤਨਾ ਕਹਿਆ ;

ਵਰਖੋ ! ਵਰਖੋ !! ਵਰਖੋ !!! ਕਿਰਪਾ ਧਾਰ

ਬਸ ਇੱਕ ਦਮ ਛਰਲਾਟੇ ਛੁਟ ਪਏ। ਵਿਰਦ ਭਲਵਾਨ ਦੀ ਬੰਦੂਕ ਔਹ ਜਾ ਪਈ। ਦਸਤਾਰ ਦਾ ਪਤਾ ਨ ਲਗੇ। ਜਟਾ ਵਾਲਾ ਸਾਧੂ ਲੋਟਣੀਆਂ ਖਾਂਦਾ ਦੀਵਾਨ ਵਲ ਇਉਂ ਆ ਰਿਹਾ ਸੀ,ਜਿਵੇ ਸ਼ੇਸ਼ ਕੀਲਿਆ ਖੀਰ ਸਮੁੰਦਰ ਨੂੰ ਚੀਰਦਾ ਆ ਰਹਿਆ ਹੈ। ਸੰਤਾਂ ਇੱਕ ਵੇਰ ਨੇਤਰ ਖੋਲ੍ਹ ਬੱਗੇ ਵਲ ਵੇਖਿਆ,ਬੱਗਾ ਸਿੰਘ ਨਾਗਿਆਂ ਦੀ ਜਮਾਤ ਦਾ ਇੱਕ ਮਾਨੀਯਾ ਤੇ ਕਰਾਮਾਤੀ ਸਾਧੂ ਸੀ। ਗੁਰਮੁਖ ਸਿੰਘ ਸੰਤ ਨਗਰ ਨੂੰ ਬੁਖਾਰ ਸੀ ਤੇ ਬੁਖਾਰ ਵੀ ਜੋਰ ਦਾ ਸੀ, ਬੱਗੇ ਨੇ ਛਾਤੀ ਤੇ ਪੈਰ ਰਖਿਆ ਤੇ ਬੁਖਾਰ ਜਾਂਦਾ ਨਹੀਂ ਲਭਾ ਤੇ ੪੦ ਸਾਲ ਦੀ ਉਮਰ ਤਕ ਨਹੀਂ ਚੜ੍ਹਿਆ, ਅਜੇਹੇ ਸਿਧ ਪੁਰਸ਼ ਨੂੰ ਵੀ ਸਤਿਗੁਰੂ ਜੀ ਦੀ ਮਿਹਰ ਨਾਲ ਸੰਤਾਂ ਸਤਿਗੁਰੂ ਰਾਮ ਸਿੰਘ ਦੇ ਘਰ ਵਿੱਚ ਸ਼ਾਮਲ ਹੋਣ ਵਿੱਚ ਪ੍ਰਸੰਨਤਾ ਹੋਈ ਤੇ ਬੱਗਾ ਸਿੰਘ ਧਨ ਭਾਗ ਸਮਝੇ, ਬੱਗੇ ਦੀ ਹੰਗਤਾ ਦੀ ਮੈਲ ਪਾਣੀ ਦੀਆਂ ਧਾਰਾਂ ਵਿੱਚ ਹੀ ਕਿਤੇ ਬਹਿ ਗਈ ਜਲ ਥੱਲ ਹੋ ਗਿਆ। ਸੰਤਾਂ ਬੱਗਾ ਸਿੰਘ ਦੇ ਕੰਨਾਂ ਵਿੱਚ ਫੂਕ ਮਾਰ ਦਿਤੀ। ਬੱਗਾ ਸਿੰਘ ਠੀਕ ਅੰਦਰੋਂ ਬਾਹਰੋਂ, ਬੱਗਾ ਹੋ ਗਿਆ ਤੇ ਬਾਕੀ ਦਾ ਜੀਵਨ ਬਗਿਆਂ ਵਿੱਚ ਗੁਜਰਿਆ। ਨਾਗੇ ਨੂੰ ਭਜਨ ਲੇਂਦਿਆਂ ਤਕ ਕੇ ਅਨੇਕ ਤੁੰਬਿਆਂ ਤੇ ਧੋਤੀਆਂ ਵਾਲਿਆਂ ਭਜਨ ਪੁਛ ਲਇਆ। ਮਾਸ ਅਤੇ ਸ਼ਰਾਬ ਛਡਣ ਦਾ ਪ੍ਰਣ ਕਰ ਦੇਵਤਿਆਂ ਨਾਲ ਰਲ ਗਏ।

(ਗੁਰਬਖਸ਼ ਸਿੰਘ ਸੰਤ ਨਗਰ)

ਗਰਮੀ ਦੀ ਰੁਤ ਸੀ, ਸਤਿਗੁਰੂ ਜੀ ਸੰਤ ਬਹਾਦਰ ਸਿੰਘ, ਵਜ਼ੀਰ ਸਿੰਘ, ਰਤਨ ਸਿੰਘ, ਮੁਹਕਮ ਸਿੰਘ, ਸੰਤ ਨਿਧਾਨ ਸਿੰਘ, ਇੰਦਰ ਸਿੰਘ ਚਕਰਵਰਤੀ, ਸੰਤ ਮੰਗਲ ਸਿੰਘ ਫਰਿਸ਼ਤੇ ਤੇ ਸੰਤ ਅਤਰ ਸਿੰਘ ਆਦਿ ਨਿਊ ਕਸਟਮ ਹਾਊਸ ਬੰਬਈ ਵਿੱਚ ਜਾ ਦਰਸ਼ਨ ਦਿਤੇ। ਸ੍ਰ. ਤੇਜਾ ਸਿੰਘ ਮੁਬਾਰਕ ਸਿੰਘ, ਦਲੀਪ ਸਿੰਘ ਤੇ ਕੇਸਰ ਸਿੰਘ ਜਾਮਿਆਂ ਵਿੱਚ ਫੂਲੇ ਨਾ ਸਮਾਊਣ। ਦੁਪਹਿਰ ਉਪ੍ਰੰਤ ਸ੍ਰੀ ਆਲਿਮ ਜੀ, ਚਕਰਵਰਤੀ ਜੀ, ਫਰਿਸ਼ਤਾ ਜੀ, ਆਲਮਾਨਾਂ ਤੇ ਅੱਗਮੀ ਵਾਰਤਾਲਾਪ ਨਾਲ ਸ੍ਰੋਤਿਆਂ ਨੂੰ ਅਰਸ਼ਾਂ ਦੀਆਂ ਉਡਾਰੀਆਂ ਲਵਾਈਆਂ। ਰਾਤ ਨੂੰ ਇੰਦਰ ਮੋਹਣੀਆਂ ਨਾਲ ਸੰਤ ਅਤਰ ਸਿੰਘ ਦੀਵਾਨ ਲਾਇਆ ਸਭ ਰੰਗ ਵਿੱਚ ਰੰਗੇ ਗਏ।

ਮਜ ਵਿੱਚ ਸੰਤ ਸ਼ਿਕਾਗੂ ਕੰਪਨੀ ਦੀ ਲਾਗੇ ਦੀ ਦੀਵਾਰ ਤੇ ਚੜ ਗਏ ਤ ਨਿਰਤਕਾਰੀ ਅਰੰਭ ਦਿਤੀ ਦਰਸ਼ਕ ਹੈਰਾਨ ਸਨ। ਤੇ ਡਰ ਸੀ ਕਿ ਕਿਤੇ ਸੰਤ ਡਿਗ ਨ ਪੈਣ ਮਤਾ ਹਡੀ ਪਸਲੀ ਟੁਟ ਜਾਵੇ। ਹੋਸ਼ਾਂ ਵਾਲੇ ਆਲੇ ਦੁਆਲੇ ਚਾਦਰਾਂ ਪਕੜ ਖਲੋ ਗਏ। ਪਰ ਜਿਹੜੇ ਮਾਲਕ ਨਾਲ ਰੱਚੇ ਮਿਚੇ ਹੋਣ, ਉਹ ਡਿਗਦੇ ਨਹੀ, ਤੇ ਜੇ ਡਿਗ ਪੈਣ, ਤਾ ਪੱਥਰ ਫੁਲਾਂ ਵਿਚ ਬਦਲ ਜਾਂਦੇ ਹਨ। ਸੰਤਾਂ ਧਾਰਨਾ ਲਾਈ;

ਤੱਪ ਹੋ ਗਿਆ ਤਪੱਸੀਆ ਪੂਰਾ
ਫ਼ੇਰਾ ਪਾ ਪੰਜਾਬ ਦੇਸ਼ ਨੂੰ

ਇਸ ਦੇ ਪ੍ਰਮਾਣ ਵਜੋਂ ਸੰਤਾਂ ਨੇ ਮਨ ਦੀ ਅਵਸਥਾਂ ਵਰਨਣ ਕਰਦਿਆ ਇਹ ਤੁਕ ਪੜੀ :

ਕਾਪੜ ਤਨ ਨ ਸੁਖਾਵੈ, ਮਰੀ ਐ ਹ ਵੈ
ਦਾਮਨ ਚਮਕ ਡਰਾਵੈ

ਫੇਰਾ ਪਾ ਪੰਜਾਬ ਦੇਸ਼ ਨੂੰ। 'ਕਾਪੜ ਤਨ ਨ ਸੁਖਾਵੈ।'

ਕਹਿਣ ਦੇ ਨਾਲ ਹੀ ਕੁੜਤੇ ਨੂੰ ਲੀਰੋ ਲੀਰ ਕਰ ਦਿਤਾ। ਇਸ ਦ੍ਰਿਸ਼ ਨੇ ਸ੍ਰ. ਤੇਜਾ ਸਿੰਘ ਅੰਦਰ ਵੈਰਾਗ ਦਾ ਕਟਕ ਚਾੜ ਦਿਤਾ ਤੇ ਉਹ ਵੀ ਲਗਾ ਬੰਨੇ ਚੰਨੇ ਤੋੜਨ। ਸ੍ਰ. ਪਤਲੂਣ ਕੋਟ ਉਤਾਰ ਕੇ ਜਾ ਮਸਤਾਨਿਆਂ ਵਿੱਚ ਸ਼ਾਮਲ ਹੋਏ। ਇਨਾਂ ਦੇ ਸੁਤਰੀ ਹੋਣ ਦੀ ਦੇਰ ਸੀ, ਕਿ ਨੀਲੀਆਂ ਪੀਲੀਆਂ ਪਗਾਂ ਹਿਲਣ ਲਗ ਪਈਆਂ। ਸ੍ਰ. ਜੀ ਬਿਰਹਾ ਕੁੱਠੇ ਹਾਲੋਂ ਬੇਹਾਲ ਹੋ, ਕੰਨ ਤੇ ਹੱਥ ਧਰ ਸੰਗਤ ਨੂੰ ਸੰਬੋਧਨ ਕਰਦਿਆਂ ਸੂਫੀਆਂ ਦਾ ਇਹ ਕਲਾਮ ਸ਼ੁਰੂ ਕਰ ਦਿਤਾ :

ਖਬਰਦਾਰ ਨਾਮ ਇਸ਼ਕ ਦਾ ਲੈ ਨ ਬਹੀਂ ਵੇ।
ਜੇ ਆਸ਼ਿਕ ਭੀ ਹੈ, ਤਾਂ ਮੂੰਹੋਂ ਕਹਿ ਨਾ ਬਹੀਂ ਵੇ।
ਖਤਰਨਾਕ ਮੰਜਿਲ ਸਫਰ ਦੂਰ ਦਾ
ਇਰਾਦਾ ਬੁਰਾ ਤੇਰੇ ਦਸਤੂਰ ਦਾ
ਤੇਰੀ ਜਿੰਦਗੀ ਨਾਮ ਕਾਫੂਰ ਦਾ
ਤੂੰ ਬਚ ਹਿਰਸ ਦੇ ਸ਼ਹਿਰ 'ਚ ਬਹਿ ਨ ਰਹੀਂ ਵੇ
ਜਬਹ ਕਿਬਲ ਆਸ਼ਿਕ ਹੋਏ ਬਾਰਜਾਂ !
ਤੂੰ ਭੀ ਬਨ ਆਸ਼ਿਕ ਸਰ ਨੂੰ ਕਟਾ !
ਜੇ ਮਰਦੇ ਖੁਦਾ ਹੈ ਤਾਂ ਕਰਕੇ ਵਖਾ !
ਪਰ ਇਹ ਦੁਨੀਆਂ ਈ ਤਿਲਕਣੀ;
ਕਿਤੇ ਢਹਿ ਨ ਪਈਂ ਵੇ
ਜਿਵੇਂ ਤੇਰੀ ਗੁਜਰੇ ਤੂੰ ਸਦਕੇ ਲੰਘਾ
ਸਬਰ ਕਰ ਨ ਪਰਦਾ ਸਜਣ ਦਾ ਉਠਾ
ਇਹੀ ਫੱਕਰ ਦਰਵੇਸ ਦਾ ਹੈ ਸਦਾ
ਤੂੰ ਬੱਚ ਝੂਠ ਤੋਂ ਸੱਚ ਵੀ ਕਹਿ ਨ ਬਹੀਂ ਵੇ
ਕੋਈ ਸ਼ਹਿਰ ਲੇਲਾ ਦੇ ਫਿਰਦਾ ਰਹਿਆ
ਕੋਈ ਹੈਦਰੀ ਸੂਲੀ ਤੇ ਰਹਿ ਗਿਆ।

ਖਬਰਦਾਰ ਨਾਮ ਇਸ਼ਕ ... ...

ਸ੍ਰ. ਜੀ ਦੇ ਇਹ ਸ਼ਬਦ ਕੀ ਸਨ ? ਪ੍ਰੇਮ ਚੰਗਾੜੇ ਸਨ ਜਿਸ ਨੇ ਰਾਮ ਵਜੋਗੀਆਂ ਅੰਦਰ ਭਾਂਬੜ ਮਚਾ ਦਿਤੇ। ਕੋਈ ਰੂਹ ਹੋਵੇਗੀ,ਜਿਹੜੀ ਇਹ ਨਜਾਰਾ ਤਕ ਪੁਕਾਰ ਨ ਉਠੀ ਹੋਵੇ। ਇਸ ਵੇਲੇ ਤਾਂ ਹੋਸ਼ਾਂ ਵਾਲਿਆਂ ਦੇ ਹੋਸ਼ ਗੁਮ ਸਨ, ਉਹ ਕੀ ਜਾਨਣ, ਇਹ ਕੀ ਮਾਜਰਾ ਹੈ ?

ਲਾਗ ਹੀ ਪਾਰਸੀਆਂ ਦਾ ਬੰਗਲਾ ਸੀ। ਇਕ ਪਾਰਸਨ ਨਵ-ਯੁਵਤੀ ਦੌੜੀ 2 ਆਈ ਤੇ ਮਾਤਾ ਲਛਮੀ ਨੂੰ ਘਬਰਾਈ ਹੋਈ ਕਹਿਣ ਲਗੀ 'ਬਾਈ ! ਬਾਈ !! ਢੋਲਕ ਬੰਦ ਕਰਾਓ, ਹਮਾਰੇ ਤੋ ਬੱਚੋਂ ਕੇ ਸਿਰ ਹਿਲਨੇ ਸ਼ੁਰੂ ਹੋ ਗਏ ਹੈ।'
ਬਾਈ ! ਘਬਰਾਓ ਮਤ, ਕੁਝ ਨਹੀਂ ਹੁੰਦਾ। ਰੱਬ ਦਾ ਨਾਉਂ ਲੈ ਰਹੇ ਹਨ। ਨਹੀਂ, ਨਹੀਂ ਬਾਤ ਕੋਈ ਜਰੂਰ ਹੈ। ਮੇਰੇ ਬੱਚੇਂ ਕੇ ਸਿਰ ਚਕਰਾ ਰਹੈ, ਔਰ ਮੇਰੇ ਕੋ ਭੀ ਕੁਛ ਹੋ ਰਹਾ ਹੈ। ਮੈਂ ਹਾਥ ਜੋੜਤੀ ਹੂੰ, ਢੋਲਕ ਬੰਦ ਕਰਾਓ। 'ਭੈਣ ਲਛਮੀ ਨੇ ਆਖਿਆ, 'ਕੋਈ ਐਸੀ ਗਲ ਨਹੀਂ। ਈਸ਼ਹ ਦੀ ਬਾਣੀ ਪੜ ਰਹੇ ਹਨ। ਭਗਤੀ ਕਰ ਰਹੇ ਹਨ। ਜੇ ਹੋਇਆ ਤਾਂ ਅਸੀਂ ਵੀ ਤੇਰੇ ਕੋਲ ਹਾਂ।' ਉਹ ਵਿਚਾਰੀ ਚੁਪ ਕਰ ਗਈ, ਮਗਰ ਚੈਨ ਨ ਆਵੇ। ਖੈਰ ਉਸ ਰਾਤ 12–1 ਵਜੇ ਭੋਗ ਪਇਆ। ਸੰਤ ਤਾਂ ਇਸ਼ਨਾਨ ਕਰ ਆਸਾ ਦੀ ਵਾਰ ਦੇ ਕੀਰਤਨ ਵਿੱਚ ਬਹਿ ਗਏ।

ਸਵੇਰ ਸਾਰ ਜਲ ਪ੍ਰਸਾਦ ਸ੍ਰ. ਤੇਜਾ ਸਿੰਘ ਦੇ ਘਰ ਹੀ ਛਕਿਆ। ਆਲਾ ਦੁਆਲਾ ਵਾਹ ਵਾਹ ਕਰੇ। ਮਗਰ ਸਾਰੇ ਪ੍ਰੇਮੀ ਨਹੀ ਹੁੰਦੇ ਤੇ ਨ ਹੀ ਸਾਰੇ ਅਪ੍ਰੇਮੀ। ਕੁਝ ਪਛਮੀ ਤਹਿਜੀਬ ਹੇਠ ਆਇਆ ਮਿਸਟਰ ਹਾਜ,ਵਡੇ ਕਸਟਮ ਆਫੀਸਰ ਪਾਸ ਸ਼ਕਾਇਤ ਕੀਤੀ ਕਿ ਰਾਤ ਨੂੰ ਢੋਲਕ ਛੈਣਿਆਂ ਦੀ ਆਵਾਜ ਨੇ ਅਧੀ ਰਾਤ ਤਕ ਅਰਾਮ ਨਹੀਂ ਕਰਨ ਦਿਤਾ। ਨੀਂਦ ਨਹੀ ਆਈ। ਸਵੇਰੇ ਡੀਊਟੀ ਸਮੇਂ ਊਘ ਆਏਗੀ ਤੇ ਸ੍ਰਕਾਰੀ ਕੰਮ ਵਿੱਚ ਵਿਘਨ

ਪਵੇਗਾ। ਪਰ ਮਿਸਟਰ ਹਾਜ ਨੂੰ ਬੜਾ ਅਨੰਦ ਆਇਆ ਸੀ, ਉਸਨੇ ਮਨ ਵਿੱਚ ਕਹਿਆ 'ਝੂਠ ਬਕਤੇ ਹੈ ਯਿਹ ਲੋਗ, ਮੁਝੇ ਤੋਂ ਬਹੁਤ ਖੁਸ਼ੀ ਹੂਈ। ਉਸਨੇ ਉਨ੍ਹਾਂ ਉਤਰ ਦਿਤਾ' ਤੁਮ ਘਬਰਾਓ ਮਟ, ਮੈਂ ਸ਼. ਤੇਜਾ ਸਿੰਘ ਕੋ ਬੋਲ ਡੂੰਗਾ, ਕਿ ਬਹੁਤ ਡੇਰ ਤਕ ਕੀਰਤਨ ਨ ਕਰਾਏ । ਏਵੇਂ ਕਈ ਦਿਨ ਮੰਗਲਾਂ ਚਰਨ ਵਿੱਚ ਬਤੀਤ ਹੋਏ। ਸਤਿਗੁਰੂ ਜੀ ਕਈ ਘਰੀ ਚਰਨ ਪਾਏ। ਉਨ੍ਹਾਂ ਦੇ ਗ੍ਰਹਿ ਪਵਿਤਰ ਕੀਤੇ। ਉਨ੍ਹਾਂ ਦੀਆਂ ਮਨੋ ਕਾਮਨਾਮਾਂ ਪੂਰੀਆਂ ਕਰਕੇ ਸਵੇਰ ਸ਼ਾਮ ਦਰਸ਼ਨ ਦੇ ਚਕੋਰ ਨੇਤਰਾ ਨੂੰ ਠੰਡਕ ਬਖਸ਼ਦੇ।

ਸੰਤਾਂ ਨੂੰ ਜੇ ਦੀਵਾਨ ਦਾ ਇਸ਼ਕ ਕਹਿ ਲਈਏ ਤਾਂ ਮੁਬਾਲਗਾਂ ਨਹੀਂ। ਇੱਕ ਵੇਰ ਸੰਤ ਜੀ ਸਤਿਗੁਰੂ ਜੀ ਦੇ ਦੌਰੇ ਨਾਲ ਸਨ। ਮਗਰ ਸ੍ਰੀਰ ਢਿਲਾ ਹੋ ਗਿਆ। ਬੁਖਾਰ ਚੜ ਗਿਆ। ਇਕ ਸਿੱਖ ਨੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਜ ਕੀਤੀ, ਗ੍ਰੀਬ ਨਿਵਾਜ ਸੰਤਾਂ ਦਾ ਸ੍ਰੀਰ ਢਿੱਲਾ ਹੈ। ਬੁਖਾਰ ਹੋ ਗਿਆ ਹੈ, ਦੀਵਾਨ ਕੌਣ ਲਾਏ ? ਸਤਿਗੁਰੂ ਜੀ ਸੁਭਾਵਕ ਬਚਨ ਕੀਤਾ। ਸੰਤ ਲਾਉਣਗੇ ਹੋਰ ਕੌਣ ਲਾਇਗਾ ? ਜੱਥੇਵਾਲੇ ਸੰਤਾਂ ਨੂੰ ਬਿਨਾਂ ਦੱਸੇ ਢੋਲਕੀ ਵਜਾਉਣੀ ਸੂਰੂ ਕਰ ਦਿਤੀ ਤੇ ਬੰਦਨਾਂ ਅਰੰਭ ਦਿਤੀ। ਢੋਲਕੀ ਵਜਣ ਦੀ ਡੇਰ ਸੀ,ਸੰਤ ਜੀ ਮੰਜੇ ਤੇ ਉਠ ਕੇ ਬਹਿ ਗਏ। ਪੰਜ ਇਸ਼ਨਾਨਾ ਕੀਤਾ ਤੇ ਦੀਵਾਨ ਵਿੱਚ ਜਾ ਪੁਜੇ। ਬਸ ਫਿਰ ਉਹੋ ਰੰਗ ਤੇ ਉਹੋ ਮਸਤੀ। ਢਲੀ ਰਾਤ ਤੱਕ ਦੀਵਾਨ ਲਗਾ। ਇਹ ਵਰਨਣ ਕਰਨ ਦੀ ਕੋਈ ਲੋੜ ਨਹੀਂ ਕਿ ਘਸੀਟਪੁਰਾਂ ਜਿਲੇ ਗੁਰਦਾਸਪੁਰ ਵਿੱਚ ੨ ਹਾੜ ੨੦੦੯ ਜਦ ਕੀਰਤਨ ਕਰ ਰਹੇ ਸਨ, ਮਸਤੀ ਨਾਲ ਵਾਯੂਮੰਡਲ ਸਰ ਸਾਰ ਸੀ। ਸੰਤਾਂ ਦੀ ਰਸਨਾ ਤੇ ਸੀ ;

'ਲਗੀਆਂ ਵਾਲ ਜਾਣਦੇ, ਬੇਦਰਦਾਂ ਨੂੰ ਕੀ'

ਠੀਕ ਉਨ੍ਹਾਂ ਨੂੰ ਬਾਣੀ ਦੇ ਬਾਣ ਲਗੇ ਹੋਏ ਸਨ, ਉਨ੍ਹਾਂ ਬਾਣਾਂ ਦੀ ਸੇਜ ਉਤੇ ਹੀ ਬ੍ਰਾਂਜ ਗਏ; ਤੇ ਆਪਣੇ ਮਾਹੀ ਦੀਆਂ ਖੁਸ਼ੀਆਂ ਕਲਾਵੇ

ਭਰ ਭਰ ਲਈਆਂ।

ਸੰਤ ਜੀ ਪੂਰਨ ਸੰਤ ਤੇ ਸੁੱਚੇ ਪ੍ਰਚਾਰਕ ਸਨ। ਉਹ ਆਮਿਲ ਸਨ; ਉਹ ਸਾਦਿਕ ਸਨ। ਜੇ ਕੀਰਤਨ ਕਰਦਿਆਂ ਰਾਤ ਬੀਤ ਜਾਵੇ ਤਾਂ ਪ੍ਰਵਾਹ ਨਹੀਂ। ਨਿਤਨੇਮ ਪੂਰਾ। ਉਸੇ ਵੇਲੇ ਇਸ਼ਨਾਨ ਕਰ, ਦੀਵਾਨ ਵਿੱਚ ਹਾਜਰ ਹੋ, ਚੌਕੜਾ ਮਾਰ ਭਜਨ ਵਿੱਚ ਲੀਨ ਹੋ ਜਾਂਦੇ। ਜਦ ਤਕ ਨਿਤਨੇਮ ਸੰਪੂਰਨ ਨ ਹੋ ਜਾਵੇ, ਕੋਈ ਗਲ ਨ ਕਰਦੇ ਤੇ ਨ ਕੁਝ ਛਕਦੇ। ਉਨ੍ਹਾਂ ਦੀ ਯਾਦ ਵਿੱਚ ਸ਼ਹਿਰ ਸ਼ਹਿਰ, ਗ੍ਰਾਂ ਗ੍ਰਾਂ ਮੇਲੇ ਹੋਏ ਤੇ ਉਨ੍ਹਾਂ ਨੂੰ ਸ਼ਰਧਾਂਜਲੀ ਅਰਪਨ ਕੀਤੀ ਗਈ, ਇਹ ਕੇਵਲ ਨਾ ਮਾਤਰ ਪ੍ਰਸੰਗ ਹਨ। ਸਾਰੀ ਕਥਾ ਅਗਾਧ ਹੈ, ਸਾਗਰ ਵਿੱਚੋਂ ਬੂੰਦ ਨਿਆਈਂ।



ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



# ਸੰਤ ਰਤਨ ਸਿੰਘ ਜੀ

# ਸੰਤ ਰਤਨ ਸਿੰਘ ਜੀ

ਸੰਤ ਰਤਨ ਸਿੰਘ ਦਾ ਜਨਮ ਸੰਤ ਠਾਕੁਰ ਸਿੰਘ ਦੇ ਘਰ ਮਾਤਾ ਜ਼ਵਾਲੀ ਦੀ ਕੁਖੋਂ ਪਿੰਡ ਪੱਦੀ ਜਿਲਾ ਜਲੰਧਰ ਸੰਮਤ ੧੯੬੯ ਵਿੱਚ ਹੋਇਆ। ਸਤਿਗੁਰਾਂ ਦੀ ਕ੍ਰਿਪਾ ਦੇ ਨਾਲ। ਬਾਬਾ ਠਾਕੁਰ ਸਿੰਘ ਜੀ ਨਗਰ ਵਾਸੀਆਂ ਦੀ ਸੇਵਾ ਵਾਸਤੇ। ਬਗੈਰ ਕਿਸੇ ਚੋਣ ਤੋਂ ਸਰਪੰਚ ਚੁਣੇ ਜਾਂਦੇ ਰਹੇ। ਇਨਾਂ ਵਿਚ ਸਤਿਗੁਰਾਂ ਦੀ ਕ੍ਰਿਪਾ ਨਾਲ ਖਾਸ ਗੁਣ ਸੀ ਕਿ ਸਚੇ ਨੂੰ ਸਚਿਆਂ ਤੇ ਝੂਠੇ ਨੂੰ ਝੂਠਿਆਂ ਕਰਨਾ। ਕਦੀ ਕਿਸੇ ਦੇ ਪਖ ਪਾਕ ਵਿਚ ਨਹੀਂ ਸਨ ਆਏ। ਸਾਰੇ ਨਗਰ ਨਿਵਾਸੀ ਬੜਾ ਆਦਰ ਤੇ ਮਾਨ ਕਰਿਆ ਕਰਦੇ ਸਨ। ਇਨਾਂ ਦੀ ਮਾਤਾ ਜਵਾਲਾ ਕੌਰ ਜੀ ਤੇ ਵੀ ਸਤਿਗੁਰੂ ਦੀ ਅਪਾਰ ਕਿਰਪਾ ਸੀ। ਅੰਮ੍ਰਿਤ ਵੇਲੇ ਉਠਕੇ ਇਸ਼ਨਾਨ ਪਾਣੀ ਕਰਕੇ। ਨਾਮ ਦਾ ਸਿਮਰਨ ਕਰਨਾ। ਔਦੇ ਜਾਂਦੇ ਸਿਖ ਸਾਧ ਦੀ ਸੇਵਾ ਆਪਣੇ ਹਥੀ ਕਰਨੀ। ਆਪਣਿਆਂ ਬਚਿਆਂ ਨੂੰ ਸ਼ੁਭ ਉਪਦੇਸ਼ ਦੀਆਂ ਲੋਰੀਆਂ ਦਿਆਂ ਕਰਨੀਆਂ।

ਇਨਾਂ ਸਾਰਿਆਂ ਲੜਕਿਆਂ ਵਿਚੋਂ ਰਤਨ ਸਿੰਘ ਜੀ ਜਦ ਪੰਜ ਸਾਲ ਦੀ ਉਮਰ ਹੋਈ। ਬਾਬਾ ਠਾਕਰ ਸਿੰਘ ਜੀ ਨੇ ਨਗਰ ਦੇ ਸਕੂਲ ਵਿਚ ਪੜਾਈ ਕਰਨ ਵਾਸਤੇ ਛਡ ਆਏ। ਰਤਨ ਸਿੰਘ ਨੇ ਆਪਣੀ ਪੜਾਈ ਵਲ ਇਸ ਤਰਾਂ ਧਿਆਨ ਦਿਤਾ। ਦੂਸਰਿਆਂ ਲੜਕਿਆਂ ਦੇ ਨਾਲੋਂ ਅਬਲ ਔਦੇ ਰਹੇ। ਬਚਪਨ ਤੋਂ ਹੀ ਸਾਧਾ ਅਤੇ ਸਿਧਾ ਸੁਭਾਅ ਬਣ ਗਿਆ। ਰਤਨ ਸਿੰਘ ਜੀ 7 ਜਮਾਤਾਂ ਦੀ ਪੜਾਈ ਕਰਕੇ 12-13 ਸਾਲ ਦੀ ਉਮਰ ਤਕ ਪਹੁੰਚ ਗਏ। ਉਸ ਵਕਤ ਸਤਿਗੁਰਾਂ ਦੀ ਕਿਰਪਾ ਨਾਲ। ਦੁਆਬੇ ਦੇ ਸੂਬੇ ਦੁਸੰਦਾ ਸਿੰਘ ਜੀ ਸਨ। ਰਤਨ ਸਿੰਘ ਸੂਬਾ ਜੀ ਦੀ ਸੰਗਤ ਕਰਨ ਲਗ ਪਏ, ਸੂਬਾ ਜੀ ਨੇ ਗੁਰੂ ਘਰ ਦੇ ਬਚਨ ਸੁਣਾਇਆਂ ਕਰਨੇ। ਸੂਬਾ ਜੀ ਦੇ ਬਚਨਾਂ

ਦਾ ਰਤਨ ਸਿੰਘ ਤੇ ਅਸਰ ਹੁੰਦਾ ਗਿਆ। ਸੂਬਾ ਜ਼ੀ ਨੇ ਸੰਮਤ 1978 ਬਿ: ਵਿੱਚ ਭਜਨ ਦੇ ਦਿਤਾ, ਉਸ ਵਕਤ ਰਤਨ ਸਿੰਘ ਦੀ ਉਮਰ 14 ਸਾਲ ਦੀ ਸੀ। ਅਤੇ ਰਤਨ ਸਿੰਘ ਦੀ ਰੁਚੀ ਗੁਰੂ ਘਰ ਵਲ ਵਧਨੀ ਸ਼ੁਰੂ ਹੋ ਗਈ। ਸੂਬਾ ਜੀ ਰਤਨ ਸਿੰਘ ਦੀ ਰੁਚੀ ਨੂੰ ਦੇਖਕੇ ਇਸੇ ਸੰਮਤ 1978 ਵਿੱਚ ਨਾਲ ਲੈ ਕੇ ਸ੍ਰੀ ਭੈਣੀ ਸਾਹਿਬ ਪਹੁੰਚ ਗਏ। ਰਤਨ ਸਿੰਘ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿਘ ਜੀ ਦੇ ਦਰਸ਼ਨ ਕਰਕੇ ਚਰਨਾਂ ਤੇ ਨਮਸਕਾਰ ਜਾ ਕੀਤੀ। ਜਦੋਂ ਰਤਨ ਸਿੰਘ ਸਤਿਗੁਰਾਂ ਨੂੰ ਨਮਸਕਾਰ ਕੀਤੀ। ਸਤਿਗੁਰਾਂ ਬੜ ਪਿਆਰ ਦੇ ਨਾਲ ਰਤਨ ਸਿਘ ਵਲ ਤਕਿਆ। ਅਤੇ ਬਚਨ ਕੀਤਾ, ਇਹ ਤਾਂ ਸਾਡੈ ਦਿਲ ਅੰਦਰ ਸਾਰਾ ਹੀ ਵਸਿਆਂ ਹੋਇਆ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਰਤਨ ਸਿੰਘ ਨੂੰ ਆਪਣੇ ਚਰਨੀ ਲਗਾ ਕੇ ਮੇਹਰ ਭਰਿਆ ਹਥ ਸਿਰ ਤੇ ਰਖ ਦਿਤਾ। ਉਸ ਵਕਤ ਸਤਿਗੁਰਾਂ ਦੇ ਲੰਗਰ ਦੀ ਸੇਵਾ ਸੰਤ ਕ੍ਰਿਪਾ ਸਿੰਘ ਜੀ ਕਰਿਆ ਕਰਦੇ ਸਨ। ਸਤਿਗੁਰਾਂ ਕ੍ਰਿਪਾ ਕਰ ਦਿਆਂ ਹੋਇਆ। ਰਤਨ ਸਿੰਘ ਨੂੰ ਸੰਤ ਕ੍ਰਿਪਾ ਸਿੰਘ ਜੀ ਦੇ ਨਾਲ ਲੰਗਰ ਦੀ ਸੇਵਾ ਤੇ ਲਗਾ ਦਿਤਾ। ਇਸ ਵਕਤ ਭਾਈ ਮੰਗਲ ਸਿੰਘ ਜੀ ਵੀ ਸਤਿ ਗੁਰਾਂ ਦੇ ਲੰਗਰ ਦੀ ਸੇਵਾ ਕਰਿਆ ਕਰਦੇ ਸਨ।

ਭਾਈ ਮੰਗਲ ਸਿੰਘ ਜੀ ਨੂੰ ਸਤਿਗੁਰਾਂ ਕ੍ਰਿਪਾ ਕਰਕੇ ਆਪਣੇ ਚਰਨੀ ਲਾ ਲਿਆ। ਰਤਨ ਸਿੰਘ ਜੀ ਸਤਿਗੁਰਾਂ ਦੀ ਸੇਵਾ ਕਰਨ ਤੇ ਜੁਟ ਗਏ। ਰਤਨ ਸਿੰਘ ਜੀ ਨੇ ਆਪਣਾ ਮਨ ਇਸ ਜਗਾ ਤੇ ਟਕਾ ਲਿਆ। ਜੋ ਸੇਵਾ ਸਤਿਗੁਰੂ ਜੀ ਹੁਕਮ ਕਰਨਾ ਸੋ ਕਰੀ ਜਾਣੀ। ਇਸ ਪੰਗਤੀ ਨੂੰ ਮੁਖ ਰਖਕੇ। ਸਾ ਸੇਵਾ ਕੀਤੀ ਸਫਲ ਹੈ ਜਿਤ ਸਤਿਗੁਰ ਕਾ ਮਨ ਮਨੇ।

ਇਸ ਦਾ ਕੋਈ ਪਤਾ ਨਹੀਂ ਹੈ ਕਿ ਜੇਹੜੀ ਸੇਵਾ ਕਰਦਿਆਂ ਸਤਿਗੁਰਾਂ ਦਾ ਮਨ ਮਨਿ ਜਾਣਾ ਹੈ। ਆਪਣਾ ਮਨ ਸੇਵਾ ਤੇ ਜੋੜਕੇ ਰਾਤ ਦਿਨ ਦੀ ਕੋਈ ਪਛਾਣ ਨਹੀਂ ਸੀ ਰਖੀ। ਸਤਿਗੁਰਾਂ ਦੇ ਨਾਲ ਦੇਸ਼ਾਂ ਅਤੇ ਪ੍ਰਦੇਸ਼ਾਂ ਵਿੱਚ ਵੀ ਜਾਂਦੇ ਰਹੇ। ਰਤਨ ਸਿੰਘ ਜੀ ਇਸ ਪੰਗਤੀ ਨੂੰ ਘੜਿਆਂ

ਕਰਦੇ ਸਨ : ਗੁਰ ਪੀਰਾ ਕੀ ਚਾਕਰੀ ਮਹਾ ਕਰੜੀ।

ਮੈਂ ਇੱਕ ਵਾਰ ਸੰਤਾਂ ਕੋਲ ਅਰਜ ਕੀਤੀ। ਸੰਤ ਜੀ ਅਗੇ ਵੀ ਪੜ ਛਡੋ। ਸੁਖ ਸਾਰ ਸੰਤਾਂ ਨੇ ਉਤਰ ਦਿਤਾ :

ਅਜੇਸ ਨਾਉ ਸਮੁੰਦ ਮੈ ਕਿਆ ਜਾਨੋ ਕਿਆ ਹੋਏ।

ਸੰਤਾ ਦਾ ਭਾਵ ਸੀ ਕਿ ਅਜੇ ਬੇੜੀ ਸਮੁੰਦਰ ਵਿੱਚ ਪਈ ਹੋਈ ਹੈ। ਪਤਾ ਨਹੀਂ ਪਾਰ ਹੋਈ ਹੈਕਿ ਨਹੀਂ। ਜੇ ਪਾਰ ਹੋ ਗਈ ਤਾਂ ਸੇਵਾ ਸੁਖ ਸਾਰ ਹੋ ਜਾਵੇਗੀ। ਹਾਲੀ ਤਾਂ ਕਰੜੀ ਹੈ। ਸੰਤਾਂ ਆਖਿਆ ਜਦੋ ਸਤਿਗੁਰਾਂ ਦਾ ਮਨ ਮਨਿ ਹੋ ਜਾਵੇਗਾ ਤਾਂ ਸੁਖ ਸਾਰ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮੰਡੀ ਦੀ ਸਾਧ ਸੰਗਤ ਤੇ ਗਰਮੀਆਂ ਦੇ 2 – 2½ ਮਹੀਨੇ ਦਰਸ਼ਨ ਦੇਣ ਦੀ ਹਮੇਸ਼ਾਂ ਕਿਰਪਾ ਕਰਿਆ ਕਰਦੇ ਸਨ। ਸੇਵਾ ਵਾਸਤੇ ਭਾਈ ਵਜੀਰ ਸਿੰਘ ਜੀ, ਸੰਤ ਰਤਨ ਸਿੰਘ ਜੀ ਤੇ ਸੰਤ ਮੁਕਮ ਸਿੰਘ ਜੀ ਅਤੇ ਹੋਰ ਸਰੀਰ ਵੀ ਹੋਇਆ ਕਰਦੇ ਸਨ। ਉਸ ਵਕਤ ਆਮ ਦੀਵਾਨ ਸਤਿਗੁਰਾਂ ਦੀ ਕੋਠੀ ਹੋਇਆ ਕਰਦੇ ਸਨ। ਸਤਿਗੁਰਾਂ ਦੇ ਬਰਾਜਨ ਵਾਲਾ ਜ਼ੋ ਪਲੰਗ ਸੀ। ਉਸ ਦੀ ਲੰਬਾਈ, ਚੌੜਾਈ ਉਚਾਈ ਦੂਸਰਿਆਂ ਪਲੰਗਾ ਦੇ ਨਾਲੋਂ ਜਿਆਦਾ ਸੀ। ਆਸਾ ਦੀ ਵਾਰ ਦਾ ਕੀਰਤਨ ਕਰਨ ਵਾਸਤੇ ਸਤਿਗੁਰਾਂ ਦੀ ਕਿਰਪਾ ਨਾਲ 2 ਵਜੇ ਕੋਠੀ ਪਹੁੰਚ ਜਾਇਆ ਕਰਦੇ ਸਾਂ। ਕਈ ਵੇਰਾਂ ਜਾਕੇ ਦੇਖਣਾ ਸਤਿਗੁਰੂ ਜੀ ਅਜੇ ਬਰਾਜ਼ੇ ਹੋਣਾ। ਸਿਰਹਾਨੇ ਦੇ ਵਲ ਦੇ ਪਾਵਿਆਂ ਨੂੰ, ਇੱਕ ਨੂੰ ਭਾਈ ਜੀ ਨੇ ਕਰੰਗੜੀ ਪਾਕੇ ਬੈਠੇ ਹੋਣਾ ਤੇ ਦੂਸਰੇ ਨੂੰ ਸੰਤ ਰਤਨ ਸਿੰਘ ਨੇ। ਸਾਰੀ ਸਾਰੀ ਰਾਤ ਇਸੇ ਤਰਾਂ ਲੰਘ ਜਾਣੀ। ਇਸ ਵਾਸਤੇ ਕਿ ਪਤਾ ਨਹੀਂ ਸਤਿਗੁਰੂ ਜ਼ੀ ਕਿਹੜੇ ਵਕਤ ਆਵਾਜ ਮਾਰ ਦੇਣ। ਸਤਿਗੁਰਾਂ ਵਾਰੇ ਵਿੱਚ ਆਕੇ ਸਾਡੇ ਨਾਲ। ਭਾਈ ਜੀ ਨੂੰ ਅਤੇ ਸੰਤ ਰਤਨ ਸਿੰਘ ਜੀ ਨੂੰ ਆਪਣੇ ਪਾਸ ਬਿਠਾਲ ਕੇ

ਸ਼ਬਦ ਪੜਨੇ। ਉਸ ਵਕਤ ਦੇ ਰਸ ਨੂੰ ਉਹੀ ਸਰੀਰ ਜਾਣਦੇ ਨੇ। ਜਿਨਾਂ ਨੇ ਉਸ ਵਕਤ ਦੇ ਵਾਰੇ ਸੁਣੇ, ਵਾਰੇ ਤੋਂ ਮਗਰੋਂ ਸਤਿਗੁਰਾਂ ਆਖਣਾ, ਭਾਈ ਰਤਨ ਇਨਾਂ ਨੂੰ ਸ੍ਰਦਾਈ ਛਕਾ,ਕਈ ਵੇਰਾਂ ਸਤਿਗੁਰਾਂ ਸਾਡੇ ਨਾਲ ਆਪ ਵੀ ਛਕਣੀ। ਇੱਕ ਵਾਰੀ ਮੈਂ ਸਰਦਾਈ ਛਕ ਰਿਹਾ ਸਾਂ। ਸਤਿਗੁਰੂ ਜੀ ਨੇ ਲਾਡ ਦੇ ਨਾਲ ਮੇਰੇ ਖਬੇ ਪਾਸੇ ਮੂੰਹ ਤੇ ਚਪੇੜ ਮਾਰਕੇ ਆਖਿਆ ਜਥੇਦਾਰ ਜੀ ਹੁਣ ਤਾਂ ਤੁਸੀਂ ਸਰਦਾਈਆਂ ਛਕਦੇ ਹੋ। ਯਾਦ ਰਖੋ ਅਸੀਂ ਤੁਹਾਨੂੰ ਰੋਵਾਲ ਸਰ। ਅਠੀ ਪਹਿਰੀ ਇੱਕ 2 ਮੁਠ ਛੋਲਿਆਂ ਦੀ ਦਿਆਂ ਕਰਨੀ ਹੈ। ਮੈਂ ਅਰਜ ਕੀਤੀ ਗਰੀਬ ਨਿਵਾਜੀ ਇੱਕ ਮੁਠ ਵੀ ਕੀ ਕਰਨੀ ਹੈ। ਆਪ ਜੀ ਦੀ ਨਿਗਾਹ ਹੀ ਕਾਫੀ ਹੈ। ਨਹੀਂ ਭਾਈ ਦੇਹ ਦਾ ਹਦਾਰ ਕਰਨਾ ਪੈਂਦਾ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਵਣ ਭਾਦਰੋਂ ਦੇ ਦਿਨਾਂ ਵਿੱਚ ਮੰਡੀ ਦੀ ਸਾਧ ਸੰਗਤ ਨੂੰ ਦਰਸ਼ਨ ਦੇਣ ਦੀ ਕਿਰਪਾ ਕਰ ਰਹੇ ਸਨ। ਇਨਾਂ ਦਿਨਾਂ ਵਿੱਚ ਪਹਾੜਾਂ ਵਿੱਚ ਇੱਕ ਬਗੂ ਗੋਸਾ ਫਲ ਹੋਇਆ ਕਰਦਾ ਹੈ। ਜੇਹੜਾ ਕੇ ਖਾਸ ਕਰਕੇ ਬਜੁਰਗਾਂ ਨੂੰ ਛਕਣ ਵਾਸਤੇ ਚੰਗਾ ਲਗਦਾ ਹੈ। ਛਕਣ ਵਿੱਚ ਨਰਮ ਤੇ ਸੁਵਾਦ ਵਿੱਚ ਮਿਠਾ ਹੋਇਆ ਕਰਦਾ ਹੈ। ਸੇਠ ਸੇਵਾ ਸਿੰਘ ਜੀ ਬੈਂਕਿਆਂ ਦੇ ਰਹਿਣ ਵਾਲੇ। ਜੋ ਕਿ ਸੇਠ ਦਿਆਲ ਸਿੰਘ ਜੀ ਗੁਜਰਾਂਵਾਲਿਆਂ ਦੇ ਭਣਵੀਏ ਸਨ। ਕੋਈ ਚਾਰ ਵਜੇ ਦੇ ਵਕਤ ਬਜਾਰ ਗਏ। ਅਗੇ ਬੜੇ ਸੋਹਣੇ ਪਕੇ ਬਗੂ ਗੋਛੇ ਵਿਕ ਰਹੇ ਸਨ। ਸੇਠ ਜੀ ਨੂੰ ਚੰਗੇ ਲਗੇ ਜਿਨੇ ਕੁ ਦਿਲ ਕੀਤਾ। ਸੇਠ ਜੀ ਲੈ ਕੇ ਘਰ ਚਲੇ ਗਏ। ਸੇਠ ਜੀ ਦੇ ਘਰੋਂ ਮਾਤਾ ਵੀਰਾ ਦੇਈ ਜੀ ਨੇ ਸੇਠ ਜੀ ਕੋਲੋ ਪੁਛਿਆ, ਏ ਬਗੂ ਗੋਛ ਕਿਸ ਦੇ ਛਕਣ ਵਾਸਤੇ ਲੈ ਆਂਦੇ ਜੇ। ਸੇਠਾ ਆਖਿਆ ਸਾਨੂੰ ਚੰਗ ਲਗੇ ਸੀ.ਅਸੀਂ ਆਪਣੇ ਛਕਣ ਦੇ ਵਾਸਤੇ ਲਿਆਂਦੇ ਨੇ। ਮਾਤਾ ਜੀ ਨੇ ਆਖਿਆ ਇਹ ਬਗੂ ਗੋਛੇ ਬੜੇ ਪਕੇ ਤੇ ਮਿਠੇ ਨੇ। ਇਹ ਤੁਹਾਡੇ ਛਕਣ ਵਾਲੇ ਨਹੀਂ ਹਨ। ਇਹ ਤਾਂ ਸਤਿਗੁਰਾਂ ਦੇ ਛਕਣ ਵਾਲੇ ਨੇ।

ਜਿਸ ਵਕਤ ਮਾਤਾ ਜੀ ਨੇ ਇਸ ਤਰਾਂ ਆਖਿਆ, ਸੇਠ ਜੀ ਉਸੇ ਵਕਤ ਬਗੂ ਗੱਛੇ ਲੈ ਕੇ ਸਤਿਗੁਰਾਂ ਦੀ ਕੋਠੀ ਨੂੰ ਚਲ ਪਏ। ਆਪਣੇ ਅੰਦਰ ਇਸ ਭਾਵ ਨੂੰ ਰਖ ਲਿਆ ਕਿ ਇਹ ਹੁਣ ਸਤਿਗੁਰੂ ਜੀ ਨੂੰ ਹੀ ਛਕਾਉਣੇ ਨੇ ਸੇਠ ਜੀ ਜਿਸ ਵਕਤ ਕੋਠੀ ਪੁਜੇ। ਸਤਿਗੁਰੂ ਜੀ ਕੋਠੀ ਨਹੀਂ ਸਨ। ਸੇਠ ਜੀ ਸੋਚਣ ਲਗ ਪਏ ਸੱਚੇ ਪਾਤਸ਼ਾਹ ਜੀ ਆਪ ਏਥੇ ਹੈ ਨਹੀਂ। ਜੇ ਮੈਂ ਕਿਸੇ ਸਿਖ ਨੂੰ ਦੇ ਦਿਤੇ। ਹੋ ਸਕਦਾ ਹੈ ਕਿ ਸਿਖ ਹੀ ਛਕ ਜਾਣ। ਸਤਿਗੁਰੂ ਜੀ ਨਾ ਛੱਕਣ। ਸੇਠ ਜੀ ਨੇ ਕਿਸੇ ਸਿਖ ਨਾਲ ਕੋਈ ਬਚਨ ਨਾ ਕੀਤਾ। ਤੇ ਸਤਿਗੁਰਾਂ ਦੀ ਉਡੀਕ ਰਖ ਕੇ ਬੈਠ ਗਏ। ਕਿਸੇ ਹੋਰ ਨੂੰ ਦੇਣ ਵਾਸਤੇ ਦਿਲ ਨਹੀਂ ਸੀ ਕਰਦਾ। ਕਾਫੀ ਇੰਤਜ਼ਾਰ ਕਰਨ ਤੇ ਵੀ ਸਤਿਗੁਰੂ ਜੀ ਨਾ ਆਏ। ਹਾਰ ਕੇ ਸੇਠ ਜੀ ਨੇ ਵਿਚਾਰ ਬਨਾਈ। ਸੰਤ ਰਤਨ ਸਿੰਘ ਜੀ ਨੂੰ ਦੇ ਦਿੰਦੇ ਹਾਂ। ਉਹ ਤਾਂ ਸਤਿਗੁਰਾਂ ਨੂੰ ਛਕਾ ਦੇਣਗੇ।

ਸੇਠ ਸੇਵਾ ਸਿੰਘ ਜੀ ਨੇ ਸੰਤ ਰਤਨ ਸਿੰਘ ਜੀ ਨੂੰ ਬਗੂ ਗੋਛੇ ਦੇਣ ਲਗਿਆਂ ਨਾ ਰਹਿ ਸਕੇ ਤੇ ਅਰਜ ਕਰਹੀ ਦਿਤੀ। ਸੰਤ ਰਤਨ ਸਿੰਘ ਜੀ ਇਹ ਬਗੂ ਗੋਛੇ ਸਤਿਗੁਰਾਂ ਦੇ ਛਕਣ ਵਾਸਤੇ ਮੈਂ ਲਿਆਂਦੇ ਨੇ। ਸੰਤ ਰਤਨ ਸਿੰਘ ਜੀ ਨੇ ਫੜਕੇ। ਸੇਠ ਜੀਦੇ ਸਾਹਮੰਣੇ ਇਕ ਸ਼ੀਸ਼ੇ ਦੇ ਵਰਤਮਾਨ ਵਿੱਚ ਪਾ ਦਿਤੇ ਤੇ ਸੇਠ ਜੀ ਘਰ ਆਗਏ। ਆਕੇ ਮਾਤਾ ਜੀ ਨੂੰ ਸਾਰੀ ਗਲ ਦਸਦਿਆਂ ਹੋਇਆ ਆਖਿਆਂ ਮੈਂ ਸੰਤ ਰਤਨ ਸਿੰਘ ਜੀ ਨੂੰ ਬਗੂ ਗੋਛੇ ਦੇ ਆਇਆ ਹਾਂ। ਪਤਾ ਨਹੀਂ ਸਤਿਗੁਰੂ ਜੀ ਛਕਦੇ ਨੇ ਕਿ ਨਹੀਂ।

ਇਸ ਤੋਂ ਅਗਲੀ ਸਵੇਰ ਨੂੰ ਮੰਡੀ ਪੁਰਾਣੀ ਧਰਮਸ਼ਾਲਾ ਸਤਿਗੁਰਾਂ ਵਲੋਂ ਸਾਨੂੰ ਵਾਰਾ ਲੈਣ ਦਾ ਹੁਕਮ ਸੀ। ਰਾਤ ਨੂੰ ਐਸੀ ਖ਼ੇਡ ਵਰਤੀ। ਬਹਾ ਬਾਰਛ ਹੋਈ ਤੇ ਸਤਿਗੁਰਾਂ ਦੀ ਕੋਠੀ ਤਕ ਦਰਿਆ ਦਾ ਪਾਣੀ ਆ ਗਿਆ। ਰਾਤੀ ਕੋਈ ਇਕ ਵਜੇ ਦੇ ਟਾਇਮ ਤੇ ਮੰਡੀ ਸਤਿਗੁਰਾਂ ਦਾ ਸੁਨੇਹਾ ਪੁਜਾ ਕਿ ਕੋਠੀ ਚ ਪਾਣੀ ਆ ਗਿਆ ਹੈ। ਦਸ ਬਾਰਾਂ ਸਰੀਰ ਪੁਜੇ ਸਮਾਨ ਕਢਣਾ ਹੈ। ਅਸੀਂ ਜਥੇ ਵਾਲੇ ਸਰੀਰ ਵਾਰਾਂ ਲੈਣ ਵਾਸਤੇ ਅਗੇ ਤਿਆਰ

ਸਾਂ । ਉਸ ਵਕਤ ਜਿਨੇ ਸਰੀਰ ਸੀ ਕੋਠੀ ਨੂੰ ਤੁਰ ਪਏ । ਅਗੇ ਦਰਿਆ ਦਾ ਪਾਣੀ ਬਹੁਤ ਜਿਆਦਾ ਹੋਣ ਕਰਕੇ ਪੁਲ ਤੇ ਪੁਲਿਸ ਦਾ ਪਹਿਰਾ ਸੀ । ਉਹ ਕਿਸੇ ਨੂੰ ਪੁਲ ਲੰਘਣ ਨਹੀਂ ਸੀ ਦਿੰਦੇ । ਪੁਲਿਸ ਨੇ ਸਾਨੂੰ ਵੀ ਰੋਕਿਆ ਪਰ ਅਸੀਂ ਧੱਕੇ ਨਾਲ ਲੰਘ ਗਏ । ਤੇ ਕੋਠੀ ਪੁਜੇ ਸਤਿਗੁਰਾਂ ਬਚਨ ਕੀਤਾ ਆਪਾ ਏਥੇ ਇਕ ਪੱਥਰ ਰਖਕੇ ਦੇਖ ਲੈਂਦੇ ਹਾਂ ਕਿ ਪਾਣੀ ਅਗੇ ਆਉਂਦਾ ਹੈ ਕਿ ਪਿਛੇ ਜਾਂਦਾ ਹੈ । ਸਤਿਗੁਰਾਂ ਦੀ ਐਸੀ ਕ੍ਰਿਪਾ ਹੋਈ । ਪਾਣੀ ਪਿਛੇ ਨੂੰ ਜਾਣ ਲਗ ਪਿਆ ।

ਸਤਿਗੁਰਾਂ ਸੰਤ ਰਤਨ ਸਿੰਘ ਜੀ ਨੂੰ ਆਖਿਆ, ਰਤਨ ਹੁਣ ਇਸ ਤਰਾਂ ਜਾਪਦਾ ਹੈ ਪਾਣੀ ਪਿਛਾ ਨੂੰ ਜਾਣ ਲਗ ਪਿਆ ਹੈ । ਅਗੇ ਨਹੀਂ ਆਵੇਗਾ । ਸਾਨੂੰ ਵਾਰੇ ਦਾ ਉਥੇ ਹੁਕਮ ਹੋਇਆ । ਵਾਰਾ ਕੋਠੀ ਲਗਾ । ਸਤਿਗੁਰੂ ਜੀ ਵਾਰੇ ਵਿੱਚ ਦਰਸ਼ਨ ਦੇਣ ਦੀ ਕਿਰਪਾ ਕੀਤੀ । ਪਰ ਸਾਧ ਸੰਗਤ ਥੋੜੀ ਪਹੁੰਚ ਸਕੀ ਸੀ । ਵਾਰੇ ਦੀ ਸਮਾਪਤੀ ਹੁੰਦਿਆਂ ਤਕ ਪਾਣੀ ਕਾਫੀ ਉਤਰ ਗਿਆ ਸੀ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਠੀ ਤੋਂ ਸਾਧ ਸੰਗਤ ਨਾਲ ਬਚਨ ਕਰਦੇ ਹੋਏ ਮੰਡੀ ਨੂੰ ਪੈਦਲ ਚਲਕੇ ਰਸਿਆਂ ਵਾਲੇ ਪੁਲ ਕੋਲ ਆਕੇ ਰੁਕ ਗਏ । ਜਿਸ ਜਗਾਂ ਤੇ ਆਕੇ ਸਤਿਗੁਰੂ ਜੀ ਰੁਕੇ ਸਨ । ਇਹ ਜਗਾਂ ਸੇਠ ਸੇਵਾ ਸਿੰਘ ਜੀ ਦੇ ਘਰੋ ਸਾਰੀ ਦਿਸਦੀ ਸੀ । ਸੇਠ ਸੇਵਾ ਸਿਘ ਜੀ ਆਪਣੇ ਘਰ ਬੈਠਿਆ ਹੀ ਸਤਿਗੁਰਾਂ ਦੇ ਦਰਸ਼ਨ ਕਰਕੇ । ਛੇਤੀ ਨਾਲ ਉਠਕੇ ਸਤਿਗੁਰਾਂ ਕੋਲ ਆ ਗਏ ਤੇ ਨਮਸਕਾਰ ਕੀਤੀ । ਸਤਿਗੁਰੂ ਜੀ ਨੇ ਦਰਿਆ ਦੀਆਂ ਲਹਿਰਾਂ ਦੇਖਕੇ ਸਾਧ ਸੰਗਤ ਨੂੰ ਹੁਕਮ ਕੀਤਾ । ਤੁਸੀ ਜਾਓ ਆਪਣੇ ਵਿਹਾਰ ਕਰੋ । ਅਸੀਂ ਕੋਠੀ ਨੂੰਜਾਂਦੇ ਹਾਂ । ਸਾਧ ਸੰਗਤ ਨੇ ਸਤਿਗੁਰਾਂ ਨੂੰ ਨਮਸਕਾਰ ਕੀਤੀ । ਸਤਿਗੁਰੂ ਜੀ ਕੋਠੀ ਨੂੰ ਤੁਰ ਪਏ । ਅਸੀਂ ਸਾਰੇ ਸ਼ਹਿਰ ਨੂੰ ਤੁਰ ਪਏ । ਸੇਠ ਸੇਵਾ ਸਿੰਘ ਦੇ ਅੰਦਰ ਗਲ ਆਈ ਕਿ ਮੈਂ ਸੰਤ ਰਤਨ ਸਿਘ ਨੂੰ ਪੁਛਾ ਕਿ ਸੰਤ ਜੀ ਸਤਿਗੁਰਾਂ ਨੇ ਬਗੂ ਗੋਛੇ ਛਕੇ ਨੇ ਕਿ ਨਹੀਂ । ਪਰ ਪੁਛ ਨਾ ਸਕੇ ਸਾਡੇ ਨਾਲ ਪਿਛਾ ਨੂੰ ਮੁੜ ਪਏ । ਪਰ ਬਗੂ ਗੋਛਿਆਂ ਵਾਲੀ ਗਲ ਅੰਦਰ ਟਿਕੀ ਹੋਈ ਹੈ । ਘਰ ਜਾਣ ਨੂੰ ਦਿਲ ਨਹੀਂ

ਕਰਦਾ ।

ਅੰਤ੍ਰਜਾਮੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤੁਰਿਆਂ ਜਾਂਦਿਆਂ ਪਿਛਾ ਨੂੰ ਚੇਹਰਾ ਕਰਕੇ ਅਵਾਜ ਦਿਤੀ । ਸੇਠ ਸੇਵਾ ਸਿੰਘ ਜੀ ਤੁਸੀਂ ਸਾਡੇ ਨਾਲ ਆ ਜਾਵੋ । ਸੇਠ ਜੀ ਨੇ ਜਦੋਂ ਸਤਿਗੁਰਾਂ ਦੀ ਅਵਾਜ ਸੁਣੀ । ਇਸ ਖੁਸ਼ੀ ਨੂੰ ਸੇਠ ਜੀ ਜਾਣਦੇ ਸਨ । ਸੇਠ ਜੀ ਸਤਿਗੁਰਾਂ ਦੇ ਨਾਲ ਨਾਲ ਕੋਠੀ ਵਲ ਨੂੰ ਤੁਰੇ ਗਏ । ਪਰ ਅੰਦਰ ਬਗੂ ਗੋਛੇ ਜਾਗਦੇ ਸਨ । ਸ੍ਰੀ ਸਤਿਗੁਰੂ ਪ੍ਰਤਾਪ ਸਿਘ ਜੀ ਕੋਠੀ ਆਕੇ ਅੰਦਰਲੇ ਬਰਾਂਡੇ ਵਿੱਚ ਇਕ ਚੌਂਕੀ ਤੇ ਬੈਠ ਗਏ । ਸੇਠ ਸੇਵਾ ਸਿੰਘ ਜੀ ਕੋਲ ਇਕ ਸਫ ਤੇ ਬਿਠਾ ਲਿਆ । ਤੇ ਬਚਨ ਬਲਾਸ ਕਰਨ ਲਗ ਪਏ । ਸਤਿਗੁਰਾਂ ਬਚਨ ਬਲਾਸ ਕਰਦਿਆਂ, ਸੰਤ ਰਤਨ ਸਿੰਘ ਜੀ ਨੂੰ ਅਵਾਜ ਮਾਰ ਕੇ ਕੋਲ ਸਦਿਆ, ਸੰਤ ਰਤਨ ਸਿੰਘ ਜੀ ਨੇ ਅਰਜ ਕੀਤੀ । ਗਰੀਬ ਨਿਵਾਜ ਜੀ ਕੀ ਹੁਕਮ ਹੈ । ਰਤਨ ਸਿੰਘ ਕੁਛ ਛਕਣ ਨੂੰ ਦਿਲ ਕਰਦਾ ਹੈ । ਕੋਈ ਫਲ ਜਾਂ ਕੋਈ ਹੋਰ ਚੀਜ ਹੈ, ਲਿਆ ਛਕੀਏ ।

ਸੰਤ ਰਤਨ ਸਿੰਘ ਜੀ ਨੇ ਅਰਜ ਕੀਤੀ । ਗਰੀਬ ਨਿਵਾਜ ਜੀ ! ਇਹ ਸੇਠ ਸੇਵਾ ਸਿੰਘ ਜੀ ਆਪ ਜੀ ਦੇ ਛਕਣ ਵਾਸਤੇ ਕਲ ਦੇ ਬਗੂ ਗੋਛੇ ਦੇ ਗਏ ਨੇ ਉਹ ਛਕ ਲਵੋ । ਸੰਤ ਰਤਨ ਸਿੰਘ ਜੀ ਦਾ ਬਚਨ ਸੁਣਕੇ ਸੇਠ ਜੀ ਦੀਆ ਅਖੀਆਂ ਜਲ ਨਾਲ ਭਰ ਆਈਆਂ । ਸੰਤ ਰਤਨ ਸਿੰਘ ਜੀ ਨੇ ਬਗੂ ਗੋਛੇ ਸੋਧ ਦੇ ਜਲ ਨਾਲ ਧੋ ਕੇ ਚੀਰ ਕੇ ਸਤਿਗੁਰਾਂ ਨੂੰ ਛਕਣ ਵਾਸਤੇ ਦਿਤੇ । ਸਤਿਗੁਰਾਂ ਪਹਿਲੀ ਫਾੜੀ ਸੇਠ ਜ਼ੀ ਨੂੰ ਛਕਣ ਦੇ ਵਾਸਤੇ ਦਿਤੀ, ਸਤਿਗੁਰਾਂ ਕੋਲੋ ਫਾੜੀ ਫੜਦਿਆ ਹੀ ਸੇਠ ਜੀ ਦੀਆਂ ਬੇਹੁਾਈਆਂ ਭੁਬਾ ਨਿਕਲ ਗਈਆਂ ਤੇ ਵੈਰਾਗੀ ਹੋ ਗਏ । ਸੰਤ ਰਤਨ ਸਿੰਘ ਜੀ ਸਤਿਗੁਰਾਂ ਨੂੰ ਚੀਰ ਕੇ ਦੇਈਗੇ । ਜਿਨੇ ਸਤਿਗੁਰਾਂ ਛਕਨੇ ਸੀ ਛਕ ਲਏ ਬਾਕੀ ਹੋਰ ਸਰੀਰਾਂ ਨੇ ਛਕੇ । ਸਤਿਗੁਰਾਂ ਛਕਦਿਆਂ ਬਚਨ ਕੀਤਾ । ਇਹ ਤਾਂ ਬੜੇ ਨਰਮ ਤੇ ਮਿਠੇ ਨੇ । ਉਸ ਵਕਤ ਸੇਠ ਜੀ ਦੀ ਖੁਸ਼ੀ ਦੀ ਕੋਈ

ਹਦ ਨਹੀਂ ਸੀ। ਸੰਤੋਖੀ ਸੇਵਕ ਸਤ ਰਤਨ ਸਿੰਘ ਜੀ ਨੇ ਸੇਠ ਹੋਰਾਂ ਦੇ ਬਗੂ ਗੋਛੇ ਰਖ ਕੇ। ਸਤਿਗੁਰਾਂ ਨੂੰ ਛਕਾ ਕੇ ਸੇਠ ਜੀ ਦੇ ਅੰਦਰ ਦੀ ਮਨਸ਼ਾ ਪੂਰੀ ਕੀਤੀ।

ਇਕ ਦਿਨ ਸਤਿਗੁਰਾਂ ਨੇ ਸਾਧ ਸੰਗਤ ਵਿੱਚ ਬਚਨ ਕਰਦਿਆ ਆਖਿਆ। ਸਾਡੀ ਮਰਜੀ ਹੈ। ਅਸੀਂ ਪੰਜ ਚਾਰ ਸਿੰਘ ਆਪਨੇ ਲੈਕੇ। ਅੰਮ੍ਰਿਤਸਰ ਜਾਕੇ ਮਿਲਟਰੀ ਦੀਆਂ ਗਡੀਆਂ ਲੈਕੇ। ਆਪਣੇ ਸਿੰਘ ਨਾਲ ਦੇਕੇ। ਪਾਕਿਸਤਾਨ ਵਿੱਚੋਂ ਆਪਣੇ ਸਿੰਘ ਕੱਢੀਏ। ਸਤਿਗੁਰਾਂ ਦਾ ਬਚਨ ਸੁਣਕੇ। ਅਸੀਂ ਤਿੰਨ ਚੌਹ ਸਰੀਰਾਂ ਨੇ ਨਾਮ ਲਿਖਵਾ ਦਿਤੇ। ਇਹ 15 ਅਗਸਤ ਦੇ ਥੋੜੇ ਦਿਨ ਮਗਰੋਂ ਦਾ ਵਕਤ ਸੀ। ਇਸੇ ਦਿਨ ਹੀ ਸਤਿਗੁਰੂ ਜੀ ਤਿਆਰੀ ਕਰਕੇ ਮੰਡੀ ਤੋਂ ਦੋ ਵਜੇ ਚਲ ਪਏ ਸਨ।

ਇਕ ਵਡੀ ਜੀਪ ਸਤਿਗੁਰਾਂ ਕੋਲ ਸੀ ਛੋਟੀ ਜੀਪ ਚ ਹੋਰ ਸਰੀਰ ਸਨ। ਮੰਡੀ ਤੋਂ ਚਲਕੇ ਰਾਤੀ ਦਸ ਵਜੇ ਬਣੀ ਬਗੀ ਬਾਬਾ ਲਹਿਣਾ ਸਿੰਘ ਦੇ ਘਰ ਪੁਜ ਗਏ। ਬਾਬਾ ਲਹਿਣਾ ਸਿੰਘ ਜੀ ਨੂੰ ਅਤੇ ਉਨ੍ਹਾਂ ਦੀ ਮਾਤਾ ਜੀ ਨੂੰ ਬੜੀਆਂ ਖੁਸ਼ੀਆਂ ਚੜ ਗਈਆਂ ਕਿ ਸਤਿਗੁਰਾਂ ਆਪ ਦਰਸ਼ਨ ਦੇਣ ਦੀ ਕਿਰਪਾ ਕੀਤੀ ਹੈ। ਉਸ ਵਕਤ ਸੰਤ ਰਤਨ ਸਿੰਘ ਜੀ ਨੇ ਝਟ ਪਟ ਆਟਾ ਗੁਨਕੇ ਤੰਦੂਰੇ ਪ੍ਰਸਾਦੇ ਲਾਕੇ ਸਾਧ ਸੰਗਤ ਨੂੰ ਅਚਾਰ ਨਾਲ ਛਕਾਏ। ਸਾਨੂੰ ਸਮਝ ਨਹੀਂ ਆਈ ਕਿ ਸੰਤ ਰਤਨ ਸਿੰਘ ਜੀ ਨੇ ਐਡੀ ਛੇਤੀ ਪ੍ਰਸਾਦੇ ਬਣਾਕੇ ਏਨਾ ਵਿੱਚ ਸੁਵਾਦ ਕਿਥੋਂ ਭਰ ਦਿਤਾ। ਉਨ੍ਹਾਂ ਪ੍ਰਸਾ-ਦਿਆਂ ਦੇ ਛਕਣ ਦਾ ਇਤਨਾ ਰਸ ਆਇਆ। ਸਾਰੇ ਛਕਣ ਵਾਲੇ ਆਖੀ ਜਾਣ ਪਤਾ ਨਹੀਂ ਲਗਦਾ ਕਿ ਸਤਿਗੁਰਾਂ ਨੇ ਸੰਤ ਰਤਨ ਸਿੰਘ ਦੇ ਹਥਾਂ ਚ ਕੀਪਾ ਦਿਤਾ ਹੈ। ਇਸ ਤਰਾਂ ਘਰ ਕਦੀ ਪ੍ਰਸਾਦੇ ਦਾ ਰਸ ਨਹੀਂ ਆਇਆ ਮੈਂ ਉਸ ਵਕਤ ਸੁਵਾਦ ਦਾ ਮਾਰਿਆ ਪ੍ਰਸਾਦਾ ਵਧ ਛਕ ਗਿਆ ਸੀ। ਘਰ ਭਾਵੇ ਕਿਨੇ ਪਦਾਰਥ ਬਣੇ ਹੋਣ। ਪਰ ਤੰਦੂਰਦੇ ਪ੍ਰਸਾਦਿਆਂ ਵਾਲਾ ਰਸ ਕਦੀ ਨਹੀਂ ਆਇਆ। ਇਹ ਸੰਤ ਰਤਨ ਸਿੰਘ ਜੀ ਦੇ ਪ੍ਰਸਾਦੇ ਦਾ ਰਸ ਸੀ।

ਰਾਤ ਬਣੀ ਬਗੀ ਰਹਿ ਕੇ ਸਵੇਰੇ ਇਸ਼ਨਾਨ ਕਰ ਕੇ ਸਤਿਗੁਰਾਂ ਜੀਪਾਂ ਅਗੇ ਨੂੰ ਤੋਰ ਦਿਤੀਆਂ। ਮੈਂ ਤੇ ਡਾਕਟਰ ਸੁਰਜੀਤ ਸਿੰਘ ਜੀ ਅਸੀਂ ਦੋਵੇ ਸਤਿਗੁਰਾਂ ਦੀ ਜੀਪ ਵਿੱਚ ਸਾਂ। ਬਣੀ ਬਗੀ ਤੋਂ ਚਲਕੇ ਊਨੇ ਆਏ। ਉਸ ਵੇਲੇ ਵਕਤ ਦਸ ਵਜੇ ਦਾ ਸੀ। ਊਨੇ ਵਿੱਚ ਦਾਖਲ ਹੋਣ ਲਗਿਆ। ਸਤਿਗੁਰਾਂ ਸੰਤ ਲਾਲ ਸਿੰਘ ਜੀ ਨੂੰ ਹੁਕਮ ਕੀਤਾ। ਲਾਲ ਸਿੰਘ ਤੂੰ ਜੀਪ ਬਾਹਰ ਬਾਹਰ ਲੈ ਚਲ, ਅਸੀਂ ਮਾਈ ਜਟੋ ਨੂੰ ਮਿਲਕੇ ਆਉਂਦੇ ਹਾ। ਸੰਤ ਲਾਲ ਸਿੰਘ ਸਤ ਬਚਨ ਆਖ ਦਿਤਾ। ਸਤਿਗੁਰਾਂ ਉਸ ਵਕਤ ਸੰਤ ਰਤਨ ਸਿੰਘ ਜੀ ਨਾਲ ਬਚਨ ਕੀਤਾ ਰਤਨ ਸਿੰਘ ਜੇ ਅਸੀਂ ਮਾਈ ਕੋਲੋ ਨਾ ਹੋਕੇ ਗਏ। ਸਾਥੋਂ ਸਵਾ ਨਹੀਂ ਲੰਘੀ ਜਾਣੀ, ਇੱਕ ਤੂੰ ਤੇ ਭਾਈ ਜੀ ਤੁਸੀਂ ਦੋਵੇ ਮੇਰੇ ਨਾਲ ਚਲੋ, ਹੋਰ ਕੋਈ ਨਾ ਆਵੇ। ਮੇਰਾ ਨਾਲ ਜਾਣ ਨੂੰ ਦਿਲ ਕਰੇ। ਪਰ ਹੁਕਮ ਅਗੇ ਕੋਈ ਜੋਰ ਨਹੀਂ ਹੈ। ਸਤਿਗੁਰੂ ਜੀ ਭਾਈ ਜੀ ਨੂੰ ਸੰਤ ਰਤਨ ਸਿੰਘ ਜੀ ਨੂੰ ਨਾਲ ਲੈਕੇ ਤੁਰ ਪਏ। ਮੇਰੀ ਨਾਲ ਜਾਣ ਵਾਲੀ ਖਿਚ ਅੰਦਰੋਂ ਬੜੀ ਤੇਜ ਹੋ ਗਈ।

ਸ੍ਰੀ ਸਤਿਗੁਰੂ ਜੀ ਥੋੜਾ ਅਗੇ ਜਾਕੇ ਖਲੋ ਕੇ ਮੈਨੂੰ ਅਵਾਜ ਦਿਤੀ ਜਥੇਦਾਰ ਜੀ ਤੁਸੀਂ ਵੀ ਆ ਜਾਵੋ। ਅਸੀਂ ਮਾਤਾ ਦੇ ਘਰ ਪੁਜੇ ਤਾਂ ਕੀ ਦੇਖਿਆ। ਉਸ ਮਾਤਾ ਨੇ ਚੁਬਾਰੇ ਵਿੱਚ ਮੰਜਾ ਡਾਹ ਕੇ ਉਪਰ ਚਿਟਾ ਖੇਸ ਵਿਛਾ ਕੇ। ਥਾਲੇ ਵਿੱਚ ਬਦਾਮਾਂ ਦੀਆਂ ਗਿਰੀਆਂ ਤੇ 5 ਰੁਪੈ ਰਖ ਕੇ ਸਤਿਗੁਰਾਂ ਨੂੰ ਯਾਦ ਕਰ ਰਹੀ ਹੈ। ਸਾਨੂੰ ਦੇਖ ਕੇ ਹੈਰਾਨ ਹੋਈ ਕਿ ਇਸਨੂੰ ਪਹਿਲੋਂ ਪਤਾ ਸੀ ਕਿ ਮੇਰੇ ਸਤਿਗੁਰੂ ਜੀ ਆ ਰਹੇ ਨੇ।

ਮੇਰਾ ਸਤਿਗੁਰਾਂ ਦੇ ਨਾਲ ਜਾਣ ਦਾ ਪਹਿਲਾ ਮੌਕਾ ਸੀ। ਸਤਿਗੁਰੂ ਜੀ ਮੰਜੇ ਤੇ ਜਾਕੇ ਬੈਠ ਗਏ। ਮਾਤਾ ਜੀ ਨੇ ਉਹ ਰਖਿਆ ਹੋਇਆ ਪ੍ਰਸ਼ਾਦ ਸਤਿਗੁਰਾਂ ਦੇ ਅਗੇ ਰਖਕੇ ਨਮਸਕਾਰ ਕੀਤੀ। ਹੁਕਮ ਅਨੁਸਾਰ ਪ੍ਰਸ਼ਾਦ ਵਰਤਾ ਦਿਤਾ ਗਿਆ। ਸਤਿਗੁਰਾਂ ਮਾਤਾ ਜੀ ਨੂੰ ਆਖਿਆ ਚੰਗਾ

ਅਸੀਂ ਹੁਣ ਜਾਈਏ, ਮਾਤਾ ਆਪਣੇ ਗਲ ਵਿੱਚ ਪਲਾ ਪਾਕੇ ਅਰਜ ਕੀਤੀ। ਲੰਗਰ ਏਥੇ ਕਰ ਲਵੋ। ਸਤਿਗੁਰਾਂ ਆਖਿਆ, ਜਰਾ ਬਦਲਾਂ ਵਲ ਤਾਂ ਦੇਖ ਸੁਵਾ ਦੇ ਵਿਚ ਪਾਣੀ ਆਉਣ ਵਾਲਾ ਹੈ। ਅਸੀਂ ਤੇਰੇ ਪ੍ਰਸਾਦੇ ਵਲ ਦੇਖੀਏ ਕੇ ਸੁਵਾ ਵਲ। ਮਾਤਾ ਨੇ ਫ਼ੇਰ ਬੜੀ ਨਮਾਣੀ ਹੋ ਕੇ ਅਰਜ ਕੀਤੀ ਨਹੀਂ ਛਕਣਾ ਤੇ ਨਾ ਛਕੋ ਪਰ ਗੁਸੇ ਤਾਂ ਨਾ ਹੋਵੋ। ਘਰੋਂ ਬਾਹਰ ਆ ਕੇ ਮੈ ਸੰਤ ਰਤਨ ਸਿੰਘ ਜੀ ਦੇ ਨਾਲ ਬਚਨ ਕੀਤਾ।

ਸੰਤ ਜੀ ਇਸ ਮਾਤਾ ਦੇ ਅੰਦਰ ਬੜਾ ਸੁਵਾਦ ਹੈ। ਜੇਹੜਾ ਸਤਿਗੁਰਾਂ ਇਸ ਘਰ ਆਉਣ ਤੋਂ ਸਵਾ ਲੰਘਣ ਵਾਲਾ ਬਚਨ ਪਹਿਲੋਂ ਹੀ ਕਰ ਦਿਤਾ ਸੀ। ਠੀਕ ਹੀ ਜਾਪਦਾ ਹੈ ਅਗੋਂ ਸੰਤ ਰਤਨ ਸਿੰਘ ਜੀਨੇ ਬਚਨ ਕੀਤਾ ਜਥੇਦਾਰ ਜੀ ਜੇਹੜੀ ਸਤਿਗੁਰਾਂ ਮਾਤਾ ਨੂੰ ਪ੍ਰਸਾਦੇ ਵਲੋਂ ਨਾ ਕੀਤੀ ਹੈ। ਅਜੇ ਵੀ ਕੋਈ ਪਤਾ ਨਹੀਂ ਜੇ ਕਿ ਅਸੀਂ ਸੁਵਾ ਲੰਘ ਸਕੀਏ। ਉਸ ਵਕਤ ਅਜੇ ਸੁਵਾ ਦਾ ਪੁਲ ਨਹੀਂ ਸੀ ਬਣਿਆ। ਸਾਰੀਆਂ ਗਡੀਆਂ ਸੁਵਾ ਦੇ ਵਿਚੋਂ ਦੀ ਲੰਘਿਆ ਕਰਦੀਆਂ ਸਨ।

ਅਸੀਂ ਕੋਈ ਇਕ ਵਜੇ ਸੁਵਾ ਤੇ ਪੁਜੇ ਤਾਂ ਸੁਵਾ ਦੇ ਵਿਚ ਬੇ ਬਹਾ ਪਾਣੀ ਆ ਗਿਆ ਬਗੈਰ ਬਾਰਸ਼ ਤੋਂ ਦੇਖਣ ਵਾਲੇ ਲੋਕ ਆਖ ਰਹੇ ਸਨ। ਬੜੀ ਹੈਰਾਨੀ ਦੀ ਗਲ ਹੈ ਕਿ ਬਾਰਸ਼ ਤੋਂ ਬਗੈਰ ਇਤਨਾ ਪਾਣੀ ਕਿਥੋ ਆ ਗਿਆ ਹੈ। ਅਜ ਤਕ ਬਾਰਸ਼ ਦੇ ਹੁੰਦਿਆਂ ਵੀ ਇਤਨਾ ਪਾਣੀ ਕਦੀ ਨਹੀਂ ਸੀ ਆਇਆ। ਸੁਵਾ ਦਾ ਪਾਣੀ ਦੇਖ ਕੇ ਸਤਿਗੁਰਾਂ ਸੰਤ ਰਤਨ ਸਿੰਘ ਜੀ ਨੂੰ ਆਖਿਆ, ਰਤਨ ਕੋਈ ਮੰਜੀ ਲਿਆ। ਜਿਨਾਂ ਚਿਰ ਪਾਣੀ ਨਹੀਂ ਉਤਰਦਾ ਉਨਾਂ ਚਿਰ ਅਰਾਮ ਕਰ ਲਈਏ। ਸੰਤ ਰਤਨ ਸਿੰਘ ਨੇ ਮੰਜਾ ਲਿਆ ਕੇ ਇਕ ਰੁਖ ਦੇ ਥਲੇ ਡਹਾ ਕੇ ਕਪੜਾ ਵਛਾ ਦਿਤਾ। ਸਤਿਗੁਰੂ ਜੀ ਲੰਮੇ ਪੈ ਗਏ। ਅਸੀਂ ਸਾਰੇ ਪਾਣੀ ਦੀਆਂ ਲਹਿਰਾਂ ਦੇਖਣ ਲਗ ਪਏ।

ਅੰਦਰੋਂ ਮਾਤਾ ਜਟੋ ਨੂੰ ਪਤਾ ਹੋ ਗਿਆ ਕਿ ਸੁਵਾ ਵਿਚ ਪਾਣੀ

ਆ ਗਿਆ ਹੈ। ਸਤਿਗੁਰੂ ਜੀ ਪਾਰ ਨਹੀਂ ਲੰਘੇ। ਨੰਗੇ ਪੈਰੀ ਭਜੀ ਭਜੀ ਸਵਾ ਤੇ ਆ ਗਈ। ਸਤਿਗੁਰੂ ਜੀ ਦਰਖਤ ਦੇ ਥਲੇ ਛਾਵੇ ਬਰਾਜੇ ਹੋਏ ਸਨ। ਮਾਤਾ ਉਸ ਪਾਸੇ ਤਾਂ ਨਾ ਗਈ। ਮੇਰੇ ਕੋਲ ਆਕੇ ਆਖਦੀ ਹੈ। ਸੰਤ ਜੀ ਸਤਿਗੁਰਾਂ ਨੂੰ ਆਖੋ ਹੁਣ ਤਾਂ ਪ੍ਰਸਾਦਾ ਛਕ ਲਵੇ। ਮੈਂ ਮਾਤਾ ਨੂੰ ਸੰਤ ਰਤਨ ਸਿੰਘ ਜੀ ਕੋਲ ਲੈ ਗਿਆ, ਮਾਤਾ ਜੀ ਨੇ ਸੰਤਾਂ ਕੋਲ ਅਰਜ ਕੀਤੀ ਰਤਨ ਸਿੰਘ ਜਾ ਹੁਣ ਤਾਂ ਅਰਜ ਕਰ ਕਿ ਪ੍ਰਸਾਦਾ ਛਕ ਲੈਣ। ਸੰਤ ਰਤਨ ਸਿੰਘ ਜੀ ਮਾਤਾ ਨੂੰ ਆਖਿਆ ਸਚੇ ਪਾਤਸ਼ਾਹ ਜੀ ਬਰਾਜੇ ਹੋਏ ਨੇ, ਅਸੀਂ ਤਾਂ ਨਹੀਂ ਜਗਾਉਣਾ ਤੂੰ ਜਗਾ ਲੈ। ਮਾਤਾ ਨੇ ਆਖਿਆ ਜਗਾ ਤਾਂ ਮੈਂ ਲਵਾਂਗੀ ਪਰ ਇਹ ਦਸ ਗੁਸੇ ਤਾਂ ਨਹੀਂ ਹੋਵੇਗਾ ਸੰਤਾਂ ਆਖਿਆ ਨਾਲੇ ਮਗਰ ਆਉਣਾ ਤੇ ਨਾਲੇ ਡਰਨਾ। ਦੋ ਗਲਾਂ ਕਿਸ ਤਰਾਂ ਹੋ ਸਕਦੀਆਂ ਨੇਂ। ਮਾਤਾ ਨੇ ਆਖਿਆ ਰਤਨ ।ਸੰਘ ਤੂੰ ਵੀ ਮੇਰੇ ਨਾਲ ਚਲ। ਸੰਤ ਰਤਨ ਸਿੰਘ ਵੀ ਤੁਰ ਪਏ। ਮੈਂ ਵੀ ਤੁਰ ਪਿਆ ਅਗੇ ਸਤਿਗੁਰੂ ਜੀ ਐਨ ਚਾਦਰ ਤਾਣ ਕੇ ਬਰਾਜੇ ਹੋਏ ਨੇ। ਮਾਤਾ ਸਤਿਗੁਰਾਂ ਦੇ ਚਰਨਾਂ ਵਲ ਖਲੋਕੇ ਚਰਨ ਫੜਕੇ ਚੰਗੀ ਤਰਾਂ ਹਲਾਇਆ। ਸਤਿਗੁਰੂ ਜੀ ਤ੍ਰੱਬਕ ਕੇ ਜਾਗ ਪਏ। ਸਤਿਗੁਰੂ ਜੀ ਚੇਹਰੇ ਤੋਂ ਚਾਦਰ ਲਾਹ ਕੇ ਆਖਿਆ ਕੀ ਗਲ ਹੈ। ਸਾਨੂੰ ਸੁਤਿਆ ਨੂੰ ਅਵਾ ਜਾਰ ਕੀਤਾ ਈ। ਮਾਤਾ ਨੇ ਆਖਿਆ ਸੁਵਾ ਦੇ ਵਿਚ ਪਾਣੀ ਆ ਗ਼ਿਆ ਹੈ। ਹੁਣ ਤਾਂ ਲੰਗਰ ਕਰ ਲੈ। ਸਤਿਗੁਰਾਂ ਸੰਤ ਰਤਨ ਸਿੰਘ ਨੂੰ ਹੁਕਮ ਕੀਤਾ ਜਾ ਪ੍ਰਸਾਦਾ ਬਨਾਕੇ ਏਥੇ ਲੈ ਆ। ਜੇ ਅਸੀਂ ਇਸ ਦਾ ਘਰ ਹੀ ਆਖਾ ਮਨ ਲੈਂਦੇ ਤਾਂ ਸੁਵਾ ਦੇ ਵਿੱਚ ਪਾਣੀ ਨਹੀਂ ਸੀ ਆਉਣਾ। ਰਤਨ ਸਿੰਘ ਨੂੰ ਮਾਤਾ ਨਾਲ ਲੈ ਕੇ ਘਰ ਨੂੰ ਚਲੀ ਗਈ।

ਸਤਿਗੁਰੂ ਜੀ ਫੇਰ ਬਿਰਾਜ ਗਏ। ਕੋਈ ਦੋ ਵਜੇ ਦੇ ਟਾਇਮ ਨੂੰ ਸੰਤ ਰਤਨ ਸਿੰਘ ਜ਼ੀ ਕੋਈ 20 25 ਸਰੀਰਾਂ ਦਾ ਪ੍ਰਸਾਦਾ ਬਨਾ ਕੇ ਲੈ ਆਏ। ਮਾਤਾ ਫੇਰ ਵੀ ਨਾਲ ਆ ਗਈ। ਇਧਰੋਂ ਸੁਵਾ ਦਾ ਪਾਣੀ ਉਤਰਨਾ ਸ਼ੁਰੂ ਹੋ ਗਿਆ। ਸਤਿਗੁਰਾਂ ਇਸ਼ਨਾਨ ਕਰਕੇ ਪ੍ਰਸਾਦਾ ਛਕ ਲਿਆ

ਹੋਰ ਵੀ ਸਾਰਿਆਂ ਸਰੀਰਾਂ ਨੇ ਛਕਿਆ। ਸਤਿਗੁਰਾਂ ਮਾਤਾ ਜੀ ਨੂੰ ਆਖਿਆ ਹੁਣ ਠੀਕ ਹੈ। ਮਾਤਾ ਨੇ ਆਖਿਆ ਜਾ ਹੁਣ ਲੰਘ ਜਾ। ਉਸ ਵਕਤ ਸੂਵਾ ਵਿੱਚ ਗੋਡੇ ਗੋਡੇ ਪਾਣੀ ਹੋ ਗਿਆ ਸੀ।

ਦੋਵੇ ਜੀਪਾਂ ਪਾਰ ਲੰਘ ਗਈਆਂ। ਇਹ ਤਿੰਨ ਵਜੇ ਦਾ ਵਕਤ ਸੀ। ਸੰਤ ਰਤਨ ਸਿੰਘ ਜੀ ਨੇ ਜ਼ੇਹੜਾ ਸਵਾ ਲੰਘਣ ਵਾਲਾ ਮੇਰੇ ਨਾਲ ਬਚਨ ਕੀਤਾ ਸੀ। ਸੋ ਪੂਰਾ ਹੋ ਗਿਆ। ਮਾਤਾ ਦਾ ਪ੍ਰਸਾਦਾ ਛਕਿਆ। ਤਾਂ ਸਵਾ ਪਾਰ ਲੰਘੇ। ਸੰਤਾਂ ਆਖਿਆ ਸੀ ਸਤਿਗੁਰਾਂ ਮਾਤਾ ਦੇ ਪ੍ਰਸਾਦੇ ਵਾਲੀ ਅਰਜ ਨਹੀਂ ਮੰਨੀ। ਪਤਾ ਨਹੀਂ ਪਾਰ ਲੰਘਦੇ ਹਾਂ ਕਿ ਨਹੀਂ। ਉਹ ਬਚਨ ਪੂਰਾ ਹੋਇਆ।

ਸੰਮਤ ੨੦੦੪ ਬਿ: ਤੇ 31 ਸਾਵਣ ਦਾ ਦਿਨ ਸੀ। ਸੰਤ ਰਤਨ ਸਿੰਘ ਜੀ ਮੰਡੀ ਸਤਿਗੁਰਾਂ ਦੀ ਕੋਠੀ ਲੰਗਰ ਤਿਆਰ ਕਰ ਰਹੇ ਸਨ। ਸਤਿਗੁਰੂ ਜੀ ਗੁਰਦੇਵ ਸਿੰਘ ਜੀ ਪਾਸੋਂ ਉਪਰ ਆਪਣੇ ਕਮਰੇ ਵਿੱਚ ਮਾਲਸ਼ ਕਰਵਾ ਰਹੇ ਸਨ। ਨਾਲੇ ਸਤਿਗੁਰਾਂ ਦਾ ਉਦੋਂ ਸਰੀਰ ਵੀ ਬੜਾ ਕਮਜੋਰ ਸੀ। ਮੈਂ ਸਤਿਗੁਰਾਂ ਪਾਸੋਂ ਥਲੇ ਆਇਆ। ਭਾਈ ਜੀ ਰਤਨ ਸਿੰਘ ਨੂੰ ਆਪਣੀ ਜਫੀ ਦੇ ਵਿਚ ਲੈਕੇ ਰੋਈ ਜਾਂਦੇ ਨੇ। ਨਾਲ ਰਤਨ ਸਿੰਘ ਵੀ ਰੋਈ ਜਾਂਦਾ ਸੀ। ਭਾਈ ਜੀ ਨੇ ਆਖਿਆ ਰਤਨ ਜੋ ਮੇਰੀ ਨਿਗਾ ਵਿਚ ਆ ਰਿਹਾ ਹੈ। ਸੋ ਮੈਂ ਤੈਨੂੰ ਦਸਦਾ ਹਾਂ। ਸਤਿਗੁਰਾਂ ਹੁਣ ਦੇਹ ਦਾ ਓਲਾ ਕਰ ਜਾਣਾ ਹੈ। ਰਤਨ ਸਾਡਾ ਬੁਰਾ ਹਾਲ ਹੋਵੇਗਾ। ਅਸੀਂ ਜੀਉਂਦੇ ਵੀ ਮਰਿਆ ਦੇ ਨਾਲੋਂ ਭੈੜੇ ਹੋਵਾਂਗੇ। ਰਤਨ ਬਚੜੀਏ ਸਾਡਾ ਕਖ ਨਹੀਂ ਰਹਿਣਾ। ਅਸੀਂ ਇਸ ਦੇ ਵਿਛੋੜੇ ਨੂੰ ਸਹਾਰ ਨਹੀਂ ਸਕਣਾ। ਇਸ ਛਲੀਏ ਨੂੰ ਛਲ ਜਾਣਾ ਹੈ। ਰਤਨ ਸਾਨੂੰ ਇਸ ਤੋਂ ਪਹਿਲੇ ਮੌਤ ਆ ਜਾਵੇ ਤਾਂ ਚੰਗਾ ਹੈ। ਨਹੀਂ ਤਾਂ ਅਸੀਂ ਮਗਰੋ ਰੋ ਰੋ ਕੇ ਮਰ ਜਾਵਾਂਗੇ।

ਇਸ ਤੋਂ ਪਹਿਲੋਂ ਦਰਗਾਹ ਵਿਚ ਜਾਈਏ ਤਾਂ ਚੰਗਾ ਹੈ।

ਸੰਤ ਰਤਨ ਸਿੰਘ ਜੀ ਨੇ ਰੋਂਦਿਆਂ ਭਾਈ ਜੀ ਨੂੰ ਆਖਿਆ। ਭਾਈ ਜੀ
ਕੋਈ ਯਤਨ ਕਰੋ। ਕਿ ਸਤਿਗੁਰੂ ਜੀ ਇਸ ਤਰਾਂ ਨਾ ਕਰਨ। ਸਾਡੇ ਹਾਲ
ਤੇ ਰਹਿਮ ਕਰਨ। ਰਤਨ ਇਸਨੇ ਕਿਸੇ ਦੀ ਨਹੀਂ ਮੰਨਣੀ। ਜੋ ਕਰਨਾ ਹੈ
ਸੋ ਕਰ ਜਾਣਾ ਹੈ। ਇਸ ਨੇ ਸਰੀਰ ਛਡਣ ਦਾ ਪਕਾ ਵਿਚਾਰ ਬਨਾ ਲਿਆ
ਹੈ। ਬਚੜੀਏ ਹੁਣ ਤਾਂ ਥੋੜੇ ਦਿਨ ਬਾਕੀ ਨਜ਼ਰ ਆਉਂਦੇ ਨੇ।

ਭਾਈ ਜੀ ਕੋਈ ਚਾਰਾ ਕਰੀਏ ਭਲਾ ਜੇ ਮੰਨ ਜਾਣ। ਰਤਨ
ਇਕ ਚਾਰਾ ਹੈ। ਜੇ ਮੰਨ ਜਾਣ ਤਾਂ ਇਸ ਦੀ ਮਰਜੀ ਮੰਡੀ ਪਹਾੜਾਂ ਵਿਚ
ਸਰੀਰ ਛਡਣ ਦੀ ਹੈ। ਜਿਸ ਵਕਤ ਇਹਨਾਂ ਮੰਡੀ ਸਰੀਰ ਛਡਿਆ। ਏਥੇ
ਉਨੀ ਸਾਧ ਸੰਗਤ ਇਕਠੀ ਨਹੀਂ ਹੋ ਸਕਣੀ। ਅਰਜ ਕਰੀਏ ਜੇ ਮੰਨ ਜਾਣ
ਤਾਂ ਸ੍ਰੀ ਭੈਣੀ ਸਾਹਿਬ ਚਲੇ ਚਲਣ। ਉਥੇ ਸਾਧ ਸੰਗਤ ਕਾਫੀ ਇਕਠੀ ਹੋ
ਜਾਵੇਗੀ। ਹੋਰ ਕੋਈ ਚਾਰਾ ਨਹੀਂ ਹੈ। ਇਸ ਨੇ ਸਰੀਰ ਛਡ ਜਾਣਾ ਹੈ।
ਭਾਈ ਵਜੀਰ ਸਿੰਘ ਤੇ ਰਤਨ ਸਿੰਘ ਜੀ ਇਹ ਵਿਚਾਰ ਬਨਾਕੇ। ਅਰਜ
ਕਰਨ ਦੇ ਵਾਸਤੇ ਤੁਰ ਪਏ।

ਦੋਵਾ ਦੇ ਨਾਲ ਮੈਂ ਵੀ ਤੁਰ ਪਿਆ। ਅਸੀਂ ਤਿੰਨੇ ਸਰੀਰ
ਸਤਿਗੁਰਾਂ ਦੇ ਕੋਲ ਉਪਰ ਗਏ। ਭਾਈ ਜੀ ਅਜੇ ਚੁਪ ਹੀ ਸਨ। ਸਤਿਗੁਰਾਂ
ਆਪ ਪੁਛ ਲਿਆ। ਭਾਈ ਜੀ ਕੀ ਗਲ ਹੈ। ਭਾਈ ਜੀ ਨੇ ਗਲ ਅਰਮਾਲੀ
ਪਾ ਹਥ ਜੋੜ ਅਰਜ ਕੀਤੀ। ਗਰੀਬ ਨਿਵਾਜ ਜੀ ਅਰਜ ਹੈ ਕਿ ਮੁਰਬਿਆਂ
ਵਿਚ ਗਿਆ ਨੂੰ ਬੜਾ ਚਿਰ ਹੋ ਗਿਆ ਹੈ। ਮੁਰਬਿਆਂ ਨੂੰ ਚਲੀਏ। ਸਤਿ-
ਗੁਰਾਂ ਆਖਿਆ, ਭਾਈ ਜੀ ਮੈਂ ਮੁਰਬਿਆਂ ਵਿਚ ਨਹੀਂ ਜਾਣਾ। ਸਿਖ ਗੁਰੂ
ਮੰਨਕੇ ਮੈਨੂੰ ਮੱਥਾ ਟੇਕਦੇ ਨੇ। ਨਾਲੇ ਮੈਨੂੰ ਕਚਿਹਰੀ ਚਾੜਨ ਵਾਸਤੇ ਤਿਆਰ
ਨੇ। ਭਾਈ ਸਵਾਦ ਨਹੀਂ ਰਿਹਾ।

ਸਚੇ ਪਾਤਸ਼ਾਹ ਫੇਰ ਸ੍ਰੀ ਭੈਣੀ ਸਾਹਿਬ ਚਲੇ ਚਲੀਏ।
ਸਤਿਗੁਰਾਂ ਉਂਗਲਾਂ ਉਪਰ ਕੁਛ ਗਿਣ ਕੇ ਆਖਿਆ ਭਾਈ ਜੀ ਦਿਨ ਤਾਂ

ਠੀਕ ਹੈ । ਸਤਿਗੁਰੂ ਜੀ ਉਂਗਲਾਂ ਦੇ ਨਿਸ਼ਾਨਾ ਦੀ ਗਿਣਤੀ ਤੋਂ ਪੰਜਾਂ ਤੋਂ ਅਗੇ ਨਹੀਂ ਸਨ ਲਘੇ । ਤੇ ਬਚਨ ਕੀਤਾ ਚੰਗਾ ਭਾਈ ਜੀ ਕਲ ਪਹਿਲੀ ਭਾਦਰੋ ਹੈ । ਕਲ ਆਪਾਂ ਕੋਟਲੇ ਜਾ ਆਉਂਦੇ ਹਾਂ ਪਰਸੋ ਸ੍ਰੀ ਭੈਣੀ ਸਾਹਿਬ ਨੂੰ ਚਲੇ ਚਲਾਂਗੇ। ਇਸ ਵਕਤ ਸਤਿਗੁਰਾਂ ਇਸ਼ਨਾਨ ਕਰ ਲਿਆ ਹੋਇਆ ਸੀ । ਸੰਤ ਰਤਨ ਸਿੰਘ ਜੀ ਨੇ ਸਤਿਗੁਰਾਂ ਨੂੰ ਪ੍ਰਸਾਦਾ ਛਕਾਇਆ, ਪਰ ਅੰਦਰੋਂ ਦੋਹਾਂ ਦੇ ਦਿਲ ਛਡੇ ਹੋਏ ਸਨ ।

ਮੰਡੀ ਵਿਚ ਸਭ ਤੋਂ ਪਹਿਲੋਂ ਭਾਈ ਵਜੀਰ ਸਿੰਘ ਜੀ ਨੇ ਸੰਤ ਰਤਨ ਸਿੰਘ ਜੀ ਦੇ ਨਾਲ ਸਤਿਗੁਰਾਂ ਦਾ ਦੇਹ ਛਡਣ ਵਾਲਾ ਬਚਨ ਕੀਤਾ ਅਗਲੇ ਪਹਿਲੀ ਭਾਦਰੋਂ ਦੇ ਦਿਨ ਸਤਿਗੁਰੂ ਜੀ ਰੁਪਾਲ ਐਕਸੀਨ ਦੀ ਜੀਪ ਵਿਚ ਕੋਟਲੇ ਗਏ । ਜਿਹੜੇ ਸ੍ਰੀਰ ਨਾਲ ਗਏ,ਉਨਾਂ ਵਿਚ ਸੰਤ ਰਤਨ ਸਿੰਘ ਜੀ ਵੀ ਨਾਲ ਸਨ । ਜਿਸ ਵਕਤ ਸਤਿਗੁਰੂ ਜੀ ਕੋਟਲੇ ਪੁਜੇ ਤਾਂ ਸਰੀਰ ਢਿਲਾ ਹੋਕੇ ਹੈਜੇ ਦੀ ਸ਼ਕਾਇਤ ਹੋ ਗਈ । ਸੰਤ ਰਤਨ ਸਿੰਘ ਜੀਨੇ ਪਿਆਜ ਦਾ ਪਾਣੀ ਕਢਕੇ ਨਾਲ ਹੋਰ ਦਵਾਈ ਪਾ ਕੇ ਦਿਤਾ । ਪਰ ਉਪਰ ਦਰਿਆ ਦੀ ਠੰਡੀ ਹਵਾ ਹੋਣ ਕਰਕੇ ਕੁਛ ਫਰਕ ਨਾ ਪਿਆ । ਸ਼ਾਮ ਨੂੰ ਸਤਿਗੁਰੂ ਜੀ ਆਪਣੀ ਕੋਠੀ ਆ ਗਏ ।

---

ਨੋਟ : ਕੋਟਲ ਜਾਣਦਾ ਪੂਰਾ ਹਾਲ ਸੰਤ ਪ੍ਰੀਤਮ ਸਿੰਘ ਜੀ ਪਦੀ ਵਾਲਿਆ ਦੇ ਜੀਵਨ ਵਿਚੋਂ ਪੜ੍ਹੋ ।

ਸੰਤ ਰਤਨ ਸਿੰਘ ਜੀ ਨੇ ਹੁਕਮ ਅਨੁਸਾਰ ਹੋਰ ਦਵਾਈ ਦੇ ਦਿਤੀ । ਸਤਿਗੁਰੂ ਜੀ ਮੰਜੇ ਤੇ ਲੰਮੇ ਪੈ ਗਏ । ਸੰਤ ਪ੍ਰੀਤਮ ਸਿੰਘ ਜੀ ਨੇ ਘੁਟਣਾ ਸ਼ੁਰੂ ਕਰ ਦਿਤਾ । ਸਤਿਗੁਰਾਂ ਨੂੰ ਨੀਦਰ ਆ ਗਈ ਤੇ ਬਰਾਜ ਗਏ । ਜਦੋਂ ਰਾਤੀ ਦੋ ਕੁ ਵਜੇ ਦਾ ਵਕਤ ਹੋਇਆ । ਸੰਤ ਹਰਦਿਆਲ ਸਿੰਘ ਜੀ ਸਤਿਗੁਰਾਂ ਕੋਲ ਕੋਠੀ ਪਹੁੰਚ ਗਏ । ਸਤਿਗੁਰਾਂ ਨੇਤਰ ਖੋਲ ਕੇ ਆਖਿਆ ਰਤਨ ਨੂੰ ਆਖੋ ਸਾਨੂੰ ਦਵਾਈ ਦੇਵ ।

ਸੰਤ ਰਤਨ ਸਿੰਘ ਜ਼ੀ ਅਵਾਜ ਮਾਰਨ ਤੋਂ ਪਹਿਲਾਂ ਹੀ ਦਵਾਈ ਲੈ ਕੇ ਉਪਰ ਆ ਰਹੇ ਸਨ। ਰਤਨ ਸਿਘ ਨੇ ਸਤਿਗੁਰਾਂ ਨੂੰ ਦਵਾਈ ਦਿਤੀ। ਉਹ ਉਸੇ ਵਕਤ ਦਵਾਈ ਨਿਕਲ ਗਈ ਸੀ। ਸਤਿਗੁਰਾਂ ਆਖਿਆ ਕਾਕਾ ਦਵਾਈ ਨਿਕਲ ਗਈ ਹੈ। ਰਤਨ ਸਿੰਘ ਜੀ ਨੇ ਅਰਜ ਕੀਤੀ। ਸਚੇ ਪਾਤਸ਼ਾਹ ਜੀ ਦਵਾਈ ਹੋਰ ਲੈ ਲਵੋ। ਸਤਿਗੁਰਾਂ ਰਸਣਾ ਤੋਂ ਬਚਨ ਕਰਕੇ ਆਖਿਆ, ਰਤਨ ਸਾਡਾ ਅਜ ਤੋਂ ਛਕਣਾ ਮੁਕ ਗਿਆ ਹੈ ਤੇ ਹੋਰ ਦੁਵਾਈ ਨਾ ਛਕੀ। ੨ ਭਾਦਰੋਂ ਨੂੰ ਅਸੀਂ ਹੁਕਮ ਅਨੁਸਾਰ ਵਾਰਾ ਕੋਠੀ ਲਾਇਆ। ਵਾਰੇ ਦੇ ਭੋਗ ਦੇ ਮਗਰੋਂ ਸ੍ਰੀ ਭੈਣੀ ਸਾਹਿਬ ਜਾਣ ਦਾ ਹੁਕਮ ਹੋ ਗਿਆ। ਸੰਤ ਰਤਨ ਸਿੰਘ ਜੀ ਨੇ ਸਮਾਨ ਤਿਆਰ ਕਰਕੇ ਨਾਲ ਦਵਾਈਆਂ ਵੀ ਰਖ ਲਈਆਂ। ਸਤਿਗੁਰਾਂ ਦੇ ਅਰਾਮ ਦੇ ਨਾਲ ਸਫਰ ਕਰਨ ਵਾਸਤੇ ਕਾਰ ਦੀ ਪਿਛਲੀ ਸੀਟ ਤੇ ਰਜਾਈ ਰਖ ਕੇ ਜਗਾਂ ਬਣਾ ਦਿਤੀ ਗਈ।

ਇਸ ਵਕਤ ਸਤਿਗੁਰਾ ਦਾ ਸਰੀਰ ਕਾਫੀ ਢਿਲਾ ਸੀ। ਸਤਿ-ਗੁਰੂ ਜੀ ਪਿਛਲੀ ਸੀਟ ਤੇ ਲੰਮੇ ਪੈ ਗਏ। ਬਾਕੀ ਦੇ ਹੋਰ ਸਰੀਰਾਂ ਦੇ ਨਾਲ ਸੰਤ ਰਤਨ ਸਿੰਘ ਜੀ ਵੀ ਕਾਰ ਦੇ ਵਿਚ ਬੈਠ ਗਏ। ਮੰਡੀ ਦੀ ਸਾਧ ਸੰਗਤ ਨੂੰ ਸਤਿਗੁਰੂ ਜੀ ੨ ਭਾਦਰੋਂ ਸੰਮਤ (੨੦੧੯)ਨੂੰ ਸਤਿ ਸ੍ਰੀ ਅਕਾਲ ਬੁਲਾ ਕੇ ਚਲ ਪਏ। ਸਤਿਗੁਰੂ ਜੀ ਰਾਤ ਨਗਰੋਟੇ ਠਹਿਰੇ। ਅਗਲੇ ਦਿਨ ੩ ਭਾਦਰੋਂ ਨੂੰ ਸੰਤ ਰਤਨ ਸਿੰਘ ਜੀ ਦੇ ਨਗਰ ਆਕੇ ਇਕ ਬਾਹਰ ਖੂਹ ਤੇ ਲੰਗਰ ਕੀਤਾ।

ਸਤਿਗੁਰਾਂ ਸੰਤ ਪ੍ਰੀਤਮ ਸਿੰਘ ਜੀ ਦਾ ਬਚਨ ਪੂਰਾ ਕਰਨ ਵਾਸਤੇ ਥੋੜਾ ਪ੍ਰਸਾਦਾ ਛਕਿਆ। ਸੰਤ ਰਤਨ ਸਿੰਘ ਜੀ ਨੇ ਪ੍ਰਸਾਦਾ ਨਹੀਂ ਸੀ ਛਕਿਆ। ਏਥੇ ਪ੍ਰਸਾਦਾ ਨਾ ਛਕਣ ਵਾਲਾ ਬਚਨ ਸੰਤ ਰਤਨ ਸਿੰਘ ਜੀ ਨੇ ਮੇਰੇ ਨਾਲ ਮੇਰੇ ਘਰ ਮੰਡੀ ਪ੍ਰਸਾਦਾ ਛਕਣ ਲਗਿਆਂ ਕੀਤਾ। ਜਦੋਂ ਸਾਡੇ ਪਿੰਡ ਖੂਹ ਤੇ ਸਤਿਗੁਰਾਂ ਲੰਗਰ ਕਿਤਾ ਸੀ। ਉਸ ਵਕਤ ਮੈਨੂੰ ਪਤਾ ਲਗ

ਗਿਆ ਸੀ। ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਜਾਕੇ ਜੋਤੀ ਜੋਤਿ ਸਮਾ ਜਾਣਾ ਹੈ। ਮੇਰੇ ਕੋਲੋ ਪ੍ਰਸਾਦਾ ਨਹੀਂ ਸੀ ਛਕਿਆ ਗਿਆ। ਇਸੇ ਦਿਨ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਗੋਲ ਮੰਦਰ ਵਿੱਚ ਡੇਰਾ ਕਰ ਲਿਆ। ਸੰਗਤਾਂ ਦਰਸ਼ਨ ਕਰਨ ਵਾਸਤੇ ਆਉਣ ਲਗ ਪਈਆ। ਸਤਿਗੁਰਾਂ ਸੰਤ ਰਤਨ ਸਿੰਘ ਨੂੰ ਪਾਸ ਬੁਲਾ ਕੇ ਹੁਕਮ ਕੀਤਾ। ਸਾਡੇ ਦਰਸ਼ਨਾਂ ਨੂੰ ਕੋਈ ਨਾ ਆਵੇ। ਇਸ ਬਚਨ ਨੂੰ ਮੰਨਦੇ ਹੋਏ ਸੰਤ ਪ੍ਰੀਤਮ ਸਿੰਘ ਜੀ ਪਹਿਰੇ ਤੇ ਖੜੇ ਹੋ ਗਏ।

ਸੰਤ ਰਤਨ ਸਿੰਘ ਜੀ ਸਤਿਗੁਰਾਂ ਦੀ ਸੇਵਾ ਵਲੋਂ ਇਕ ਮਿੰਟ ਵੀ ਲਾਂਬੇ ਨਹੀਂ ਸਨ ਹੁੰਦੇ। ਮਹਾਰਾਜ ਬੀਰ ਸਿੰਘ ਮੰਡੀ ਤੋਂ ਨਾਲ ਸਨ ਤੇ ਸ੍ਰੀ ਭੈਣੀ ਸਾਹਿਬ ਵੀ ਆ ਕੇ ਸੇਵਾ ਵਿਚ ਰਹੇ। ਸੇਵਾ ਵਿਚ ਕੋਈ ਕਸਰ ਨਾ ਛਡੀ।

ਉਹ ਬਚਨ ਸੰਮਤ (੨੦੧੯) ਅਤੇ ੫ ਭਾਦਰੋਂ ਦੀ ਰਾਤ ਨੂੰ 12 ਵਜਕੇ 5 ਮਿੰਟ ਤੇ ਪੂਰਾ ਹੋ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤਿ ਸਮਾ ਗਏ। ਸਤਿਗੁਰਾਂ ਦੇ ਦਰਸ਼ਨ ਸਾਧ ਸੰਗਤ ਪਾਸੋਂ ਸਦਾ ਵਾਸਤੇ ਔਲੇ ਹੋ ਗਏ। ੬ ਭਾਦਰੋਂ ਸ਼ਾਮ ਨੂੰ ਮਰਯਾਦਾ ਅਨੁਸਾਰ ਸਤਿਗੁਰਾਂ ਦੇ ਸਰੀਰ ਦਾ ਸੰਸਕਾਰ ਕੀਤਾ ਗਿਆ। ਇਸ ਸਾਰੀ ਸੇਵਾ ਵਿਚ ਸੰਤ ਰਤਨ ਸਿੰਘ ਜੀ ਹਾਜ਼ਰ ਰਹੇ। ਪਰ ਏਨਾਂ ਉਤੇ ਉਹ ਪੰਗਤੀ ਵਰਤਮਾਨ ਹੋ ਗਈ :

ਜਿਸ ਪਿਆਰੇ ਸਿਉ ਨਿਓ ਤਿਸ ਆਗੇ ਮਰ ਚਲੀਏ।
ਧ੍ਰਿਗ ਜੀਵਨ ਸੰਸਾਰ ਤਾਕੇ ਪਾਛੇ ਜੀਵਨਾ।

ਇਹ ਹਾਲਤ ਸਤਿਗੁਰਾਂ ਦੇ ਸੇਵਕਾਂ ਦੀ ਹੋਈ। ਜਿਸ ਵਿੱਚੋਂ ਸੰਤ ਰਤਨ ਸਿੰਘ ਜੀ ਵੀ ਨਾ ਬਚ ਸਕੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਨੂੰ ੨੫ ਭਾਦਰੋਂ ਵਾਲੇ ਦਿਨ ਭਾਈ ਵਜੀਰ ਸਿੰਘ ਜੀ ਅਤੇ ਠਾਕੁਰ ਦਲੀਪ ਸਿੰਘ ਜੀ ਨੇ ਜਦੋਂ ਦਸਤਾਰ ਭੇਟ ਕੀਤੀ। ਸੰਤ ਰਤਨ ਸਿੰਘ ਜੀ ਵੀ ਨਾਲ ਸਨ। ਉਹ ਦਸਤਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਜਾ ਲਈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਦਾ ਸਾਧ ਸੰਗਤ ਦੇ ਬੜਾ ਬੈਰਾਗ ਸੀ।

ਉਥੇ ਇਸ ਬੈਰਾਗ ਨੇ ਸੰਤ ਰਤਨ ਸਿੰਘ ਜੀ ਨੂੰ ਬੀਮਾਰ ਕਰ ਦਿਤਾ। ਮਸਤਾਨ ਗੜ ਬੈਠ ਕੇ ਦਿਨ ਕਢੀ ਗਏ। ਸਰੀਰ ਦੀ ਕਮਜੋਰੀ ਹੋਣ ਕਰਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਹਾਜ਼ਰ ਨਾ ਹੋ ਸਕੇ। ਇਸ ਰੋਗ ਦੀ ਦਵਾਈ ਵੀ ਕੋਈ ਨਹੀਂ ਸੀ। ਕੁਸ ਅਰਸੇ ਦੇ ਬਾਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਹਾਜਰ ਹੋਕੇ ਸੇਵਾ ਕਰਨ ਲਗ ਪਏ। ਪਰ ਅੰਦਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵੈਰਾਗ ਬੜਾ ਸੀ। ਸੰਤ ਰਤਨ ਸਿੰਘ ਜੀ ਕਿਸੇ ਦੇ ਨਾਲ ਬਚਨ ਨਹੀਂ ਸੀ ਕਰ ਸਕਦੇ। ਜੇ ਕਰਦੇ ਸਨ ਤਾਂ ਹਥੂ ਆ ਜਾਂਦਾ ਸੀ। ਸਤਿਗੁਰਾ ਦੇ ਜੋਤੀ ਜ਼ੋਤਿ ਸਮਾਉਣ ਦੇ ਮਗਰੋਂ ਸੰਤ ਰਤਨ ਸਿੰਘ ਜੀ ਨੂੰ ਕਦੀ ਹਾਸਾ ਵੀ ਨਹੀਂ ਸੀ ਆਇਆ। ਨਾ ਕਿਸੇ ਦੇ ਨਾਲ ਜਿਆਦਾ ਬੋਲਦੇ ਸਨ। ਸਤਿਗੁਰਾਂ ਦੀ ਯਾਦ ਅੰਦਰੋਂ ਨਹੀਂ ਸੀ ਭੁਲਦੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੰਡੀ ਦੀ ਸਾਧ ਸੰਗਤ ਨੂੰ ਦਰਸ਼ਨ ਦੇਣ ਦੀ ਕਿਰਪਾ ਕੀਤੀ। ਉਸ ਵਕਤ ਸੰਤ ਰਤਨ ਸਿੰਘ ਜੀ ਵੀ ਨਾਲ ਸਨ। ਅਤੇ ਸੰਤ ਬਲਕਾਰ ਸਿੰਘ ਜੀ ਵੀ ਨਾਲ ਸਨ। ਮੈਂ ਸਤਿ ਗੁਰਾਂ ਪਾਸ ਲੰਗਰ ਦੀ ਅਰਜ ਕੀਤੀ। ਸਤਿਗੁਰਾ ਮਨਜ਼ੂਰੀ ਦੇ ਦਿਤੀ। ਅਗਲੇ ਦਿਨ ਸ੍ਰੀ ਸਤਿਗੁਰੂ ਜੀ ਆਸਾ ਦੀ ਵਾਰ ਦੇ ਮਗਰੋਂ ਜਲ ਪਾਣੀ ਛਕਕੈ ਕੋਠੀ ਚਲੇ ਗਏ। ਸੰਤ ਰਤਨ ਸਿੰਘ ਜੀ ਸਾਡੇ ਲੰਗਰ ਕਰਨ ਲਗ ਗਏ। ਉਸ ਵਕਤ ਸਾਡੀ ਵੀ ਮਰਯਾਦਾ ਸੀ ਅਸੀਂ ਵੀ ਨਾਲ ਲਗ ਗਏ।

ਸੰਤ ਰਤਨ ਸਿੰਘ ਜੀ ਨੇ ਸਤਿਗੁਰਾਂ ਦੇ ਛਕਣ ਦੇ ਵਕਤ ਨੂੰ ਸਾਰਾ ਲੰਗਰ ਤਿਆਰ ਕਰ ਲਿਆ।

ਸ੍ਰੀ ਸਤਿਗੁਰੂ ਜੀ ਦੀ ਮਾਤਾ ਜੀ ਅਤੇ ਹੋਰ ਸਰੀਰ ਵੀ ਪ੍ਰਸਾਦਾ ਛਕਣ ਵਾਸਤੇ ਆ ਗਏ। ਸੰਤ ਰਤਨ ਸਿੰਘ ਜੀ ਨੇ ਪਹਿਲੋਂ ਸਤਿਗੁਰਾਂ ਨੂੰ ਤੇ ਮਾਤਾ ਜੀ ਨੂੰ ਪ੍ਰਸਾਦਾ ਛਕਾਇਆ। ਫਿਰ ਸਾਰੀ ਸਾਧ ਸਗਤ ਨੂੰ ਛਕਾਇਆ। ਜਦੋਂ ਸਾਰੀ ਸਾਧ ਸੰਗਤ ਨੇ ਪ੍ਰਸਾਦਾ ਛਕ ਲਿਆ। ਸੰਤਾਂ ਫ਼ੇਰ ਵੀ ਅਰਜ ਕੀਤੀ ਸਾਧ ਸੰਗਤ ਆਓ ਪ੍ਰਸਾਦਾ ਛਕੋ। ਮੈਂ ਸਤਾਂ ਕੋਲ ਅਰਜ ਕੀਤੀ ਸੰਤ ਜੀ ਸਾਰੀ ਸਾਧ ਸੰਗਤ ਨੇ ਪ੍ਰਸਾਦਾ ਛਕ ਲਿਆ ਹੈ। ਹੁਣ ਮੈਂ ਤੁਹਾਨੂੰ ਛਕਾਉਂਦਾ ਹਾਂ। ਸੰਤਾਂ ਆਪੇ ਦੋ ਪ੍ਰਸਾਦੇ ਹਥ ਤੇ ਰਖ ਲਏ ਬਾਟ ਵਿਚ ਦਾਲਾ ਭਾਜੀ ਜੋ ਵੀ ਬਨਿਆ ਸੀ ਇਕੋ ਥਾਂ ਸਾਰਾ ਇਕਠਾ ਕਰਕੇ ਕੋਲ ਇਕ ਜਲ ਦਾ ਗਲਾਸ ਰਖ ਕੇ ਛਕਣ ਲਗ ਪਏ। ਸੰਤਾਂ ਦੇ ਛਕ ਦਿਆ ਅਧੇ ਪ੍ਰਸਾਦੇ ਵਿਚੋਂ ਦੋ ਗਰਾਈ ਰਹਿ ਗਈਆਂ। ਸੰਤਾਂ ਦੇ ਨੇਤਰਾਂ ਵਿਚ ਜਲ ਆ ਗਿਆ। ਨਾਲ ਹੀ ਇਹ ਅਵਾਜ ਨਿਕਲੀ ਹਾਏ ਸਤਿਗੁਰੂ ਪ੍ਰਤਾਪ ਸਿੰਘ ਜ਼ੀ ਸੰਘ ਦੇ ਵਿਚ ਗਰਾਈ ਫਸ ਗਈ। ਉਥੂ ਆ ਗਿਆ। ਸਤਾਂ ਨੇ ਜਲ ਦਾ ਘੁਟ ਭਰਕੇ ਗਰਾਈ ਅੰਦਰ ਨਗਾਈ। ਇਸ ਹਾਲਤ ਵਿਚ ਸੰਤਾਂ ਪਾਸੋਂ ਪ੍ਰਸਾਦਾ ਨਾ ਛਕਿਆ ਗਿਆ। ਮੈਂ ਅਰਜ ਕੀਤੀ ਸੰਤ ਜੀ ਪ੍ਰਸਾਦਾ ਛਕੋ। ਸੰਤਾਂ ਆਖਿਆ ਜਥੇਦਾਰ ਅੰਦਰ ਨਹੀਂ ਜੇ ਲੰਘਦਾ। ਸਤਿਗੁਰਾਂ ਦੀ ਯਾਦ ਵਿਚ ਪ੍ਰਸਾਦਾ ਨਹੀਂ ਛਕਿਆ ਗਿਆ।

ਸੰਤ ਰਤਨ ਸਿੰਘ ਦੇ ਅੰਦਰੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਦਾ ਕਦੀ ਫਰਕ ਨਹੀਂ ਸੀ ਪੈਂਦਾ। ਸੰਤ ਕਦੇ ਕਿਸੇ ਨਾਲ ਸਤਿਗੁਰਾਂ ਦੇ ਬਚਨ ਨਹੀਂ ਸੀ ਕਰਿਆ ਕਰਦੇ। ਜੇ ਕਦੀ ਕਿਸੇ ਦੇ ਨਾਲ ਕਰਨ ਲਗਦੇ ਬਚਨ ਕਰਿਆ ਨਹੀਂ ਸੀ ਜਾਂਦਾ। ਗਲੇ ਦੇ ਵਿਚ ਉਥੂ ਆ ਜਾਂਦਾ ਸ਼ੀ। ਸਤਿਗੁਰਾਂ ਦਾ ਕੋਈ ਬਚਨ ਕਰ ਨਹੀਂ ਸੀ ਸਕਦੇ। ਕਿਉਂਕਿ ਸਤ਼ਿਗੁਰਾਂ ਦੇ ਨਾਲ ਸੰਤਾਂ ਦਾ ਪਿਆਰ ਬ਼ਹੁਤ ਸੀ। ਇਸ ਪਿਆਰ ਨੂੰ ਮੁਖ

ਰਖਦਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਰਸਣਾ ਤੋਂ ਕਈ ਵੇਰਾਂ ਬਚਨ ਕੀਤਾ ਕਿ ਸਾਡੀ ਐਸੀ ਰਾਸ ਰਲੀ ਹੈ। ਸਾਨੂੰ ਕਦੀ ਕੋਈ ਚੀਜ ਮੰਗਣ ਦੀ ਲੋੜ ਨਹੀਂ ਪਈ। ਜੇ ਫਿਕੇ ਪਾਣੀ ਨੂੰ ਦਿਲ ਕੀਤਾ, ਤਾਂ ਫਿਕਾ ਪਾਣੀ ਮਿਲ ਗਿਆ ਹੈ । ਜੇ ਮਿਠੇ ਪਾਣੀ ਨੂੰ ਦਿਲ ਕੀਤਾ ਹੈ ਤਾਂ ਇਹਨਾਂ ਨੇ ਮਿਠਾ ਲਿਆ ਦਿਤਾ ਹੈ। ਸੰਤ ਰਤਨ ਸਿੰਘ ਜੀਦੀ ਇਸ ਤਰਾਂ ਦੀ ਰਾਸ਼ ਸਤਿਗੁਰਾਂ ਦੇ ਨਾਲ ਮਿਲੀ ਹੋਈ ਸੀ।

ਸੇਠ ਭਜਨ ਸਿੰਘ ਜੀ ਮੰਡੀ ਵਾਲਿਆਂ ਨੇ ਕੋਠੀ ਜਾ ਕੇ ਸੰਤਾਂ ਪਾਸ ਅਰਜ ਕੀਤੀ। ਸੰਤ ਜੀ ਬਚੇ ਦੀ ਆਸ ਬਣਦੀ ਹੈ। ਪਰ ਪੂਰੀ ਨਹੀਂ ਹੁੰਦੀ। ਹੁਣ ਆਸ ਬਣੀ ਹੋਈ ਹੈ। ਤੁਸੀਂ ਕਿਰਪਾ ਕਰਕੇ ਕੋਈ ਦੁਵਾਈ ਦਿਓ ਸਾਡੀ ਬਚੇ ਦੀ ਆਸ ਪੂਰੀ ਹੋ ਜਾਵੇ। ਸੰਤਾਂ ਅਗੋਂ ਉਤਰ ਦਿੰਦਿਆ ਆਖਿਆ ਸੇਠ ਜੀ ਏਥੇ ਦੁਵਾਈਆਂ ਦੀ ਕੋਈ ਲੋੜ ਨਹੀਂ। ਤੁਸੀਂ ਜਾ ਕੇ ਸਤਿਗੁਰਾਂ ਕੋਲ ਅਰਜ ਕਰੋ। ਸੇਠ ਭਜਨੀਕ ਸਿੰਘ ਜੀ ਨੇ ਸੰਤਾਂ ਦਾ ਬਚਨ ਮੰਨਦਿਆਂ ਹੋਇਆਂ ਸਤਿਗੁਰਾਂ ਕੋਲ ਜਾ ਅਰਜ ਕੀਤੀ। ਸਤਿਗੁਰਾਂ ਵੀ ਸੰਤਾਂ ਵਾਲਾ ਬਚਨ ਕਰ ਦਿਤਾ। ਭਜਨੀਕ ਸਿੰਘ ਜੀ ਏਥੇ ਦੁਵਾਈਆਂ ਦੀ ਕੋਈ ਲੋੜ ਨਹੀਂ ਹੈ। ਸਤਿਗੁਰੂ ਕਿਰਪਾ ਕਰਨਗੇ। ਏਹ ਰਾਸ ਰਲੀ ਦਾ ਬਚਨ ਹੈ। ਜੋਹੜਾ ਸੰਤਾਂ ਨੇ ਬਚਨ ਕੀਤਾ ਸਤਿਗੁਰਾਂ ਨੇ ਵੀ ਉਹੀ ਕਰ ਦਿਤਾ।

ਜਿਲਾ ਅੰਮ੍ਰਿਤਸਰ ਵਿਚ ਇਕ ਨਗਰ ਸਤਿਗੁਰੂ ਜੀ ਦਰਸ਼ਨ ਦੇਣ ਦੀ ਕਿਰਪਾ ਕੀਤੀ ਤੇ ਸਤ ਰਤਨ ਸਿੰਘ ਜੀ ਲੰਗਰ ਦੀ ਕਰ ਰਹੇ ਸਨ। ਇਕ ਮਾਤਾ ਨੇ ਸਾਗ ਲਿਆ ਕੇ ਸੰਤਾਂ ਨੂੰ ਆਖਿਆ, ਸੰਤ ਜੀ ਆ ਲੋ ਸਾਗ ਇਸਨੂੰ ਵੀ ਬਣਾ ਲਵੋ। ਸੰਤਾਂ ਮਾਤਾ ਜੀ ਹੁਣ ਸਾਗ ਦੀ ਕੋਈ ਲੋੜ ਨਹੀਂ ਹੈ। ਲੰਗਰ ਤਿਆਰ ਹੋ ਗਿਆ ਹੈ। ਭਾਈ ਵਜੀਟ ਸਿੰਘ ਜੀ ਨੇ ਸੁਣ ਕੇ ਆਖਿਆ ਰਤਨ ਸਾਗ ਲੈ ਲੈ ਕੀ ਪਤਾ ਹੁੰਦਾ ਹੈ। ਸਤ ਰਤਨ ਸਿੰਘ ਜੀ ਨੇ ਭਾਈ ਜੀ ਦਾ ਬਚਨ ਮੰਨਕੇ ਸਾਗ ਲੈਕੇ ਸੰਤਾਂ ਆਖਿਆ

ਭਾਈ ਜੀ ਸਾਗ ਬਣਾ ਲੈਂਦੇ ਹਾਂ ਖਬਰੇ ਸਤਿਗੁਰੂ ਜੀ ਮੰਗ ਹੀ ਲੈਣ। ਰਤਨ ਤੇਰੀ ਮਰਜੀ ਤਾਂ ਠੀਕ ਹੈ ਬਣਾ ਲੈ। ਇਹ ਰਾਸ ਰਲੀ ਦੀਆਂ ਗਲਾਂ ਨੇ। ਸੰਤ ਰਤਨ ਸਿੰਘ ਜੀ ਨੇ ਸਾਗ ਚੀਰ ਚਾਰਕੇ। ਸਤਿਗੁਰਾਂ ਦੇ ਪ੍ਰਸਾਦਾ ਛਕਣ ਤੋਂ ਪਹਿਲਾਂ ਪਹਿਲਾਂ ਸਾਗ ਤਿਆਰ ਕਰਕੇ ਰਖ ਲਿਆ ਸੀ।

ਸ੍ਰੀ ਸਤਿਗੁਰੂ ਜੀ ਇਸ਼ਨਾਨ ਕਰਕੇ ਪ੍ਰਸਾਦਾ ਛਕਣ ਬੈਠੇ। ਰਤਨ ਸਿੰਘ ਨੇ ਪ੍ਰਸਦਾ ਛਕਣ ਵਾਸਤੇ ਅਗੇ ਜਾ ਰਖਿਆ। ਸਤਿਗੁਰਾ ਪ੍ਰਸਾਦੇ ਵਲ ਦੇਖਕੇ ਬਚਨ ਕੀਤਾ ਰਤਨ ਅਜ ਸਾਡਾ ਦਿਲ ਸਾਗ ਛਕਣ ਨੂੰ ਕਰਦਾ ਸੀ। ਸੰਤਾਂ ਅਰਜ ਕੀਤੀ ਗਰੀਬ ਨਿਵਾਜ ਜੀ ਸਾਗ ਹੈਗਾ ਏ ਮੈਂ ਹੁਣੇ ਲੈ ਆਉਂਦਾ ਹਾਂ ਜੀ। ਸੰਤਾਂ ਕੌਲੇ ਵਿਚ ਸਾਗ ਪਾ ਕੇ ਸਤਿਗੁਰਾਂ ਨੂੰ ਛਕਣ ਦੇ ਵਾਸਤੇ ਦਿਤਾ। ਸਤਿਗੁਰੂ ਜੀ ਸਾਗ ਛਕ ਕੇ ਬੜੇ ਪ੍ਰਸੰਨ ਹੋਏ। ਇਹ ਰਾਸ ਰਲੀ ਦੀਆ ਗਲਾਂ ਨੇ। ਇਸ ਵਾਸਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਈ ਵਾਰ ਬਚਨ ਕਰਿਆ ਕਰਦੇ ਸੀ ਕਿ ਸਾਡੀ ਰਾਸ ਰਲੀ ਹੋਈ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਗਰਮੀਆਂ ਵਿਚ ਜਦੋ ਮੰਡੀ ਦ੍ਰਸ਼ਨ ਦੇਣ ਦੀ ਕਿਰਪਾ ਕਰਿਆ ਕਰਦੇ ਸਨ, ਉਸ ਵਕਤ ਆਮ ਦੀਵਾਨ ਕੋਠੀ ਹੋਇਆ ਕਰਦੇ ਸਨ ਸਾਡੇ ਨਾਲ ਵਾਰੇ ਵਿਚ ਜਦੋਂ ਸਤਿਗੁਰਾਂ ਭਾਈ ਜੀ ਨੂੰ ਤੇ ਸੰਤ ਰਤਨ ਸਿੰਘ ਜੀ ਨੂੰ ਨਾਲ ਲੈਕੇ ਸ਼ਬਦ ਪੜਨੇ, ਪਤਾ ਨਹੀਂ ਸੀ ਲਗਦਾ ਕਿ ਤਿੰਨ ਸਰੀਰ ਬੋਲਦੇ ਕਿ ਇਕੋ ਹੀ ਬੋਲਦਾ ਹੈ। ਸੁਰਾਂ ਵਿਚ ਕੋਈ ਫਰਕ ਨਹੀਂ ਸੀ ਜਾਪਦਾ। ਐਸੀ ਏਹਨਾਂ ਦੀ ਰਾਸ ਰਲੀ ਸੀ। ਸੰਤ ਰਤਨ ਸਿੰਘ ਜੀ ਨੇ ਸਤਿਗੁਰਾਂ ਦੀ ਸੇਵਾ ਨੂੰ ਮੁਖ ਰਖ ਕੇ, ਹਰ ਇਕ ਸੇਵਾ ਕਰੀ ਜਾਣੀ। ਪਤਾ ਨਹੀਂ ਕਿਸ ਸੇਵਾ ਤੇ ਸਤਿਗੁਰਾਂ ਦਾ ਮਨ ਮੰਨ ਜਾਣਾ ਹੈ। ਮੇਰੇ ਸਾਰੇ ਪਾਪਾਂ ਦਾ ਨਾਸ਼ ਹੋ ਜਾਵੇਗਾ। ਸੰਤਾਂ ਨੇ ਸੇਵਾ ਕਰਨ ਵਾਲੀ ਜਗਾਂ ਤੇ ਖੜੇ ਹੋਕੇ ਆਪਣੇ ਬਸਤਰ ਵੀ ਸੇਵਕਾਂ ਵਾਲੇ ਹੀ ਰਖੇ ਸੀ।

ਸੰਤ ਰਤਨ ਸਿੰਘ ਜੀ ਨੇ ਸਾਰੀ ਉਮਰ ਪੂਰੀਆਂ ਬਾਹਾਂ ਵਾਲਾ

ਕੁੜਤਾ ਤੇ ਪਜਾਮਾ ਕਦੀ ਨਹੀਂ ਸੀ ਪਾਇਆ। ਇਕ ਪਗ ਇਕ ਕੁੜਤੀ ਤੇ ਕੁੜਤਾ, ਦੋ ਕਛਿਹਰੇ, ਪਰਨਾ, ਇਕ ਚਾਦਰ ਤੋਂ ਬਗੈਰ ਹੋਰ ਕੋਈ ਕਪੜਾ ਨਹੀਂ ਸੀ ਰਖਿਆ। ਮੈਂ ਸੰਤਾਂ ਦੇ ਇਸੇ ਤਰਾਂ ਹੀ ਦ੍ਰਸ਼ਨ ਕ੍ਰਦਾ ਰਿਹਾ ਹਾਂ। ਏਥੇ ਸੰਤੋਖੀਆ ਵਾਲੀ ਪੰਗਤੀ ਪੂਰੀ ਵਰਤਮਾਨ ਹੁੰਦੀ ਹੈ ਕਿ ਅੰਦਰ ਕਿਸੇ ਕਿਸਮ ਦੀ ਕੋਈ ਮੰਗ ਹੀ ਨਹੀਂ ਜਾਗਦੀ ਅਗੇ (ਦੁਨੀਆਂ ਤੋੜੇ ਬੰਦਨਾਂ) ਸਾਰਿਆ ਦੇ ਨਾਲੋਂ ਤੋੜ ਕੇ ਬੰਦਨ ਛਡਕੇ ਇਕ ਸਤਿਗੁਰਾਂ ਦੇ ਨਾਲ ਜੋੜਕੇ ਆਪਣੀ ਜਿੰਦਗੀ ਲੰਘਾ ਗਏ। ਹੋਰ ਕਿਸੇ ਪਾਸੇ ਵਲ ਧਿਆਨ ਨਹੀਂ ਕੀਤਾ ਸੰਤ ਰਤਨ ਸਿੰਘ ਜੀ ਦਾ ਅਮੀਰਾਂ ਤੇ ਗਰੀਬਾਂ ਦੇ ਘਰ ਵਿਚ ਮਾਈਆ ਤੇ ਬੀਬੀਆਂ ਨਾਲ ਲੰਗਰ ਦਾ ਸਾਰਾ ਕੰਮ ਹੋਇਆ ਕਰਦਾ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਦੇ ਨਾਲ ਸੰਤ ਇਸ ਤਰਾਂ ਨਿਕਲੇ ਜਿਸ ਤਰਾਂ ਮਖਣ ਦੇ ਵਿਚੋਂ ਵਾਲ ਨਿਕਲਦਾ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਸੰਤ ਰਤਨ ਸਿੰਘ ਜੀ ਮਨਾਲੀ ਗਏ। ਸਤਿਗੁਰਾਂ ਮਨਾਲੀ ਜਾਕੇ ਅਖੰਡ ਪਾਠ ਰਖਿਆ। ਸੰਤ ਰਤਨ ਸਿੰਘ ਜੀ ਰਾਤ ਨੂੰ ਭੁੰਜੇ ਇਕ ਪਤਲੀ ਸਫ ਵਛਾ ਕੇ ਉਪਰ ਆਪਣੀ ਪੁਰਾਣੀ ਚਾਦਰ ਲੈ ਕੇ ਬਰਾਜ ਗਏ। ਮੈਂ ਅਰਜ ਕੀਤੀ ਸੰਤ ਜੀ ਏਥੇ ਠੰਡ ਹੈ। ਕਪੜਾ ਹੋਰ ਲੈ ਲਵੋ ਨਾਲੇ ਮੰਜੇ ਤੇ ਬਰਾਜ ਜਾਵੋ। ਮੈਨੂੰ ਪਤਾ ਨਹੀਂ ਲਗਾ ਸੰਤਾਂ ਨੂੰ ਕੀ ਹੋਇਆ। ਇਕ ਵੇਰਾ ਹਾਏ ਆਖਿਆ ਤੇ ਰੋਣ ਲਗ ਪਏ। ਮੈਂ ਸੰਤਾਂ ਨੂੰ ਪੁਛਣ ਜੋਗਾ ਨਹੀਂ ਰਿਹਾ ਸੰਤ ਜੀ ਕਿਉਂ ਰੋਂਦੇ ਹੋ। ਸੰਤਾਂ ਵਲ ਵੇਖਕੇ ਮੇਰਾ ਮਨ ਭਰ ਆਇਆ। ਸੰਤਾਂ ਆਪੇ ਆਖਿਆ ਜਥੇ-ਦਾਰ ਜੀ ਮੈਂ ਹੁਣ ਮੰਜੇਤੇ ਸੌਣ ਜੋਗਾ ਨਹੀਂ ਰਿਹਾ। ਏ ਸੰਤਾਂ ਦੀ ਆਦਤਾਂ ਸੀ ਮੈਨੂੰ ਉਸ ਵਕਤ ਕਬੀਰ ਜੀ ਦੀ ਪੰਗਤੀ ਯਾਦ ਆ ਗਈ।

ਲਾਗੀ ਹੋਏ ਸੋ ਜਾਨੈ ਪੀੜ ॥

ਅਖੰਡ ਪਾਠ ਦੇ ਸਲੋਕ ਪੜਣੇ ਸ਼ੁਰੂ ਹੋ ਗਏ। ਸਤਿਗੁਰਾਂ ਆਖਿਆ

ਰਤਨ ਸਿੰਘ ਪ੍ਰਸਾਦ ਲਿਆਓ। ਸਤ ਬਚਨ ਜੀ ! ਮੈਂ ਸੰਤਾਂ ਦੇ ਨਾਲ ਲੰਗਰ ਵਿਚ ਸਾਂ। ਪ੍ਰਸਾਦ ਦਾ ਅਜੇ ਕੋਈ ਨਾਂ ਥੇ ਨਹੀ ਸੀ। ਸੰਤਾਂ ਲੰਗਰ ਵਿਚ ਆਕੇ ਮੈਨੂੰ ਆਖਿਆ ਜਥੇਦਾਰ ਜੀ ਤੁਸੀਂ ਜਰਾ ਲੰਬੇ ਹੋ ਜਾਵੋ। ਸੰਤਾਂ ਇਕ ਕੜਾਈ ਵਿਚ ਆਟਾ, ਖ਼ੰਡ, ਘਿਓ ਅੰਦਾਜੇ ਨਾਲ ਹੀ ਪਾਕੇ ਭੁੰਨਣ ਲਗ ਪਏ। ਪੰਜਾ ਸਤਾਂ ਮਿੰਟਾਂ ਦੇ ਵਿਚ ਆਟਾ ਭੁਜ ਗਿਆ। ਲਾਗੇ ਗਰਮ ਜਲ ਪਿਆ ਸੀ ਉਸਦੇ ਵਿਚੋਂ ਪਾਈ ਗਏ, ਹਲਾਈ ਗਏ ਦਸ ਮਿੰਟ ਲਗੇ ਸਨ। ਸੰਤ ਪ੍ਰਸਾਦ ਬਣਾ ਕੇ ਲੈ ਗਏ। ਏ ਸੰਤਾਂ ਤੇ ਸਤਿਗੁਰਾਂ ਦੀ ਕਿਰਪਾ ਸੀ। ਸੰਤ ਰਤਨ ਸਿੰਘ ਜੀ ਹਰ ਇਕ ਚੀਜ਼ ਬਣਾਉਣ ਵਿਚ ਬੜੇ ਹੁਸਿਆਰ ਸਨ।

ਇਕ ਦਫਾ ਸੰਤ ਰਤਨ ਸਿੰਘ ਜੀ ਨੂੰ ਸਰਪ ਨੇ ਲੱਤ ਦੇ ਉਪਰ ਡੰਗ ਮਾਰਿਆ। ਜਖਮ ਕਾਫੀ ਵਡਾ ਹੋ ਗਿਆ ਸੀ। ਪਰ ਸੰਤ ਜੀ ਇਸ ਜਖਮ ਦੀ ਪ੍ਰਵਾਹ ਨਾ ਕਰਦੇ ਹੋਏ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਵਿਚ ਉਸੇ ਤਰਾਂ ਲਗੇ ਰਹੇ ਸਨ। ਇਤਨੀ ਤਕਲੀਫ ਹੁੰਦਿਆ ਹੋਇਆ ਵੀ ਸੇਵਾ ਦੇ ਵਿਚ ਕੋਈ ਫਰਕ ਨਾ ਪੈਣ ਦਿਤਾ। ਸੰਤ ਰਤਨ ਸਿੰਘ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸੇਵਾ ਕਰਦਿਆ ਨੇ 35 ਸਾਲ ਗੁਜਾਰੇ ਅਤੇ ਤਨ ਮਨ ਲਗਾ ਕੇ ਸੇਵਾ ਕੀਤੀ। ਆਖਰ ਉਹ ਵਕਤ ਆ ਗਿਆ। ਜੋ ਸਤਿਗੁਰਾਂ ਲਿਖਿਆ ਹੈ।

ਜ ਆਇਆ ਸੋ ਚਲਸੀ ਸਭਿ ਕੋ ਵਾਰੀ ਆ॥

ਜੋ ਵੀ ਇਸ ਮਾਤ ਲੋਕ ਤੇ ਆਇਆ ਹੈ। ਉਸ ਨੇ ਜਾਣਾ ਜ਼ਰੂਰ ਹੈ। ਜਦੋਂ ਵਾਰੀ ਆਉਣੀ ਹੈ। ਵਾਰੀ ਆਪੋ ਆਪਣੀ ਸਭ ਨੇ ਹੀ ਜਾਣਾ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਦੇ 12 ਸਾਲ ਮਗਰੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸੇਵਾ ਕਰਦੇ ਹੋਏ ਸੰਮਤ (੨੦੨੮) ਬਿ: ਨੂੰ ਸੰਨ 1972 ਵਿਚ 49 ਸਾਲ ਦੀ ਉਮਰ ਭੋਗਕੇ ੧੦ ਚੇਤਰ ਨੂੰ ਦਿਲੀ ਸੇਠ ਤਰਲੋਕ ਸਿੰਘ ਜੀ ਦੀ ਕੋਠੀ ਚੜ੍ਹਾਈ ਕਰ ਗਏ ।

ਸੰਤਾਂ ਦੀ ਚੜ੍ਹਾਈ ਕਰ ਜਾਣ ਦੇ ਮਗਰੋਂ ੨੫ ਚੇਤਰ ਸੰਮਤ (੨੦੨੮) ਨੂੰ ਸੇਠ ਤਰਲੋਕ ਸ਼ਿੰਘ ਜੀ ਦੀ ਕੋਠੀ ਪੂਸਾ ਰੋਡ, ਦਿਲੀ ਮੇਲਾ ਕੀਤਾ ਗਿਆ । ਜਿਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸਵੇਰੇ ਆਸ਼ਾ ਜੀ ਦੀ ਵਾਰ ਦਾ ਕੀਰਤਨ ਸੰਤ ਦਰਸ਼ਨ ਸਿੰਘ ਜੀ ਤੇ ਸੰਤ ਖਜਾਨ ਸਿੰਘ ਜੀ ਨੇ ਕੀਤਾ। ਦਿਨੇ ਹਲੇ ਦੇ ਦੀਵਾਨ ਸੰਤ ਕਰਮ ਜੀ ਬਾਲਮ, ਗਿਆਨੀ ਗੁਰਬਖਸ਼ ਸਿੰਘ ਜੀ ਦਿਲੀ, ਜਥੇਦਾਰ ਦਰਸ਼ਨ ਸਿੰਘ ਜੀ ਦਿਲੀ, ਜਥੇਦਾਰ ਪ੍ਰੀਤਮ ਸਿੰਘ ਜੀ, ਜਥੇਦਾਰ ਦਲੀਪ ਸਿੰਘ ਜੀ ਸੰਤ ਨਗਰ, ਜਥੇਦਾਰ ਸੰਤ ਪੂਰਨ ਸਿੰਘ ਜੀ ਨੇ ਭਧਾਨੇਆ ਵਾਲਿਆ ਨੇ ਤੇ ਸਾਰੇ ਜਥੇਦਾਰਾਂ ਨੇ ਸੰਤ ਰਤਨ ਸਿੰਘ ਜੀ ਦੀ ਯਾਦ ਵਿਰ ਕੀਰਤਨ ਕੀਤਾ।

ਸ਼ਾਮ ਦੇ ਵਕਤ ਸਤਿਗੁਰਾਂ ਦੀ ਹਜ਼ੂਰੀ ਵਿਚ ਸੰਤ ਦਰਸ਼ਨ ਸਿੰਘ ਜੀ ਤੇ ਸੰਤ ਖਜਾਨ ਸਿੰਘ ਜੀ ਨੇ ਕੀਰਤਨ ਦਾ ਰੰਗ ਬੰਨਿਆ। ਅੰਤਮ ਪਾਠਾਂ ਦੇ ਭੋਗ ਪਾਏ ਗਏ। ਸਭ ਰਸਨਾ ਤੇ ਸੰਤਾਂ ਦੀ ਸੇਵਾ ਦੀ ਚਰਚਾ ਸੀ।

(ਜਥੇਦਾਰ ਸੇਵਾ ਸਿੰਘ ਮੰਡੀ)

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



# ਸੰਤ ਪ੍ਰੀਤਮ ਸਿੰਘ ਜੀ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

# ਸੰਤ ਪ੍ਰੀਤਮ ਸਿੰਘ ਜ਼ੀ

## (ਤਿਨ ਧਨਿ ਜਲੇਦੀ ਮਾਓ ਆਏ ਸਫਲ ਸੇ)

ਫਰੀਦ ਜੀ ਨੇ ਆਪਣੀ ਬਾਣੀ ਵਿਚ ਦਸਿਆ ਹੈ ਕਿ ਉਹ ਮਾਤਾਵਾਂ ਧੰਨਤਾਯੋਗ ਹਨ ਤੇ ਉਹਨਾਂ ਦਾ ਦੁਨੀਆਂ ਤੇ ਆਉਣਾ ਸਫਲ ਹੈ, ਜਿਹਨਾਂ ਦੇ ਪੁੱਤਰ ਨਾਮ ਜਪਦੇ ਹਨ । ਨਾਮ ਜਪਕੇ ਆਪਣਾ ਜਨਮ ਸਫਲਾ ਕਰ ਜਾਂਦੇ ਹਨ । ਦੁਨੀਆਂ ਵਿੱਚ ਉਹਨਾਂ ਦਾ ਸਦਾ ਵਾਸਤੇ ਨਾਮ ਰਹਿ ਜਾਂਦਾ ਹੈ ।

ਜਿਹੜਾ ਵੀ ਬੱਚਾ ਭਜਨ ਬਦੰਗੀ ਕਰਨ ਵਾਲਾ, ਚੰਗੇ ਨੇਕ ਖਿਆਲਾਂ ਵਾਲਾ ਸਤਿਗੁਰਾਂ ਦੀ ਹਾਜਰੀ ਵਿੱਚ ਰਹਿਕੇ ਸੇਵਾ ਤੇ ਭਗਤੀ ਕਰਨ ਵਾਲਾ ਹੋਵੇ । ਤਨ, ਮਨ ਤੇ ਧਨ ਆਪਣੇ ਸਤਿਗੁਰਾਂ ਤੋਂ ਵਾਰਨ ਵਾਲਾ ਹੋਵੇ ਉਸ ਬੱਚੇ ਦਾ ਦੁਨੀਆਂ ਉਪਰ ਆਉਣਾ ਸਫਲ ਹੈ । ਉਹਨਾਂ ਦੀਆਂ ਮਾਤਾਵਾਂ ਦਾ ਵੀ ਦੁਨੀਆਂ ਉਪਰ ਆਉਣਾ ਸਫਲ ਹੈ । ਸਦਾ ਵਾਸਤੇ ਦੁਨੀਆਂ ਉਪਰ ਨਾਮ ਰੌਸ਼ਨ ਹੋਇਆ ਕਰਦਾ ਹੈ । ਉਹਨਾਂ ਬੱਚਿਆਂ ਤੇ ਮਾਤਾਵਾਂ ਦਾ ਜਿਨ੍ਹਾਂ ਦੇ ਬੱਚਾ ਹੀ ਕੋਈ ਨਹੀਂ ਹੈ, ਉਹ ਮਾਤਾਵਾਂ ਧੰਨਤਾ ਤੋਂ ਰਹਿ ਗਈਆਂ ਅਤੇ ਨਾਂ ਬੱਚਿਆਂ ਨੂੰ ਸਫਲਤਾ ਮਿਲ ਸਕੀ ।

ਇਸ ਅਕਾਲ ਪੁਰਖ ਦੀ ਰਚਨਾ ਵਿਚ ਜਿਲੇ ਜਲੰਧਰ ਵਿਚ ਪੱਦੀ ਖਾਲਸਾ ਨਗਰ ਹੈ ਇਸੇ ਨਗਰ ਦੇ ਰਹਿਣ ਵਾਲੇ ਬਾਬਾ ਦਲੇਲ ਸਿੰਘ ਜੀ, ਇਹਨਾਂ ਦੇ ਘਰੋਂ ਮਾਤਾ ਅਤਰ ਕੌਰ ਜੀ ਸਨ । ਜਿਹਨਾਂ ਦੇ ਉਦਰ ਤੋਂ ਇਕ ਲੜਕੇ ਦਾ ਜਨਮ ਹੋਇਆ ਜਿਸ ਦਾ ਨਾਮ ਠਾਕੁਰ ਸਿੰਘ

ਰੱਖਿਆ ਗਿਆ। ਜ਼ਿਲਾ ਜਲੰਧਰ ਦੇ ਨਗਰ ਦੁਸਾਂਝਾਂ ਛੋਟੀਆਂ ਦੇ ਰਹਿਣ ਵਾਲੇ ਬਾਬਾ ਗੰਡਾ ਸਿੰਘ ਜੀ, ਇਹਨਾਂ ਦੇ ਘਰੋਂ ਮਾਤਾ ਪ੍ਰਮੇਸਰੀ ਜੀ ਦੇ ਉਦਰ ਤੋਂ ਇਕ ਲੜਕੀ ਦਾ ਜਨਮ ਹੋਇਆ ਜਿਸ ਦਾ ਨਾਮ ਜਵਾਲਾ ਕੌਰ ਰੱਖਿਆ ਗਿਆ। ਇਸ ਜਵਾਲਾ ਕੌਰ ਜੀ ਦਾ ਅਨੰਦ ਪੱਦੀ ਖਾਲਸਾ ਰਹਿਣ ਵਾਲੇ ਠਾਕੁਰ ਸਿੰਘ ਜੀ ਨਾਲ ਹੋਇਆ। ਅੱਗੋਂ ਇਹਨਾਂ ਦੇ ਗ੍ਰਹਿ ਵਿਖੇ 6 ਲੜਕੇ ਤੇ ਇਕ ਲੜਕੀ ਦਾ ਜਨਮ ਹੋਇਆ। ਪਹਿਲੇ ਸੰਤ ਪ੍ਰੀਤਮ ਸਿੰਘ ਜੀ ਤੇ ਸੰਤ ਰਤਨ ਸਿੰਘ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੇਵਕ ਲਾਂਗਰੀ। ਬੀਬੀ ਰਤਨ ਕੌਰ, ਸੰਤ ਅਜੀਤ ਸਿੰਘ ਜੀ, ਸੰਤ ਬੁਧ ਸਿੰਘ ਜੀ, ਸੰਤ ਗੁਰਮੀਤ ਸਿੰਘ ਜੀ ਤੇ ਸੰਤ ਅਵਤਾਰ ਸਿੰਘ ਜੀ।

ਸੰਤ ਪ੍ਰੀਤਮ ਸਿੰਘ ਜੀ ਦਾ ਜਨਮ ਨਾਨਕੇ ਨਗਰ ਦੁਸਾਂਝਾਂ ਛੋਟੀਆਂ ਵਿਖੇ (ਸੰਮਤ 1964 ਬਿ:) ਸੰਨ 1907 ਮਾਘੀ ਵਾਲੇ ਦਿਨ ਨਾਨਕੇ ਘਰ ਹੋਇਆ,ਜਨਮ ਸਮੇਂ ਸੰਤ ਪ੍ਰੀਤਮ ਸਿੰਘ ਜੀਨੂੰ ਸੰਤ ਅਨੋਖ ਸਿੰਘ ਜੀ ਮਜਬੀ ਪਿੰਡ ਭਰਮ ਮੁਜਾਰਾ ਦੇ ਰਹਿਣ ਵਾਲਿਆਂ ਨੇ ਭਜਨ ਦਿਤਾ।

ਦੁਨਿਆਵੀ ਮਰਯਾਦਾ ਅਨੁਸਾਰ ਵੱਡੇ ਲੜਕੇ ਦੀ ਮਾਤਾ ਪਿਤਾ ਜੀ ਵਲੋਂ ਖੁਸ਼ੀ ਜਿਆਦਾ ਮਨਾਈ ਜਾਇਆ ਕਰਦੀ ਹੈ। ਇਸ ਵਾਸਤੇ ਸੰਤ ਪ੍ਰੀਤਮ ਸਿੰਘ ਜੀ ਦੇ ਜਨਮ ਦੀ ਮਾਤਾ ਪਿਤਾ ਵਲੋਂ ਖੁਸ਼ੀ ਬੜੀ ਮਨਾਈ ਗਈ। ਰਿਸ਼ਤੇਦਾਰਾਂ ਸਬੰਧੀਆਂ ਬੜੀਆਂ ਖੁਸ਼ੀਆਂ ਭਰੀਆਂ ਆਣ ਆਣਕੇ ਵਧਾਈਆਂ ਦਿਤੀਆਂ। ਖੁਸ਼ੀ ਵਿਚ ਗੁੜ ਤੇ ਪਤਾਸੇ ਵੰਡੇ ਗਏ।

---

ਨੋਟ : ਜਿਸ ਵਕਤ ਸੰਤਾਂ ਦਾ ਜਨਮ ਹੋਇਆ ਸੀ ਉਸ ਵਕਤ ਸੰਤ ਅਨੋਖ ਸਿੰਘ ਜੀ ਨੇ ਪਿੰਡ ਵਿਚ ਦੀਵਾਨ ਲਗਾਇਆ ਹੋਇਆ ਸੀ ਉਸ ਦੀਵਾਨ ਵਿਚ ਵੱਜਦੀ ਢੋਲਕੀ ਦੀ ਅਵਾਜ ਸੰਤਾਂ ਦੇ ਕੰਨਾਂ ਵਿਚ ਘਰ ਕਰਕੇ ਬੈਠ ਗਈ ਸੀ।

ਵਾਲੀ ਪੰਗਤੀ ਸਫਲ ਹੋਈ। ਸੰਤਾਂ ਨੂੰ ਪਿਤਾ ਜੀ ਨੇ ਛੋਟੀ ਅਵਸਥਾ ਵਿਚ ਸਕੂਲੇ ਪੜਨੇ ਪਾ ਦਿਤਾ। ਸੱਤਕੁ ਜਮਾਤਾਂ ਸੰਤਾਂ ਨੇ ਪੜਾਈ ਕੀਤੀ ਫੇਰ ਲੱਕੜੀ ਦਾ ਕੰਮ ਕਰਨ ਲੱਗ ਪਏ। ਇਸ ਅਵਸਥਾ ਵਿਚ ਸੰਤਾਂ ਨੇ ਜਿਥੇ ਕਿਤੇ ਵੀ ਬੈਠਣਾ ਆਪਣੇ ਪੱਟਾਂ ਤੇ ਹੱਥ ਮਾਰਕੇ ਸ਼ਬਦ ਪੜ੍ਹਦੇ ਰਿਹਾ ਕਰਨਾ। ਸ਼ਬਦ ਪੜ੍ਹਨ ਦਾ ਸ਼ੌਕ ਬਚਪਨ ਤੋਂ ਹੀ ਸੰਤਾਂ ਨੂੰ ਸੀ। ਫਿਰ ਸੂਬੇ ਦਸੌਂਧਾ ਸਿੰਘ ਜੀ ਦੀ ਸੰਗਤ ਕਰਨ ਲੱਗ ਪਏ। ਸੂਬਾ ਜੀ ਨਾਲ ਦੀਵਾਨਾਂ ਵਿੱਚ ਜਾਣਆਉਣ ਲੱਗ ਪਏ। ਸਬਦ ਪੜ੍ਹਣ ਦਾ ਸ਼ੌਕ ਤਾਂ ਪਹਿਲਾਂ ਹੀ ਸੀ ਆਸਤੇ 2 ਸ਼ਬਦ ਪੜ੍ਹਨ ਲੱਗ ਪਏ। ਸਤਿਗੁਰਾਂ ਦੀ ਕਿਰਪਾ ਦੇ ਨਾਲ ਸੁਰ ਨਿਕੇ ਹੁੰਦਿਆਂ ਤੋਂ ਹੀ ਬੜਾ ਰਸੀਲਾ ਸੀ। ਜੋ ਅਖੀਰ ਤਕ ਰਿਹਾ।

ਜਿਸ ਵਕਤ ਸੰਤਾਂ ਦੀ ਉਮਰ 15 ਸਾਲ ਦੀ ਹੋਈ। ਧੰਨੋਵਾਲੀ ਦੇ ਰਹਿਣ ਵਾਲੇ ਬਾਬਾ ਲੱਖਾ ਸਿੰਘ ਜੀ ਉਨ੍ਹਾਂ ਦੇ ਘਰੋਂ ਮਾਤਾ ਮਾਲਾ ਜੀ ਦੀ ਕੁਖੋਂ ਇਕ ਲੜਕੀ ਦਾ ਜਨਮ ਸੰਨ 1911 (ਸੰਮਤ 1968) ਵਿਚ ਹੋਇਆ, ਜਿਸ ਦਾ ਨਾਮ ਅਮਰ ਕੌਰ ਰੱਖਿਆ। ਇਸ ਬੀਬੀ ਦੀ ਮੰਗਣੀ 11 ਸਾਲ ਦੀ ਉਮਰ ਵਿਚ ਸੰਤ ਪ੍ਰੀਤਮ ਸਿੰਘ ਜੀ ਨਾਲ ਹੋ ਗਈ। ਇਸ ਤੋਂ ਮਗਰੋ ਸੰਤਾਂ ਦਾ ਅਨੰਦ ਕਾਰਜ (ਸੰਮਤ 1982) ਸੰਨ 1924 ਵਿਚ ਸੇਹਰੇ ਬੰਨ ਕੇ ਵਾਜਿਆਂ ਨਾਲ ਹੋਇਆ। ਸੰਤਾਂ ਵਲੋਂ ਅਨੰਦ ਦੇ ਸਮੇਂ ਤੇ ਕੀਰਤਨ ਕੀਤਾ ਗਿਆ ਸੀ। ਦੂਸਰੇ ਪਾਸੇ ਬਾਬਾ ਲੱਖਾ ਸਿੰਘ ਜੀ ਵਲੋਂ ਵੇਸਵਾ ਦਾ ਨਾਚ ਹੋਇਆ ਤੇ ਨਕਲਾਂ ਕਰਵਾਈਆਂ ਗਈਆਂ। ਸੰਤਾਂ ਦੇ ਫੇਰੇ ਉਸ ਵਕਤ ਸ੍ਰੀ ਗ੍ਰੰਥ ਸਾਹਿਬ ਨਾਲ ਕੀਤੇ ਗਏ ਸਨ। ਸੰਤਾਂ ਦੇ ਸਹੁਰੇ ਕਾਫੀ ਖੁੱਲੇ ਸਿਖ ਸਨ। ਅਨੰਦ ਤੋਂ ਇਕ ਸਾਲ ਮਗਰੋਂ ਸੰਤਾਂ ਨੇ ਸੂਬਾ ਦਸੌਂਧਾ ਸਿੰਘ ਜੀ ਪਾਸੋਂ ਭਜਨ ਪੁਛ ਲਿਆ ਸੀ। ਸੰਨ 1929 (ਸੰਮਤ 1986 ਬਿ:) ਵਿੱਚ ਸੰਤਾਂ ਦਾ ਮੁਕਲਾਵਾ ਆ ਗਿਆ ਤੇ ਸੰਤ ਗ੍ਰਿਸਤੀ ਬਣ ਜੀਵਨ ਵਿਚ ਰੁਝ ਗਏ।

ਸੰਤ ਫਿਰ ਸੂਬਾ ਦਸਧਾ ਸਿੰਘ ਜੀ ਨਾਲ ਦੀਵਾਨਾਂ ਵਿਚ ਆਉਣ ਜਾਣ ਲੱਗ ਪਏ ਤੇ ਪੱਗ ਸਿਧੀ ਕਰ ਲਈ ਤੇ ਕੀਰਤਨ ਵੀ ਕਰਨ ਲੱਗ ਪਏ। ਸੰਤਾਂ ਦੇ ਸਹੁਰੇ ਬਾਬਾ ਲੱਖਾਂ ਸਿੰਘ ਜੀ ਨੂੰ ਪਤਾ ਲੱਗਾ ਕਿ ਪ੍ਰੀਤਮ ਸਿੰਘ ਨਾਮਧਾਰੀ ਬਣ ਗਿਆ ਹੈ। ਉਸਨੇ ਆਪਣੀ ਲੜਕੀ ਨੂੰ ਮਿਲਣਾ ਛੱਡ ਦਿਤਾ ਸੀ। ਸੰਤ ਜੀ ਜਦੋਂ ਵੀ ਸਹੁਰੇ ਘਰ ਜਾਂਦੇ ਸਹੁਰਿਆਂ ਦੇ ਘਰ ਕਦੀ ਵੀ ਪ੍ਰਸ਼ਾਦਾ ਨਾ ਛਕਦੇ।

ਸੰਤਾਂ ਦੇ ਸਹੁਰਿਆਂ ਦੇ ਘਰ ਦੇ ਕੋਲ ਇਕ ਨਾਮਧਾਰੀ ਸੰਤ ਰਤਨ ਸਿੰਘ ਜੀ ਦਾ ਘਰ ਸੀ। ਜਦੋਂ ਵੀ ਸਹੁਰੇ ਘਰ ਜਾਂਦੇ ਪ੍ਰਸਾਦਾ ਸੰਤ ਰਤਨ ਸਿੰਘ ਜੀ ਦੇ ਘਰੋਂ ਛਕਿਆ ਕਰਦੇ ਸਨ। ਸੰਤਾਂ ਦਾ ਸਹੁਰਾ ਬਾਬਾ ਲੱਖਾ ਸਿੰਘ ਜੀ ਲੜਕੀ ਦਾ ਅਨੰਦ ਹੋਣ ਤੋਂ 22 ਸਾਲ ਪਿਛੋਂ ਚੜਾਈ ਕਰਨ ਤੋਂ ਥੋੜਾ ਚਿਰ ਪਹਿਲਾਂ ਲੜਕੀ ਦੇ ਘਰ ਆਕੇ ਲੜਕੀ ਨੂੰ ਮਿਲਿਆ, ਇਸ ਘਰ ਦੀ ਰਹਿਣੀ ਬਹਿਣੀ ਤੇ ਮਰਯਾਦਾ ਦੇਖਕੇ ਬੜਾ ਪ੍ਰਸੰਨ ਹੋਇਆ ਤੇ ਆਪਣੀ ਘਰ ਵਾਲੀ ਨੂੰ ਆਖਿਆ 'ਮਾਲਾ ਅਸੀਂ ਤਾਂ ਇਤਨਾ ਚਿਰ ਬੜੇ ਭੁਲਕੇ ਫਿਰਦੇ ਰਹੇ ਹਾਂ।' ਮੇਰੀ ਨਿਗਾ ਵਿਚ ਸਾਰੀ ਦੁਨੀਆ ਤੇ ਨਾਮਧਾਰੀਆਂ ਵਰਗਾ ਉਚਾ ਤੇ ਸੁਚਾ ਹੋਰ ਕੋਈ ਪੰਥ ਨਜਰ ਨਹੀਂ ਆਇਆ। ਜੇਹੜੀ ਨਾਮਧਾਰੀਆਂ ਦੀ ਸੁੱਚ ਸੋਧ ਹੈ। ਨਲਕੇ ਦਾ ਪਾਣੀ ਨਹੀਂ ਪੀਂਦੇ। ਕਿਸੇ ਦੇ ਹੱਥ ਦਾ ਨਹੀਂ ਛਕਦੇ। ਭਜਨ ਬੰਦਗੀ ਕਰਦੇ ਹਨ। ਇਹ ਕੁਝ ਦੇਖਕੇ ਮੇਰਾ ਮਨ ਬੜਾ ਪ੍ਰਸੰਨ ਹੋਇਆ ਹੈ। ਇਸ ਤਰਾਂ ਦੇ ਬਚਨ ਕਰਨ ਤੋਂ ਥੋੜੇ ਸਮੇਂ ਪਿਛੋਂ ਬਾਬਾ ਲੱਖਾ ਸਿੰਘ ਜੀ ਚੜਾਈ ਕਰ ਗਏ।

ਸੰਤਾਂ ਉਪਰ ਸੂਬਾ ਜੀ ਦੀ ਸੰਗਤ ਦਾ ਬੜਾ ਅਸਰ ਪਿਆ। ਸੂਬਾ ਜੀ ਨੇ ਕ੍ਰਿਪਾ ਕਰਦਿਆਂ ਹੋਇਆਂ ਸੰਤਾਂ ਨੂੰ ਨਾਲ ਖੜ੍ਹਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਵਾ ਦਿਤੇ ਤੇ ਨਾਮਧਾਰੀ ਪੰਥ ਵਿਚ ਸੰਤਾਂ ਦਾ ਆਉਣਾ ਜਾਣਾ ਬਣ ਗਿਆ। ਸੰਤ ਜੀ ਲਕੜੀ ਦੇ ਕੰਮਦੇ ਬੜੇ ਕਾਰੀ-

ਗਰ ਸਨ ਤੇ ਆਪਣਾ ਕੰਮ ਕਾਰ ਕਰਨ ਲਈ ਦੂਸਰੇ ਸ਼ਹਿਰਾਂ ਵਿਚ ਵੀ ਜਾਂਦੇ ਰਹਿੰਦੇ ਸਨ। ਜੇਹਲਮ, ਲਾਹੌਰ ਰਾਵਲਪਿੰਡੀ ਆਦਿ ਸ਼ਹਿਰਾਂ ਵਿਚ ਕਾਫੀ ਸਮਾਂ ਕੰਮ ਕੀਤਾ। ਐਸੇ ਹੀ ਸਮੇਂ ਵਿਚ ਥੋੜੇ ਥੋੜੇ ਸ਼ਬਦ ਵੀ ਪੜ੍ਹਨ ਲਗ ਪਏ। ਸ੍ਰੀ ਸਤਿਗੁਰਾਂ ਦੀ ਕਿਰਪਾ ਹੋਣ ਲੱਗ ਪਈ। ਜਥਾ ਬਣਾਕੇ ਨਾਲੇ ਕੰਮ ਕਰਨਾ ਅਤੇ ਨਾਲੇ ਕੀਰਤਨ ਕਰਨਾ।

ਇਹ ਸੰਤਾਂ ਦੀ ਇਕ ਖ਼ੁਰਾਕ ਬਣ ਗਈ ਸੀ। ਦਿਨੇ ਕੰਮ ਕਰਨਾ ਰਾਤ ਨੂੰ ਕੀਰਤਨ ਕਰਨਾ। ਸਤਿਗੁਰਾਂ ਦੀ ਬੜੀ ਕਿਰਪਾ ਹੋ ਗਈ ਸੰਤਾਂ ਦਾ ਜਥਾ ਚੰਗਾ ਬਣ ਗਿਆ ਸੀ। ਫੇਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਕੀਰਤਨ ਕਰਨ ਵਾਲੇ ਬਣ ਗਏ ਤੇ ਕੀਰਤਨ ਕਰਨ ਲੱਗ ਪਏ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬੜੀਆਂ ਖੁਸ਼ੀਆਂ ਮਿਲਣ ਲੱਗ ਪਈਆਂ। ਸਾਰਾ ਨਾਮਧਾਰੀ ਪੰਥ ਸੰਤਾਂ ਦਾ ਜਾਣੂ ਹੋ ਗਿਆ। ਸੰਤਾਂ ਦੇ ਕੀਰਤਨ ਦੀਆਂ ਸਾਰੇ ਨਾਮਧਾਰੀ ਪੰਥ ਵਿਚ ਧੁਮਾਂ ਪੈ ਗਈਆਂ। ਸਤਿਗੁਰਾਂ ਦੀ ਕ੍ਰਿਪਾ ਨਾਲ ਸੰਤਾਂ ਦਾ ਸੁਰ ਬੜਾ ਸੁਰੀਲਾ ਸੀ। ਹਰ ਇਕ ਸਰੋਤੇ ਨੂੰ ਆਪਣੇ ਵੱਲ ਖਿਚਦਾ ਸੀ।

ਸੰਨ 1947 (ਸੰਮਤ 2004 ਬਿ.) ਦਾ ਸਮਾਂ ਸੀ ਜਦੋਂ ਮੈਂ ਸੰਤਾਂ ਦਾ ਕੀਰਤਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਅੰਮ੍ਰਿਤਸਰ ਨਾਮਧਾਰੀ ਧਰਮਸ਼ਾਲਾ ਦੇ ਵਿਚ ਸੁਣਿਆ ਸੀ। ਸੰਤਾਂ ਦੇ ਕੀਰਤਨ ਦਾ ਮੇਰੇ ਹਿਰਦੇ ਤੇ ਇਤਨਾ ਅਸਰ ਪਿਆ ਕਿ ਮੇਰਾ ਦਿਲ ਕਰੇ ਕਿ ਮੈਂ ਸੰਤਾਂ ਦੇ ਨਾਲ ਹੀ ਚਲਿਆ ਜਾਵਾਂ। ਨਾਲ ਜਾਣ ਵਾਲੀ ਗੱਲ ਤੋਂ ਤਾਂ ਮੈਂ ਰਹਿ ਗਿਆ ਪਰ ਸੰਤਾਂ ਦਾ ਵਾਰਾ ਮੇਰੇ ਅੰਦਰ ਚੰਗੀ ਤਰਾਂ ਵਸ ਗਿਆ ਸੀ। ਮੈਨੂੰ ਵੀ ਵਾਰਾ ਲਾਉਣ ਦੀ ਲਗਣ ਲਗ ਗਈ ਤੇ ਸਿਖਣਾ ਸ਼ੁਰੂ ਕਰ ਦਿਤਾ। ਦੂਸਰੀ ਵਾਰ ਲਹੌਰ ਸਿੰਘ ਪੂਰੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਬਸੰਤ ਪੰਚਵੀਂ ਦਾ ਮੇਲਾ ਸੀ। ਸੰਤਾਂ ਦੇ ਵਾਰੇ ਦੇ ਰਸ ਦਾ ਖਿਚਿਆ

ਹੋਇਆ ਮੈਂ ਅੰਮ੍ਰਿਤਸਰ ਤੋਂ ਵਾਰੇ ਦਾ ਕੀਰਤਨ ਸੁਨਣ ਗਿਆ ਸਾਂ। ਐਸੇ ਤਰਾਂ ਸੰਤ ਸ਼ਹਿਰਾਂ ਤੇ ਨਗਰਾਂ ਵਿਚ ਕੀਰਤਨ ਕਰਦੇ ਸਨ। ਸ੍ਰੀ ਭੈਣੀ ਸਾਹਿਬ ਵੱਡਿਆਂ 2 ਮੇਲਿਆਂ ਵਿਚ ਸੰਤ ਆਸਾ ਦੀ ਵਾਰ ਦਾ ਕੀਰਤਨ ਵਾਰੇ ਦੇ ਰੂਪ ਵਿਚ ਕਰਿਆ ਕਰਦੇ ਸਨ। ਉਸ ਵਕਤ ਸੰਤਾਂ ਦੇ ਜਥੇ ਵਿਚ ਲੋਹਾਰਾਂ ਵਾਲੇ ਸਾਰੇ ਸਰੀਰ, ਪਧਾਣਿਆ ਵਾਲੇ, ਸ਼ਾਹਪੁਰ ਵਾਲੇ ਤੇ ਪੱਦੀ ਖਾਲਸਾ ਵਾਲੇ ਸੰਤਾਂ ਦੇ ਭਰਾ ਅਤੇ ਫਗਵਾੜੇ ਵਾਲੇ ਇਹ ਸਾਰੇ ਸਰੀਰ ਹੋਇਆ ਕਰਦੇ ਸਨ।

ਸ਼ੁਰੂ ਵਿਚ ਸੰਤਾਂ ਦੇ ਕੀਰਤਨ ਕਰਨ ਸਮੇਂ ਸੰਤ ਗੁਰਦਿਆਲ ਸਿੰਘ ਜੀ ਵਾਜਾ ਵਜਾਇਆ ਕਰਦੇ ਸਨ। ਇਹ ਸੰਤ ਗੁਰਦਿਆਲ ਸਿੰਘ ਜੀ ਲੋਹਾਰੇ ਦੇ ਸਨ। ਸੰਤਾਂ ਦੇ ਨਾਲ ਕੀਰਤਨ ਵਿਚ ਗਿਆਨੀ ਗਿਆਨ ਸਿੰਘ ਜੀ ਭਧਾਣਿਆਂ ਵਾਲੇ ਆਮ ਤੌਰ ਤੇ ਢੋਲਕੀ ਵਜਾਇਆ ਕਰਦੇ ਸਨ। ਗਿਆਨੀ ਜੀ ਦੀ ਢੋਲਕ ਵੀ ਸਰੋਤਿਆਂ ਦੇ ਅੰਦਰਾਂ ਨੂੰ ਖਿਚ ਪਾਇਆ ਕਰਦੇ ਸਨ। ਸੰਤ ਗੁਰਦਿਆਲ ਸਿੰਘ ਜੀਦੇ ਵਾਜੇ ਦੀਆਂ ਰੀਤਾਂ ਤੇ ਸ਼ਾਨਾਂ ਕਈ ਸਰੋਤਿਆਂ ਨੂੰ ਮਸਤਾਨਿਆਂ ਕਰ ਦੇਦੀਆਂ ਸਨ। ਇਸ ਮਸਤੀ ਵਿਚ ਆਕੇ ਸੰਤ ਮੋਹਣ ਸਿੰਘ ਜੀ ਨੇ ਆਪਣੇ ਪੈਰਾਂ ਨਾਲ ਘੁੰਗਰੂ ਬੰਨਕੇ ਵਾਰੇ ਦੇ ਰੰਗ ਵਿਚ ਮਸਤ ਹੋਕੇ ਨਿਰਤਕਾਰੀ ਕਰਨੀ ਤੇ ਰੰਗ ਵਿਚ ਆਕੇ ਆਖਣਾ ਵਾਹ ਵਾਹ ਵਾਹ ਏ ਸੰਤਾਂ ਦੇ ਵਾਰੇ ਦਾ ਰਸ। ਜਿਸਦੇ ਕੰਨਾਂ ਵਿਚ ਸੁਨਾਈ ਦੇਦੀ ਸੀ। ਸੰਤਾਂ ਦੇ ਵਾਰੇ ਦੀ ਅਵਾਜ਼ ਉਹ ਬੜੀ ਦੂਰ ਤੋਂ ਹੀ ਖਿਚੇ ਆਉਂਦੇ ਸਨ।

ਮੈਨੂੰ ਯਾਦ ਹੈ ਸ੍ਰੀ ਭੈਣੀ ਸਾਹਿਬ ਮੇਲਾ ਸੀ ਉਸ ਵਕਤ ਜਥੇਦਾਰਾਂ ਦੀ ਮਰਯਾਦਾ ਸੀ ਕਿ ਸ੍ਰੀ ਭੈਣੀ ਸਾਹਿਬ ਵਿਚ ਕੀਰਤਨ ਕਰਦਿਆ ਜਾਣਾ ਪਹਿਲੇ ਉਸ ਦਿਨ ਸੰਤ ਅਤਰ ਸਿੰਘ ਜੀ ਆਪਣੇ ਜਥੇ ਸਮੇਤ ਆਪ ਸ਼ਬਦ ਪੜ੍ਹਦੇ ਸ੍ਰੀ ਭੈਣੀ ਸਾਹਿਬ ਆਏ। ਉਸ ਵਕਤ ਸੰਤਾਂ ਦੀ ਧਾਰਨਾ ਸੀ :

ਕਰ ਕਿਰਪਾ ਮੇਲੋ ਰਾਮਾ ਵਿਛੜੇ ਹਾਂ ਜਨਮਾਂ ਦੇ

ਸੰਤ ਅਤਰ ਸਿੰਘ ਜੀ ਦੇ ਸ਼ਬਦ ਦਾ ਰਸ ਅਜੇ ਵੀ ਪੁਰਾਣੇ ਨਾਮਧਾਰੀਆਂ ਨੂੰ ਨਹੀਂ ਭੁਲਿਆ। ਸੰਤਾਂ ਨੇ ਸ਼ਬਦ ਪੜ੍ਹਦਿਆ ਆਉਂਦਿਆ ਨੇ ਹਰੀ ਮੰਦਰ ਦੇ ਕੋਲ ਆਕੇ ਆਪਣੇ ਸ਼ਬਦ ਦਾ ਭੋਗ ਪਾਕੇ ਅਰਦਾਸ ਕੀਤੀ ਥੋੜੇ ਸਮੇਂ ਬਾਅਦ ਸੰਤ ਪ੍ਰੀਤਮ ਸਿਘ ਜੀ ਵਾਜਾ ਢੋਲਕ ਛੈਣਿਆਂ ਨਾਲ ਆਪਨੇ ਸਾਰੇ ਜਥੇ ਦੇ ਨਾਲ ਸ਼ਬਦ ਪੜ੍ਹਦੇ ਸ੍ਰੀ ਭੈਣੀ ਸਾਹਿਬ ਨੂੰ ਆ ਰਹੇ ਸਨ। ਮੇਰਾ ਖਿਆਲ ਹੈ ਕਿ ਸੰਤਾਂ ਨੇ ਜਥੇ ਸਮੇਤ ਅਕਾਲ ਬੁੰਗੇ ਅਰਦਾਸ ਕਰਕੇ ਸ਼ਬਦ ਪੜ੍ਹਨੇ ਸ਼ੁਰੂ ਕਰ ਦਿਤੇ ਅਤੇ ਇਸ ਜਥੇ ਦੀਆਂ ਸੁਰਾਂ ਦੇ ਨਾਲ ਪੜ੍ਹੀ ਹੋਈ ਧਾਰਨਾ।

ਸਖੀਏ ਮੇਰਾ ਲਾਲ ਬਹੁਵਿਦ ਰੰਗਲਾ ਹੈ

ਅਕਾਲ ਬੁੰਗੇ ਤੋਂ ਇਹ ਰਸ ਭਰੀ ਅਵਾਜ ਨਿਕਲੀ ਤੇ ਸ੍ਰੀ ਭੈਣੀ ਸਾਹਿਬ ਵਿਚ ਅੱਖਰ ਅੱਖਰ ਸੁਨਾਈ ਦੇ ਰਿਹਾ ਸੀ। ਜਦੋਂ ਸੰਗਤਾ ਦੇ ਕੰਨਾ ਵਿਚ ਇਹ ਅਵਾਜ ਪਈ ਤਾਂ ਸੰਗਤਾਂ ਅਕਾਲ ਬੁੰਗੇ ਨੂੰ ਧਾਈਆਂ ਕਰ ਦਿਤੀਆਂ। ਉਸ ਵਰਤ ਸ੍ਰੀ ਅਕਾਲ ਬੁੰਗੇ ਵਲੋਂ ਸ੍ਰੀ ਭਣੀ ਸਾਹਿਬ ਵਾਲੇ ਵੱਡੇ ਫਾਟਕ ਤੋਂ ਵੱਡੇ ਲਗਰ ਦੇ ਨਾਲ ਨਾਲ ਬਜਾਰ ਦਾ ਰਸਤਾ ਆਮ ਔਣ ਜਾਣ ਵਾਸਤੇ ਹੋਇਆ ਕਰਦਾ ਸੀ। ਅੱਗੇ ਮੋੜ ਤੇ ਸਿੰਘ ਗੜਵੇ ਬਨਾਇਆਕਰਦੇ ਸੀ ਸੰਤਾਂ ਦੇ ਜਥੇ ਨਾਲ ਸ੍ਰੀ ਅਕਾਲ ਬੁੰਗੇ ਤੋਂ ਥੋੜਾ ਸ੍ਰੀ ਭੈਣੀ ਸਾਹਿਬ ਵਲ ਆਕੇ ਕਾਫੀ ਸੰਗਤ ਹੋ ਗਈ ਸੀ। ਉਸ ਵਿੱਚ ਮੇਰਾ ਸਰੀਰ ਵੀ ਹੈ ਸੀ। ਜਿਸ ਵਕਤ ਸੰਤਾਂ ਨੇ ਫਾਟਕ ਲੰਘਦਿਆਂ ਸੁਰਾਂ ਲਾਈਆਂ ਤੇ ਪੜਿਆ :

ਸਖੀਏ ਮੇਰਾ ਲਾਲ ਬਹੁਵਿਦ ਰੰਗਲਾ

ਪਤਾ ਨਹੀਂ ਕਿ ਲੱਗਾ ਇਤਨੇ ਮਸਤਾਨੇ ਕਿਧਰੋਂ ਆ ਇਕੱਠੇ ਹੋਏ ਸਾਧ ਸੰਗਤ ਦਾ ਇਤਨਾ ਇਕੱਠ ਹੋ ਗਿਆ ਕਿ ਤਿਲ ਸੁਟਿਆ ਜਮੀਨ ਤੇ ਨਹੀਂ ਸੀ ਪੈਂਦਾ। ਉਸ ਰਸ ਭਰੇ ਨਜ਼ਾਰੇ ਦੇ ਜਿਨਾਂ ਨੇ ਦਰਸ਼ਨ ਕੀਤੇ

ਸੀ ਉਹੀ ਜਾਣਦੇ ਨੇ ਕਿ ਪਤਾ ਨਹੀਂ ਸੰਤਾਂ ਦੇ ਸਾਰੇ ਜਥੇ ਨੂੰ ਸੁਰਾਂ ਕਿਥੋਂ ਮਿਲੀਆਂ ਜਾਂ ਕਿਸ ਦਿਤੀਆਂ। ਸ਼ਬਦ ਦਾ ਰਸ ਇਤਨਾ ਕਿਥੋਂ ਆ ਰਿਹਾ ਸੀ। ਉਸ ਵਕਤ ਇਸ ਤਰਾਂ ਜਾਪਦਾ ਸੀ ਕਿ ਸ੍ਰੀ ਸਾਹਿਬ ਵਿਚ ਕੋਈ ਸਿੰਘ ਜਾਂ ਸਰੀਰ ਹੋਵੇਗਾ ਜਿਸ ਦੇ ਕੰਨਾਂ ਤਕ ਸੰਤਾਂ ਦੇ ਸ਼ਬਦ ਦੀ ਆਵਾਜ ਨਾ ਪਹੁੰਚੀ ਹਵੇ। ਸੰਤਾਂ ਤੇ ਸੰਤਾਂ ਦੇ ਜਥੇ ਨਾਲ ਬਹੁਤ ਖਾਸਾ ਜਲੂਸ ਬਣ ਗਿਆ ਸੀ ਤੇ ਮਸਤਾਨੇ ਕਾਫੀ ਘੁਮਰਾ ਪਾ ਰਹੇ ਸਨ।

ਇਸ ਰਸ ਵਿਚ ਸੰਤ ਪ੍ਰੀਤਮ ਸਿੰਘ ਜੀ ਜਥੇ ਨਾਲ ਸ਼ਬਦ ਪੜ੍ਹਦੇ ਪੜ੍ਹਦੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰ ਭਬਲੇ ਅੱਗੇ ਪਹੁੰਚ ਗਏ। ਆਪਣੇ ਰੰਗੀਲੇ ਲਾਲ ਨੂੰ ਆਵਾਜਾਂ ਮਾਰਨੀਆਂ ਸ਼ੁਰੂ ਕੀਤੀਆਂ ਹੋਈਆਂ ਸਨ। ਇਸ ਪ੍ਰੇਮ ਭਰੀ ਆਵਾਜ ਨੇ ਅੰਦਰ ਜਾ ਕੇ ਰੰਗੀਲ ਲਾਲ ਦੇ ਹਿਰਦੇ ਨੂੰ ਜਾ ਐਸੀ ਖਿਚ ਪਾਈ ਕਿ ਉਸਨੂੰ ਅੰਦਰ ਕੋਠੀ ਵਿਚ ਰੁਕਣਾ ਮੁਸ਼ਕਲ ਹੋ ਗਿਆ। ਜਿਹੜੀ ਸਤਿਗੁਰਾਂ ਨੂੰ ਅੰਦਰ ਰੁਕਨ ਨਹੀਂ ਸੀ ਦੇਦੀ ਇਹ ਸੰਤਾਂ ਦੀ ਰਸੀਲੀ ਆਵਾਜ ਦੀ ਖਿੱਚ ਸੀ ਜਿਸ ਨੇ ਖਿਚਕੇ ਸ੍ਰੀ ਸਤਿ-ਗੁਰੂ ਪ੍ਰਤਾਪ ਸਿੰਘ ਜੀ ਨੂੰ ਬਾਹਰ ਲਿਆਕੇ ਸਾਧ ਸੰਗਤ ਨੂੰ ਦਰਸ਼ਨ ਕ੍ਰਵਾਏ ਸਤਿਗੁਰੂ ਜੀ ਨੇ ਸੰਤਾਂ ਨੂੰ ਆਪਣੀ ਜੱਫੀ ਵਿਚ ਲੈਕੇ ਸੰਤਾਂ ਤੇ ਸੰਤਾਂ ਦੇ ਜਥ ਨੂੰ ਖੁਸ਼ੀਆਂ ਬਖਸੀਆਂ।

ਅੱਧੀ ਰਾਤ ਲੰਘੀ ਤੇ ਸ੍ਰੀ ਭੈਣੀ ਸਾਹਿਬ ਦੇ ਖੂਹਾਂ ਦੇ ਉਪਰ ਗੜਵੇ ਖੜਕਣ ਲਗ ਪਏ। ਹਰ ਇਕ ਦੇ ਮਨ ਵਿਚ ਇਹ ਉਤਸ਼ਾਹ ਸੀ ਕਿ ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲਿਆਂ ਦਾ ਵਾਰਾ ਲੱਗਣਾ ਹੈ, ਹੋਵੇ ਨਾ ਕਿਤੇ ਸਾਰੀ ਜਗਾ ਮੱਲੀ ਜਾਵੇ ਤੇ ਮੈਨੂੰ ਬੈਠਣ ਲਈ ਕਿਤੇ ਜਗਾ ਪਿਛਾਂ ਹੀ ਨਾਂ ਮਿਲੇ। ਇਸ ਚੀਜ ਨੂੰ ਮੁਖ ਰੱਖਦਿਆਂ ਸੰਗਤਾਂ ਨੇ ਵਾਰਾਂ ਲੱਗਣ ਤੋਂ ਪਹਿਲਾਂ ਹੀ ਸਾਰਾ ਪੰਡਾਲ ਭਰ ਦਿਤਾ। ਠੀਕ ਦੋ ਵਜੇ ਸੰਤ ਪ੍ਰੀਤਮ ਸਿੰਘ ਜੀ ਨੇ ਜਥੇ ਸਮੇਤ ਆ ਲਹਿਰਾ ਵਜਾਇਆ। ਜਦੋਂ ਸੰਤ ਦਿਆਲ ਸਿੰਘ ਜੀ ਨੇ ਆਸਾ ਰਾਗ ਦੀ ਛਾਨ ਵਜਾਈ ਗਿਆਨੀ ਜੀ ਨੇ ਢੋਲਕ ਤੇ ਹੱਥ

ਮਾਰਿਆ ਨਾਲ ਛਣਿਆਂ ਦੀਆਂ ਜੋੜੀਆਂ ਵੱਜੀਆਂ। ਲਹਿਰਾ ਵਜਨਾ ਸ਼ੁਰੂ ਹੋਇਆ ਤਾਂ ਇਸ ਲਹਿਰੇ ਨੇ ਦੀਵਾਨ ਅਸਥਾਨ ਨੂੰ ਖਚਾਖਚ ਭਰ ਦਿਤਾ। ਸੰਤਾਂ ਨੇ ਬੰਦਨਾਂ ਕਰਕੇ ਆਸਾ ਰਾਗ ਵਿਚ ਪੜਣਾ ਸ਼ੁਰੂ ਕੀਤਾ :

ਨਿਸ ਬਾਸਰ ਜੀ ਆਰਾਧ ਪਿਆਰੇ ॥

ਝਲਾਗੇ ਉਠ ਨਾਮੁ ਜਪੁ ਨਿਸ ਬਾਸਰ ਜੀ ਆਰਾਧ ਪਿਆਰੇ।

ਇਸ ਪੰਗਤੀ ਨੇ ਕਈਆਂ ਨੂੰ ਸੁਤਿਆਂ ਨੂੰ ਜਗਾ ਦਿਤਾ। ਅਗੇ ਚਲਕੇ ਸੰਤਾਂ ਨੇ ਪਹਾੜੀ ਵਿਚ ਪੜਿਆ।

ਹਉ ਵਾਰੇ ਵਾਰੇ ਜਾਵਾਂ ॥

ਸ਼ੰਤਾਂ ਦੇ ਇਸ ਤਰਾਂ ਵਾਰ ਵਿਚ ਪੜਦਿਆਂ ਪੜਦਿਆਂ ਸ੍ਰੀ ਸਤਿਗਰੂ ਪ੍ਰਤਾਪ ਸਿੰਘ ਜੀ ਨੇ ਆ ਦਰਸ਼ਨ ਦਿਤੇ। ਸਤਿਗੁਰਾਂ ਦੇ ਆਉਣ ਦੀ ਖੁਸ਼ੀ ਵਿਚ ਸਾਧ ਸੰਗਤ ਨੇ ਬੜੀ ਉਚੀ ਅਵਾਜ ਵਿਚ ਜੈਕਾਰਾ ਗਜਾ-ਇਆ। ਸ੍ਰੀ ਸਤਿਗੁਰੂ ਜੀ ਆਪਣੇ ਵਿਛੇ ਹੋਏ ਆਸਣ ਤੇ ਚੌਕੜਾ ਮਾਰਕੇ ਸਸ਼ੋਬਤ ਹੋ ਗਏ ਤੇ ਸਾਧ ਸੰਗਤ ਨਮਸਕਾਰਾ ਕਰਕੇ ਦਰਸ਼ਨ ਕੀਤੇ। ਜਿਸ ਵਕਤ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਵਾਰ ਵਿਚ ਆਏ ਸੰਤ ਪ੍ਰੀਤਮ ਸਿੰਘ ਜੀ ਇਹ ਸ਼ਬਦ ਪੜ੍ਹ ਰਹੇ ਸਨ।

ਪ੍ਰੀਤਮ ਪਿਆਰਾ ਕੋਈ ਆਣਕੇ ਮਿਲਾਵੈ।

ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਉਸੇ ਵਕਤ ਆ ਮਿਲੇ। ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਨਾਲ ਭਾਈ ਵਜੀਰ ਸਿੰਘ ਜੀ, ਸੰਤ ਰਤਨ ਸਿੰਘ ਜੀ, ਸੰਤ ਹਜਾਰਾ ਸਿੰਘ ਜੀ ਮਾਫੀ, ਸੰਤ ਕੁੰਦਨ ਸਿੰਘ ਜੀ ਤੇ ਹੋਰ ਸਰੀਰ ਵੀ ਸਨ। ਏਧਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਧਰ ਸੰਤ ਪ੍ਰੀਤਮ ਸਿੰਘ ਜੀ ਦਾ ਜਥਾ ਤੇ ਵਾਰਾ ਸ਼ੁਰੂ ਹੋ ਗਿਆ। ਸਤਿਗੁਰੂ ਸਚੇ ਪਾਤਸ਼ਾਹ

ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਮੁਖ ਰਖਕੇ ਇਹ ਸ਼ਬਦ ਪੜ੍ਹਿਆ ।

ਸਖੀ ਮੇਰਾ ਪਿਰ ਪ੍ਰਦੇਸ਼ ਸਧਾਏ ॥

ਸਤਿਗੁਰਾਂ ਦੇ ਇਸ ਸ਼ਬਦ ਪੜਨ ਦੇ ਨਾਲ ਕੋਈ ਮਾਂ ਦਾ ਲਾਲ ਐਸਾ ਨਹੀਂ ਹੋਵੇਗਾ, ਜਿਸ ਦੀਆ ਅੱਖੀਆਂ ਨੇ ਜਲ ਨਾ ਬਹਾਇਆ ਹੋਵੇ। ਸਤਿਗੁਰਾਂ ਦੀ ਰਸਨਾ ਤੋਂ ਉਚਾਰਨ ਕੀਤੇ ਹੋਏ ਸ਼ਬਦ ਨੇ ਸਾਰੀ ਸਾਧ ਸੰਗਤ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦਰਸ਼ਨ ਵਾਲੀ ਚੂਕ ਯਾਦ ਕਰਵਾ ਦਿਤੀ। ਹਾਏ ਸਤਿਗੁਰੂ ਰਾਮ ਸਿੰਘ ਦੀਆਂ ਆਵਾਜ਼ਾਂ ਆਉਣ ਲੱਗ ਪਈਆਂ। ਸਤਿਗੁਰੂ ਜੀ ਕਾਫੀ ਪ੍ਰਮਾਣ ਦੇਕੇ ਸਮਾਪਤੀ ਕੀਤੀ। ਸਾਹਮਣਿਓ ਸੰਤ ਪ੍ਰੀਤਮ ਸਿੰਘ ਜੀ ਨੇ ਖਿਚਵੀ ਸੁਰ ਨਾਲ ਸ਼ਬਦ ਲਿਆ।

ਸਾਡਾ ਹਾਲ ਜਾਕੇ ਕੈਹਣਾ ਸਾਡਾ ਹਾਲ ਜਾਕੇ ਕੈਹਣਾ

ਇਸ ਦਾ ਰਸਵੀ ਕਹਿਣ ਕਥਨ ਤੋਂ ਬਾਹਰ ਸੀ ਇਹ ਸਨ ਵੈਰਾਗੀਆਂ ਦੀਆਂ ਕੂਕਾ॥ ਇਸ ਰਸ ਵਿਚ ਕੋਈ ਛੇ ਘੰਟੇ ਤਕ ਵਾਰੇ ਦੀ ਸਮਾਪਤੀ ਹੋਈ। ਸਾਧ ਸੰਗਤ ਨੇ ਅਰਦਾਸ ਕੀਤੀ ਤੇ ਮਸਤਾਨਿਆਂ ਨੇ ਹੱਥਾ ਉਪਰ ਗਿਲਾਸ ਰੱਖ ਲਏ ਤੇ ਪੜ੍ਹਨਾ ਸ਼ੁਰੂ ਕੀਤਾ।

ਜਟੀਓ ਬਣਾ ਲਈ ਹੀਰ ਕੇਹੜਾ ਤੇਰਾ ਮੁਲ ਲੱਗਿਆ।

ਇਸ ਵਿਚ ਵੀ ਬੜਾ ਰਸ ਸੀ।

ਇਹ ਮੈਂ ਅੱਖੀ ਦੇਖੇ ਹੋਏ ਵਾਰੇ ਦਾ ਜਿਕਰ ਕੀਤਾ ਹੈ। ਇਸ ਤੋਂ ਵੱਧ ਵਧ ਕੇ ਵਾਰੇ ਬਹੁਤ ਲੱਗੇ ਹਨ। ਜਿਹੜੇ ਕਹਿਣ ਕਥਨ ਤੋਂ ਬਾਹਰ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਤ ਪ੍ਰੀਤਮ ਸਿੰਘ ਜੀ ਪਾਸੋਂ ਆਸਾ ਦੀਵਾਰ ਦਾ ਕੀਰਤਨ ਵਾਰੇ ਦੇ ਰੂਪ ਵਿਚ ਸਰਵਨ ਕਰਨ ਵਾਸਤੇ ਜਥੇ ਨੂੰ ਆਪਣੇ ਨਾਲ ਕਈ ਜਗਾਂ ਲੈ ਜਾਇਆ ਕਰਦੇ ਸਨ। ਇਸੇ ਤਰਾਂ ਸ੍ਰੀ ਸਤਿ-

ਗੁਰੂ ਜੀ ਸੰਤਾਂ ਸਮੇਤ ਜਥੇ ਨੂੰ ਆਪਣੇ ਨਾਲ ਲਾਹੌਰ ਲੈ ਗਏ। ਹਰ ਰੋਜ ਕੀਰਤਨ ਸਰਵਨ ਕਰਿਆ ਕਰਨ। ਇਕ ਵਾਰ ਦਾ ਜਿਕਰ ਹੈ (ਗੁਰਵਾਕ)

ਸਾਹਿਬ ਹਥ ਵਡਿਆਈਆਂ ਜਿਸ ਭਾਵੈ ਤਿਸ ਦੇਹ

ਸਤਿਗੁਰੂ ਜੀ ਦੇ ਹਥ ਵਡਿਆਈਆਂ ਹਨ। ਜੇਹੜਾ ਉਸ ਨੂੰ ਭਾਉਂਦਾ ਹੈ ਉਸ ਨੂੰ ਦੇ ਦੇਂਦੇ ਹਨ।

ਸੰਨ 1943 (ਸੰਮਤ ੨੦੦੦ ਬਿ:) ਦਾ ਵਕਤ ਸੀ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਨ੍ਹਾਂ ਦਿਨਾਂ ਵਿਚ ਆਮ ਤੌਰ ਤੇ ਆਪ ਲਾਹੌਰ ਘੋੜਿਆਂ ਦੇ ਸਬੰਧ ਵਿਚ ਆਮ ਜਾਇਆ ਕਰਦੇ ਸਨ। ਉਹਨਾਂ ਦਿਨਾਂ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਾਲ ਸਿਖਾਈ ਦੇ ਮਿੱਤਰ ਮਿਸਤਰੀ ਆਸਾ ਸਿੰਘ ਜੀ ਬੋਆਇਲਰ ਇੰਸਪੈਕਟਰ ਵੀ ਲਾਹੌਰ ਰਹਿੰਦੇ ਸਨ। ਸਤਿਗੁਰੂ ਸਚੇ ਪਾਤਸਾਹ ਜੀ ਦਾ ਮਿਸਤਰੀ ਜੀ ਨਾਲ ਬਾਲ ਸਿਖਾਈ ਦਾ ਮੁਢਲਾ ਪਿਆਰ ਸੀ। ਇਸ ਪਿਆਰ ਨੂੰ ਮੁਖ ਰੱਖ ਕੇ ਬੜੇ ਪਿਆਰ ਦੇ ਬਚਨ ਕਰਿਆ ਕਰਦੇ। ਨਿਕੇ ਹੁੰਦਿਆ ਵਾਲੇ ਵੀ ਕਈ ਬਚਨ ਕਰਕੇ ਹਸ ਲਿਆ ਕਰਦੇ ਸਨ। ਮਿਸਤਰੀ ਜੀ ਦੇ ਵੀ ਅੰਦਰੋਂ ਸ੍ਰੀ ਸ਼ਤਿਗੁਰੂ ਜੀ ਦੇ ਨਾਲ ਪਿਆਰ ਸੀ। ਜੇ ਅਸੀਂ ਕ੍ਰਿਸ਼ਨ ਸੁਦਾਮੇ ਵਾਲਾ ਪਿਆਰ ਸਮਝ ਲਈਏ ਤਾਂ ਵੀ ਕੋਈ ਫਰਕ ਨਹੀਂ ਹੈ।

ਜਿਸ ਵਕਤ ਦਾ ਇਹ ਜਿਕਰ ਕੀਤਾ ਜਾ ਰਿਹਾ ਹੈ ਉਸ ਵਕਤ ਅੰਗਰੇਜਾਂ ਦਾ ਰਾਜ ਸੀ। ਮਿਸਤਰੀ ਆਸਾ ਸਿੰਘ ਜੀ ਦੇ ਸਤਿਗੁਰਾਂ ਦੀ ਕਿਰਪਾ ਨਾਲ ਦੋ ਲੜਕੇ ਸਨ। ਵੱਡੇ ਜਵਾਹਰ ਸਿੰਘ ਤੇ ਛੋਟੇ ਸਨ ਕਰਤਾਰ ਸਿੰਘ ਜੀ। ਕਰਤਾਰ ਸਿੰਘ ਜੀ ਕਿਸੇ ਕਨੂੰਨ ਦੀ ਉਲੰਘਨਾ ਦੇ ਕਾਰਨ ਕਿਸੇ ਦੋਸ਼ ਵਿਚ ਗ੍ਰਿਫਤਾਰ ਹੋ ਗਏ ਤੇ ਪੁਲਿਸ ਵਲੋਂ ਚਲਾਨ ਕਰਕੇ ਇਕ ਗੰਭੀਰ ਮੁਕਦਮਾ ਚਾਲੂ ਕਰ ਦਿੱਤਾ ਗਿਆ। ਇਸ ਮੁਕੱਦਮੇ ਦੀ ਪੈਰਵਾਈ ਕਰਨ ਵਾਸਤੇ ਮਿਸਤਰੀ ਆਸਾ ਸਿੰਘ ਜੀ ਨੇ ਚੰਗੇ ਵਕੀਲਾਂ ਤੋਂ ਲੈ ਕੇ

ਵੱਡੀਆਂ ੨ ਸਿਫਾਰਸ਼ਾਂ ਪਾਉਣ ਦੀਆਂ ਕਾਰਵਾਈਆਂ ਕੀਤੀਆਂ। ਕਈਆਂ ਨੂੰ ਕੁਝ ਰਕਮਾਂ ਵੀ ਪੇਸ਼ ਕੀਤੀਆਂ ਪਰ ਮੁਕੱਦਮਾ ਪੈਰੋ ਪੈਰ ਕਰਤਾਰ ਸਿੰਘ ਦੇ ਵਿਰੁਧ ਹੁੰਦਾ ਗਿਆ। ਇਸ ਚਿੰਤਾ ਦੇ ਵਿਚ ਡੁਬਿਆਂ ਨੂੰ ਇਕ ਦਿਨ ਮਿਸਤਰੀ ਆਸਾ ਸਿਘ ਜੀ ਨੂੰ ਖਿਆਲ ਆਇਆ ਕਿ ਸਤਿਗੁਰਾਂ ਬਾਣੀ ਵਿਚ ਲਿਖਿਆ ਹੈ (ਗੁਰਵਾਕ)

ਜਾਕਉ ਮੁਸਕਲ ਅਤਿ ਬਣੈ ਢੋਈ ਕੋਇ ਨ ਦੇਹਿ॥
ਲਾਗੂ ਹੋਇ ਦੁਸ਼ਮਨਾ ਸਾਕ ਭੀ ਭਜਿ ਖਲੇ॥
ਸਭੋ ਭਜੈ ਆਸਰਾ ਚੁਕੈ ਸਭਿ ਅਸਰਾਉ॥
ਚਿਤਿ ਆਵੈ ਉਸ ਪਾਰਬ੍ਰਹਮ ਲਗੈ ਨਾ ਤੱਤੀ ਵਾਉ॥

ਜਦੋਂ ਮਿਸਤਰੀ ਜੀ ਨੇ ਇਹ ਪੰਗਤੀਆਂ ਪੜੀਆ ਤਾਂ ਮਿਸਤ੍ਰੀ ਜੀ ਨੂੰ ਵੀ ਖਿਆਲ ਆ ਗਿਆ ਕਿ ਜਦ ਮੇਰੇ ਪਾਸ ਪਾਰਬ੍ਰਹਮ ਦੇ ਸਰਗੁਣ ਸ਼ਰੂਪ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਆਸਰਾ ਮੌਜੂਦ ਹੈ ਤਾਂ ਮੈਂ ਉਹਨਾਂ ਦਾ ਆਸਰਾ ਲੈਣ ਦੇ ਥਾਂ ਹੋਰ ਹੋਰ ਥਾਵਾਂ ਤੇ ਐਵੇ ਕਿਉਂ ਟੱਕਰਾਂ ਮਾਰਦਾ ਫਿਰਦਾ ਹਾਂ। ਮਿਸਤਰੀ ਜੀ ਬਚਨ ਕਰਦਿਆਂ ਆਖਿਆ ਵੈਸੇ ਮੇਰਾ ਖਿਆਲ ਸੀ ਕਿ ਇਸਤਰਾਂ ਦੇ ਅਦਾਲਤੀ ਮਾਮਲਿਆਂ ਵਾਸਤੇ ਸਤਿਗੁਰਾ ਪਾਸ ਅਰਜ਼ ਕਰਦਿਆਂ ਵੀ ਸੰਗ ਆਉਂਦੀ ਹੈ। ਸਤਿਗੁਰੂ ਜੀ ਅੱਗੇ ਤਾਂ ਪ੍ਰਮਾਰਥ ਵਾਸਤੇ ਹੀ ਅਰਜ਼ ਬੇਨਤੀ ਕਰਨੀ ਚਾਹੀਦੀ ਹੈ। ਪਰ ਹੁਣ ਜਦ ਕਰਤਾਰ ਸਿੰਘ ਦੇ ਕੇਸ ਸਬੰਧੀ ਸਾਰੇ ਕੀਤੇ ਯਤਨ ਅਸਫਲ ਰਹੇ ਅਤੇ ਪਤਾ ਨਹੀਂ ਕਿ ਜਾਹਲ ਸਾਜੀ ਦੇ ਕੇਸ ਵਿਚ ਕਿਤਨੀ ਸਜਾ ਹੋ ਜਾਵੇਗੀ ਅਜਿਹੀ ਮੁਸਕਲ ਸਮੇਂ ਦੀਨ ਦਇਆਲ ਦੁਨੀਆਂ ਦੇ ਸਹਾਇਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅੱਗੇ ਕਰਤਾਰ ਸਿੰਘ ਵਾਸਤੇ ਅਰਜ਼ ਕਰਨੀ ਕੋਈ ਗੁਨਾਹ ਨਹੀਂ ਹੈ।

ਦਿਲ ਵਿਚ ਇਹ ਸੋਚ ਕਰਕੇ ਮਿਸਤਰੀ ਆਸਾ ਸਿੰਘ ਜੀ ਬਾਬੇ

ਧਿਆਨ ਸਿੰਘ ਜੀ ਪੱਥਰ ਆੜ੍ਹਿਆ ਦੀ ਕੋਠੀ ਪਹੁੰਚੇ (ਇਹ ਬਾਬਾ ਧਿਆਨ ਸਿੰਘ ਜੀ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਤੇ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਸਹੁਰੇ ਸਨ) ਅੱਗੇ ਸਤਿਗੁਰਾਂ ਪਾਸ ਬਹੁਤ ਸਾਰੀ ਸਾਧ ਸੰਗਤ ਬੈਠੀ ਦਰਸ਼ਨ ਕਰ ਰਹੀ ਸੀ ਅਤੇ ਬਚਨ ਬਿਲਾਸ ਹੋ ਰਹੇ ਸਨ। ਮਿਸਤ੍ਰੀ ਜੀ ਨੇ ਵੀ ਜਾ ਨਮਸਕਾਰ ਕੀਤੀ। ਸਚੇ ਪਾਤਸ਼ਾਹ ਜੀ ਨੇ ਉਸੇ ਖੁਸ਼ੀ ਭਰੇ ਮਹੌਲ ਵਿਚ ਮੁਸਕਰਾਂਦਿਆ ਮਿਸਤਰੀ ਜੀ ਨੂੰ ਪੁਛਿਆ ਸੁਣਾਓ ਮਿਸਤਰੀ ਜੀ ਕੀ ਹਾਲ ਹੈ ?

ਯਾਦ ਰਹੇ ਕਿ ਸਚੇ ਪਾਤਸ਼ਾਹ ਜੀ ਨਮਸਕਾਰ ਕਰਨ ਸਮੇਂ ਹਰ ਇਕ ਨੂੰ ਆਪ ਹਾਲ ਚਾਲ ਪੁਛਿਆ ਕਰਦੇ ਸਨ। ਮਿਸਤਰੀ ਜੀ ਨੇ ਹੱਥ ਜੋੜਕੇ ਅਰਜ ਕੀਤੀ ਗਰੀਬ ਨਿਵਾਜ ਆਪਣੇ ਕਾਕੇ ਕਰਤਾਰ ਸਿੰਘ ਉੱਤੇ (ਬਿਨਾਂ ਲਾਈਸੰਸ) ਪਟਰੋਲ ਵੇਚਣ ਦਾ ਇਕ ਗੰਭੀਰ ਕੇਸ ਬਣਿਆ ਹੋਇਆ ਹੈ। ਭਾਵੇ ਇਸ ਦੋਸ਼ ਵਿਚ ਉਸਦਾ ਵਧੇਰੇ ਹਿੱਸਾ ਨਹੀਂ ਹੈ ਪਰ ਪੁਲਿਸ ਨੇ ਸਾਰਾ ਕਸੂਰ ਉਸਦੇ ਸਿਰ ਲਾ ਰੱਖਿਆ ਹੈ। ਇਸ ਬਾਬਤ ਮੈਂ ਆਪ ਜੀ ਪਾਸ ਅਰਜ਼ ਕਰਨ ਤੋਂ ਪਹਿਲਾਂ ਹੋਰ ਬਹੁਤ ਯਤਨ ਕਰ ਚੁੱਕਾ ਹਾਂ। ਪਰ ਕੋਈ ਵੀ ਯਤਨ ਸਫਲ ਨਹੀਂ ਹੋ ਸਕਿਆ। ਮੁਕੱਦਮੇ ਦਾ ਫੈਸਲਾ ਹੋਣ ਵਾਲਾ ਹੈ। ਪਤਾ ਨਹੀਂ ਕਿੰਨੀ ਸਜਾ ਹੋ ਜਾਵੇ ਮੈਨੂੰ ਹੁਣ ਕੇਵਲ ਆਪ ਜੀ ਦਾ ਆਸਰਾ ਹੈ। ਜਿਵੇ ਹੋ ਸਕੇ ਗਰੀਬ ਨਿਵਾਜ ਜੀ ਸਹਾਇਤਾ ਕਰੋ ਜੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀਨੇ ਪ੍ਰਸੰਨਤਾ ਨਾਲ ਮੁਖਾਰਬਿੰਦ ਤੋਂ ਬਚਨ ਕਰ ਦਿਤਾ ਮਿਸਤਰੀ ਜੀ ਕੋਈ ਚਿੰਤਾ ਨਾ ਕਰੋ ਕਰਤਾਰ ਸਿੰਘ ਨੂੰ ਸਜਾ ਨਹੀਂ ਹੁੰਦੀ। ਤੁਸੀਂ ਹੁਣੇ ਹੀ ਮੋਤੀ ਬਜ਼ਾਰ ਧਰਮਸ਼ਾਲਾ ਜਾਵੋ। ਉਥੇ ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲਿਆਂ ਦਾ ਜਥਾ ਹੈ। ਉਨ੍ਹਾਂ ਨੂੰ ਮੇਰੇ ਵਲੋਂ ਆਖ ਦੇਣਾ ਕਿ ਸ਼ਹੀਦੀ ਦੇਗ ਬਣਾਕੇ ਅਰਦਾਸ ਕਰਨ। ਸੰਤ ਪ੍ਰੀਤਮ ਸਿੰਘ ਹੋਰਾਂ ਨੂੰ ਦੇਗ ਖੁਲੀ ਲੈਕੇ ਦੇਣੀ। ਮਿਸਤਰੀ ਆਸਾ ਸਿੰਘ ਝਟ ਪਟ

ਸੰਤ ਪ੍ਰੀਤਮ ਸ਼ਿੰਘ ਜੀ ਪਾਸ ਆਏ ਤੇ ਇਹਨਾਂ ਨੂੰ ਸਤਿਗੁਰੂ ਜੀ ਦਾ ਹੁਕਮ ਸੁਣਾਇਆ ਤੇ ਨਾਲ ਅਰਜ਼ ਕੀਤੀ ਕਿ ਸਾਰੀ ਸਾਧ ਸੰਗਤ ਮੇਰੀ ਕੋਠੀ ਦਰਸ਼ਨ ਦੇਣ ਦੀ ਕਿਰਪਾਲਤਾ ਕਰੇ ਤੇ ਉਥੇ ਹੀ ਦੇਗ ਬਣੇ।

ਸੰਤ ਪ੍ਰੀਤਮ ਸਿੰਘ (ਵਾਰੇ ਵਾਲਿਆਂ) ਉਸੇ ਵਕਤ ਸਾਰੀ ਸਾਧ ਸੰਗਤ ਨੂੰ ਨਾਲ ਲੈ ਕੇ ਮਿਸਤਰੀ ਜੀ ਦੀ ਕੋਠੀ ਚਲੇ ਗਏ। ਕੋਠੀ ਜਾ ਕੇ ਇਸ਼ਨਾਨ ਪਾਣੀ ਕਰਕੇ ਸੋਧ ਮਰਯਾਦਾ ਨਾਲ ਕੁਛ ਸਰੀਰਾਂ ਭਜਨ ਕਰਦਿਆਂ ਦੇਗ ਤਿਆਰ ਕੀਤੀ ਤੇ ਕੜਾਹ ਪ੍ਰਸਾਦ ਤਿਆਰ ਕਰਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਦਾ ਧਿਆਨ ਧਰਕੇ ਬੜੇ ਪ੍ਰੇਮ ਨਾਲ ਸੰਤ ਪ੍ਰੀਤਮ ਸਿੰਘ ਜੀ ਨੇ ਕਰਤਾਰ ਸਿੰਘ ਜੀ ਦੀ ਰਿਹਾਈ ਦੀ ਸਤਿਗੁਰਾਂ ਦੇ ਹੁਕਮ ਅਨੁਸਾਰ ਅਰਦਾਸ ਕੀਤੀ। ਬੜੀ ਉਚੀ ਅਵਾਜ ਦੇ ਨਾਲ ਜੈਕਾਰਾ ਬੁਲਾਇਆ। ਪ੍ਰਸਾਦ ਲੈਣ ਵਾਸਤੇ ਤੇ ਸ਼੍ਰਦਾਈ ਛਕਣ ਵਾਸਤੇ ਸਿੰਘ ਅਜੇ ਬੈਠੇ ਹੀ ਸਨ ਕਿ ਬਾਹਰ ਹੇਠਲੀ ਮੰਜਲ ਵਿਚੋਂ ਕਰਤਾਰ ਸਿੰਘ ਨੇ ਅਵਾਜ ਮਾਰਕੇ ਆਖਿਆ ਪਿਤਾ ਜੀ ਦਰਵਾਜਾ ਖੋਲੋ।

ਕਰਤਾਰ ਸਿੰਘ ਦੀ ਅਵਾਜ ਸੁਣਕੇ ਮਿਸਤਰੀ ਜੀ ਹੇਠਾਂ ਦਰਵਾਜਾ ਖੋਲਿਆ ਤਾਂ ਕਰਤਾਰ ਸਿੰਘ ਨੇ ਚਰਨੀ ਹੱਥ ਲਾ ਕੇ ਮੱਥਾ ਟੇਕਦਿਆ ਆਖਿਆ. ਪਿਤਾ ਜੀ ਮੈਂ ਬਰੀ ਹੋ ਗਿਆ ਹਾਂ। ਫਿਰ ਸਾਰੀ ਸੰਗਤ ਨੇ ਖੁਸ਼ੀ ਦੇ ਪੰਜ ਜੈਕਾਰੇ ਬੁਲਾਏ। ਦੇਗ ਤੇ ਕੜਾਹ ਪ੍ਰਸਾਦ ਛਕਕੇ ਮਿਸਤਰੀ ਜੀ ਆਪਣੇ ਪੁੱਤਰ ਕਰਤਾਰ ਸਿੰਘ ਨੂੰ ਨਾਲ ਲੈ ਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਜਾ ਹਾਜਰ ਹੋਏ ਤੇ ਬਰੀ ਹੋ ਕੇ ਆਉਣ ਵਾਲਾ ਸਾਰਾ ਬਚਨ ਸਤਿਗੁਰਾਂ ਨੂੰ ਸੁਣਾਇਆ।

ਐਸੇ ਵਕਤ ਸ੍ਰੀ ਸਤਿਗੁਰੁ ਜੀ ਨੇ ਬਹੁਤ ਹੀ ਪ੍ਰਸੰਨਤਾ ਨਾਲ ਬਚਨ ਕੀਤਾ, 'ਪ੍ਰੀਤਮ ਸਿੰਘ ਕਾਕਾ ਜਿਹੜਾ ਕੋਈ ਤੁਹਾਡੇ ਕੋਲ ਦੇਗਾਂ ਦੀਆਂ ਵਸਤਾਂ ਲੈਕੇ ਆਵੇ ਤੁਸੀਂ ਦੇਗ ਤਿਆਰ ਕਰਕੇ ਅਰਦਾਸ ਕਰਦਿਆ ਕਰੋ,

ਉਸਦਾ ਕਾਰਜ ਰਾਸ ਹੋ ਜਾਇਆ ਕਰੇਗਾ। ਇਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਵਡਿਆਈ ਹੈ (ਗੁਰਵਾਕ)

ਸਤਿਗੁਰੂ ਵੱਡਾ ਕਰ ਸਲਾਹੀਐ ਜਿਸ ਵਿਚ ਵੱਡੀਆ ਵਡਿਆਈਆ।

ਸਤਿਗੁਰੂ ਵਡਿਆਈਆ ਦਾ ਮਾਲਕ ਹੈ ਜੋ ਉਸ ਅੱਗੇ ਅਰਜ ਕੀਤੀ ਜਾਂਦੀ ਹੈ ਕਾਰਜ ਰਾਸ ਹੋ ਜਾਂਦਾ ਹੈ।

ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ (ਸੰਮਤ 1996) ਵਿਚ ਹੇਠ ਲਿਖੇ ਸਰੀਰ ਜਾਹੂ ਪਹਾੜਾ ਵਿਚ ਚਲੇ ਗਏ। ਸੰਤ ਪ੍ਰੀਤਮ ਸਿੰਘ ਜੀ ਪੱਦੀ ਤੋਂ ਸਾਰਾ ਪ੍ਰੀਵਾਰ ਤੇ, ਭਧਾਣਿਆ ਦੀ ਸਾਧ ਸੰਗਤ ਸ਼ਾਹਪੁਰ ਤੋਂ ਕਾਫੀ ਸਰੀਰ, ਲੁਹਾਰਾ ਤੋਂ ਸੰਤ ਪ੍ਰੇਮ ਸਿੰਘ ਜੀ ਦਾ ਪ੍ਰੀਵਾਰ ਤੇ ਅੱਟੀ ਦੀ ਸਾਧ ਸੰਗਤ। ਇਹਨਾਂ ਸਾਰਿਆ ਪ੍ਰੀਵਾਰਾਂ ਨੇ ਹੁਕਮ ਮੰਨਦਿਆਂ ਹੋਇਆ ਜਾਹੂ ਪਹਾੜਾਂ ਵਿਚ ਡੇਰਾ ਜਾ ਲਾਇਆ। ਇਨ੍ਹਾਂ ਪ੍ਰੀਵਾਰਾਂ ਵਿਚੋਂ ਤਕ੍ਰੀਬਨ ਇਕ ਸਾਲ ਵਿਚ ਚਾਰ ਪ੍ਰੀਵਾਰ ਵਾਪਿਸ ਆ ਗਏ। ਸੰਤ ਪ੍ਰੀਤਮ ਸਿੰਘ ਜੀ ਨੇ ਆਖਿਆ ਅਸੀਂ ਤਾਂ ਸਤਿਗੁਰਾਂ ਕੋਲੋ ਛੁੱਟਾ ਲੇਕੇ ਜਾਵਾਂਗੇ। ਕੁਝ ਸਮੇਂ ਬਾਦ ਸੰਤ ਪ੍ਰੀਤਮ ਸਿੰਘ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸੋਂ ਆਗਿਆ ਲੈਕੇ ਵਾਪਸ ਆ ਗਏ। ਜਾਹੂ ਜਾਣ ਵਾਲਾ ਵਕਤ ਲੰਘ ਗਿਆ।

ਸੰਨ 1947 (ਸੰਮਤ ੨੦੦੪) ਤੋਂ ਕਾਫੀ ਚਿਰ ਪਹਿਲਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮੰਡੀ ਕੋਠੀ ਕਿਰਾਏ ਤੇ ਲੈ ਕੇ ਸ੍ਰੀ ਸਤਿਗੁਰੂ ਜਗਜੀਤ ਸਿਘ ਜੀ ਨੂੰ (ਉਦੋਂ ਅਜੇ ਇਹਨਾਂ ਨੂੰ ਬਾਬਾ ਜੀ ਆਖਦੇ ਸਨ) ਮੰਡੀ ਘਲ ਛੱਡਿਆ ਸੀ। ਇਨ੍ਹਾਂ ਮੰਡੀ ਨਿਵਾਸ ਰੱਖਦਿਆਂ ਨੂੰ ਸੰਨ 1947 (ਸੰਮਤ ੨੦੦੪) ਦੇ ਦਿਨ ਆਉਣ ਤੋਂ ਦੋ ਤਿੰਨ ਮਹੀਨੇ ਪਹਿਲੋਂ ਸ੍ਰੀ ਸਤਿਗੁਰੂ ਜੀ ਨੇ ਬਾਬਾ ਜੀ ਨੂੰ ਹੁਕਮ ਕੀਤਾ ਕਿ ਸਾਧ ਸੰਗਤ ਦੇ ਡੇਰਿਆ ਵਾਸਤੇ ਮੰਡੀ ਲੱਕੜ ਦੇ ਕਮਰੇ ਬਣਵਾਵੋ। ਤਾਂ ਕਿ ਕਲ ਨੂੰ ਸਾਧ ਸੰਗਤ ਦੇ ਡੇਰੇ ਲੱਗ ਸਕਣ। ਇਸ ਗਲ ਨੂੰ ਸਤਿਗੁਰੂ ਹੀ ਜਾਣਦੇ ਸਨ ਕਿ ਸਾਨੂੰ

ਲੋੜ ਪੈਣੀ ਹੈ। ਪਾਕਿਸਤਾਨ ਦੀ ਵੰਡ ਹੋਣ ਤੋਂ ਦੋ ਮਹੀਨੇ ਪਹਿਲੋਂ ਸਤਿਗੁਰਾਂ ਦੇ ਹੁਕਮ ਅਨੁਸਾਰ ਮੈਂ ਮੰਡੀ ਚਲਿਆ ਗਿਆ। ਉਸ ਵਕਤ ਸੰਤ ਪ੍ਰੀਤਮ ਸਿੰਘ ਜੀ, ਲੁਹਾਰੇ ਵਾਲੇ ਚਾਰੇ ਭਰਾ ਤੇ ਭਧਾਣਿਆਂ ਦੇ ਸਿੰਘ ਤੇ ਹੋਰ ਵੀ ਸਿੰਘ ਮੰਡੀ ਸਨ। ਇਹ ਕਮਰੇ ਸੰਤ ਪ੍ਰੀਤਮ ਸਿੰਘ ਜੀ ਸਾਰਿਆਂ ਸਰੀਰਾਂ ਦੇ ਨਾਲ ਹੁਕਮ ਅਨੁਸਾਰ ਬਨਾ ਬਨਵਾ ਰਹੇ ਸਨ। ਸੰਤ ਪ੍ਰੀਤਮ ਸਿੰਘ ਜੀ ਨੇ ਮੰਡੀ ਵਿਚ ਕਾਫੀ ਸਮਾਂ ਰਹਿਕੇ ਸਾਰੇ ਕਮਰੇ ਤਿਆਰ ਕਰਵਾਏ ਜਿਨਾਂ ਵਿਰ ਵੰਡਾਰੇ ਦੇ ਵਕਤ ਸਾਧ ਸੰਗਤ ਨੂੰ ਮੰਡੀ ਪੁਜਕੇ ਡੇਰਿਆਂ ਵਾਸਤੇ ਕਮਰੇ ਮਿਲੇ। ਦਸ ਮਹੀਨਿਆਂ ਬਾਦ ਸੰਤ ਪ੍ਰੀਤਮ ਸਿੰਘ ਜੀ ਤੇ ਬਾਕੀ ਦੇ ਸਰੀਰ ਵਾਪਸ ਪੰਜਾਬ ਆ ਗਏ। ਸ੍ਰੀ ਬਾਬਾ ਜੀ ਸਾਧ ਸੰਗਤ ਦੀ ਸੰਭਾਲ ਵਾਸਤੇ ਹੁਕਮ ਅਨੁਸਾਰ ਮੰਡੀ ਡੇਰਾ ਰੱਖਿਆ।

ਸੰਤ ਪ੍ਰੀਤਮ ਸਿੰਘ ਜੀ ਮੰਡੀ ਤੋਂ ਆਕੇ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਹੀ ਰਿਹਾ ਕਰਦੇ ਸਨ। ਸਤਿਗੁਰਾਂ ਦੀ ਹਜ਼ੂਰੀ ਵਿਚ ਕੀਰਤਨ ਕਰਦਿਆਂ ਤੇ ਸੇਵਾ ਕਰਦਿਆਂ ਸੰਮਤ ਬਿ: ੨੦੧੬ ਤੇ ਸਾਵਨ ਮਹੀਨਾ ਆ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸ੍ਰੀ ਭੈਣੀ ਸਾਹਿਬ ਨਿਵਾਸ ਕਰ ਰਹੇ ਸਨ। ਹਮੇਸ਼ਾਂ ਇਹ ਦੋ ਮਹੀਨੇ ਪਹਾੜਾਂ ਵਿਚ ਜਾਇਆ ਕਰਦੇ ਸਨ। ਪਰ ਐਤਕੀ ਸਰੀਰ ਢਿੱਲਾ ਹੋਣ ਕਰਕੇ ਮੰਡੀ ਨਹੀਂ ਸੀ ਜਾ ਸਕੇ ਤੇ ਸ੍ਰੀ ਭੈਣੀ ਸਾਹਿਬ ਹੀ ਨਿਵਾਸ ਰੱਖਿਆ। ਸਾਵਨ ਕੋਈ 20 22 ਦਿਨ ਚਲਿਆ ਗਿਆ ਤੇ ਸਤਿਗੁਰਾਂ ਦਾ ਸਰੀਰ ਢਿੱਲਾ ਸੀ। ਇਸ ਵਕਤ ਸ੍ਰੀ ਭੈਣੀ ਸਾਹਿਬ ਸਤਿਗੁਰਾਂ ਦੀ ਸੇਵਾ ਵਿਚ ਹੋਰ ਵੀ ਸਰੀਰ ਸਨ। ਇਨਾਂ ਵਿਚ ਸੰਤ ਪ੍ਰੀਤਮ ਸਿੰਘ ਜੀ ਵੀ ਹਾਜਰ ਰਹਿਦੇ ਸਨ।

ਇਕ ਦਿਨ ਸ੍ਰੀ ਸਤਿਗੁਰੂ ਜੀ ਨੇ ਸੰਤ ਪ੍ਰੀਤਮ ਸਿੰਘ ਜੀ ਨੂੰ ਹੁਕਮ ਕੀਤਾ ਕਾਕਾ ਤੁਸੀਂ ਗੱਡੀਆ ਤਿਆਰ ਕਰਕੇ ਵਿਚ ਸਮਾਨ ਰੱਖੋ ਤੇ ਸਾਨੂੰ ਮੰਡੀ ਲੈ ਚੱਲੋ। ਹੁਕਮ ਅਨੁਸਾਰ ਗੱਡੀਆਂ ਤਿਆਰ ਹੋ ਗਈਆਂ ਤੇ ਲੋੜ ਅਨੁਸਾਰ ਸਮਾਨ ਰੱਖਿਆ ਗਿਆ। ਏਨੇ ਚਿਰ ਨੂੰ ਕਿਸੇ ਨੇ ਆ ਕੇ

ਦੱਸਿਆ ਕ ਗਰੀਬ ਨਿਵਾਜ ਜੀ ਮਹਾਰਾਜ ਜੰਗ ਸਿੰਘ ਜੀ ਆ ਗਏ ਹਨ। ਸਤਿਗੁਰਾਂ ਆਖਿਆ ਚੰਗਾ ਹੋਇਆ। ਮੈਂ ਪਹਾੜ ਜਾਣਾ ਸੀ ਪਰ ਕਾਕਿਆਂ ਨਾਲ ਤੇ ਇਹਨਾਂ ਨਾਲ ਇਕ ਗੱਲ ਕਰਨੀ ਸੀ ਕਰ ਲੈਂਦੇ ਹਾਂ। ਮਹਾਰਾਜ ਜੰਗ ਸਿੰਘ ਜੀ ਅੰਦਰ ਆ ਕੇ ਬੈਠ ਗਏ। ਦੋਵੇ ਬਾਬਾ ਜੀ ਨੂੰ ਵੀ ਆਪਣੇ ਕੋਲ ਸਦ ਲਿਆ। ਸਤਿਗੁਰਾਂ ਬਚਨ ਕੀਤਾ ਮੇਰਾ ਤਾਂ ਹੁਣ ਸਰੀਰ ਚੰਗਾ ਨਹੀਂ ਹੈ ਮੈਂ ਪਹਾੜਾਂ ਨੂੰ ਚਲਿਆ ਹਾਂ ਜੇ ਕੁਛ ਸੇਹਤ ਬਣ ਜਾਵੇ। ਪਰ ਤੁਸੀਂ ਦੌਰੇ ਹੋਰ ਬਹੁਤੇ ਨਾ ਕਰਿਓ। ਜੇਹੜਾ ਮੈਂ ਸਵਾ ਲੱਖ ਪਾਠ ਸ਼ੁਰੂ ਕੀਤਾ ਹੈ ਉਸਦਾ ਭਗ ਪਵਾ ਦਿਓ। ਬਾਬਾ ਜੀ ਨੇ ਸਤਿ ਬਚਨ ਆਖ ਦਿਤਾ। ਮਹਾਰਾਜ ਜੰਗ ਸਿੰਘ ਜੀ ਨੇ ਵੀ ਸਤਿ ਬਚਨ ਆਖ ਦਿਤਾ। ਏਨੀ ਗੱਲ ਆਖਦਿਆਂ ਹੀ ਸੂਬਾ ਵਰਿਆਮ ਸਿੰਘ ਕੋਲ ਖੜੇ ਸੀ ਉਸਨੂੰ ਆਖਿਆ ਤੇਰੇ ਤਬੇਲੇ ਵਿਚ ਜਿਨਾਂ ਵੀ ਮਾਲ ਹੈ। ਗਾਈਆਂ, ਘੋੜੇ, ਮੱਝਾਂ ਆਦਿਕ ਸਭ ਮੇਰੇ ਅੱਗੋ ਦੀ ਲੰਘਾ ਦੇ। ਨਾਲੇ ਸਤਿਗੁਰਾਂ ਆਪਣੇ ਕੋਲ ਘਾਹ ਵੀ ਮੰਗਵਾ ਕੇ ਰਖ ਲਿਆ।

ਫੇਰ ਸਤਿਗੁਰੂ ਜੀ ਮੰਜੇ ਤੇ ਬੈਠ ਗਏ। ਚਰਨ ਸੰਤ ਪ੍ਰੀਤਮ ਸਿੰਘ ਹੁਰਾਂ ਦੇ ਮੋਢੇ ਉਤੇ ਰਖਿਆ ਤੇ ਬਚਨ ਕੀਤਾ ਕਾਕਾ ਦੋ ਦੋ ਤਿੰਨ 2 ਤਿੜਾਂ ਘਾਹ ਦੀਆ ਮੈਨੂੰ ਫੜਾਈ ਜਾ। ਸੰਤ ਪ੍ਰੀਤਮ ਸਿੰਘ ਘਾਹ ਦੀਆਂ ਤਿੜਾਂ ਫੜਾਈ ਗਏ ਸਤਿਗੁਰੂ ਜੀ ਗਾਈਆਂ ਨੂੰ ਦੇਂਦੇ ਗਏ। ਸੰਤਾਂ ਨੂੰ ਸਤਿਗੁਰਾਂ ਆਖਿਆ ਤੂੰ ਡਰਦਾ ਹੈ ਤੇ ਵਰਿਆਮ ਸਿੰਘ ਨੂੰ ਫੜਾਂ ਦੇ। ਜਦੋਂ ਸਤਿਗੁਰੂ ਜੀ ਪਾਸੋਂ ਘਾਹ ਦੀਆਂ ਤਿੜਾਂ ਲੈ ਕੇ ਸਾਰੇ ਡੰਗਰ ਲੰਘ ਗਏ ਤਾਂ ਛਿਕ ਵੱਜੀ। ਸੰਤ ਪ੍ਰੀਤਮ ਸਿੰਘ ਨੇ ਭਾਈ ਵਜੀਰ ਸਿੰਘ ਜੀ ਨੂੰ ਆਖਿਆ। ਭਾਈ ਜੀ ਛਿਕ ਪੈ ਗਈ ਹੈ। ਭਾਈ ਵਜੀਰ ਸਿੰਘ ਜੀ ਨੇ ਆਖਿਆ ਕਾਕਾ ਜ਼ੋ ਸਤਿਗੁਰਾਂ ਕੀ ਰਜਾ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਹੁਕਮ ਹੋਇਆ ਸਮਾਨ ਗੱਡੀ ਵਿਚ ਰੱਖ ਲਵੋ। ਹੁਕਮ ਅਨੁਸਾਰ ਲੋੜਬੰਦ ਸਮਾਨ ਗੱਡੀ ਵਿਚ ਰੱਖਕੇ ਅਰਜ ਕੀਤੀ ਗਰੀਵ ਨਿਵਾਜ ਸਮਾਨ ਰੱਖ ਲਿਆ ਹੈ।

ਸੱਚੇ ਪਾਤਸ਼ਾਹ ਸ੍ਰੀ ਭੈਣੀ ਸਾਹਿਬ ਤੋਂ ਅਰਦਾਸ ਕੀਤੀ ਤੇ ਚਲ ਪਏ ਤੇ ਲੁਧਿਆਣੇ ਦੀ ਹੁੰਦੇ ਹੋਏ ਜਲੰਧਰ ਲੰਘ ਕੇ ਟਾਂਡੇ ਜਾ ਪੁਜੇ। ਟਾਂਡੇ ਦੇ ਕੋਲ ਆ ਕੇ ਇਕ ਜਿਮੀਂਦਾਰ ਪਾਸੋਂ ਮੰਜਾ ਲੈ ਕੇ ਅਰਾਮ ਕੀਤਾ ਤੇ ਏਥੇ ਰਾਤ ਕੱਟੀ। ਅਗਲੇ ਦਿਨ ਚਲਕੇ ਪਠਾਨਕੋਟ ਦੇ ਰਸਤੇ ਹੋ ਕੇ ਰਾਤ ਨਗਰੋਟੇ ਸੇਠ ਹਰਬੰਸ ਸਿੰਘ ਜੀ ਪਾਸ ਠਹਿਰ ਗਏ। ਅਗਲੇ ਦਿਨ ਸਵੇਰੇ ਨਗਰੋਟੇ ਤੋਂ ਚਲਕੇ ਕੋਈ ਨੌ ਕੁ ਵਜੇ ਮੰਡੀ ਪੁਜ ਗਏ। ਅੱਗੇ ਮੰਡੀ ਦੀ ਸੰਗਤ ਸਤਿਗੁਰਾਂ ਦੀ ਬੜੀ ਉਡੀਕ ਕਰ ਰਹੀ ਸੀ ਤੇ ਸਾਧ ਸੰਗਤ ਨੂੰ ਸਤਿਗੁਰੂ ਜੀ ਦੇ ਦਰਸ਼ਨ ਹੋ ਗਏ।

ਸਾਧ ਸੰਗਤ ਨੂੰ ਬੜੀਆਂ ਖੁਸ਼ੀਆਂ ਹੋਈਆਂ। ਜੇਹੜਾ ਮੰਡੀ ਦਾ ਪੀ. ਡਬਲਯੂ. ਡੀ. ਦਾ ਐਕਸੀਅਨ ਤਰੀਫ ਸਿੰਘ ਜੀ ਸੀ ਉਸਨੇ ਆ ਕੇ ਸਤਿਗੁਰਾਂ ਕੋਲ ਅਰਜ ਕੀਤੀ ਗਰੀਬ ਨਿਵਾਜ ਜੀ ਮੈਂ ਗਾਈਆਂ ਵਾਸਤੇ ਬਹੁਤ ਚੰਗੇ ਛੱਪਰ ਬਣਾਏ ਹਨ। ਕਿਰਪਾ ਕਰੋ ਤੇ ਤੁਸੀਂ ਚੱਲਕੇ ਦੇਖੋ। ਮੈਂ ਤੁਹਾਨੂੰ ਗੱਡੀ ਆਪਣੀ ਭੇਜ ਦਿੰਦਾ ਹਾਂ। ਆਪ ਜੀ ਦੀ ਗੱਡੀ ਉਪਰ ਨਹੀਂ ਜਾ ਸਕਦੀ। ਚੜ੍ਹਾਈ ਬਹੁਤ ਜਿਆਦਾ ਹੈ। ਜੀਪ ਆ ਗਈ।

ਅਸੀਂ ਚਾਰੇ ਪੰਜੇ ਸਰੀਰ ਮੈਂ (ਸੰਤ ਪ੍ਰੀਤਮ ਸਿੰਘ), ਭਾਈ ਵਜੀਰ ਸਿੰਘ, ਸੰਤ ਰਤਨ ਸਿੰਘ, ਸੰਤ ਗੁਰਦੇਵ ਸਿੰਘ ਜੀ ਤੇ ਸ੍ਰੀ ਸਤਿਗੁਰੂ ਜੀ ਤੇ ਠਾਕੁਰ ਜੀ ਵੀ ਚਲੇ ਗਏ। ਸਤਿਗੁਰਾਂ ਲੱਕ ਬੰਨ ਲਿਆ ਕਿਉਂਕਿ ਸਰੀਰ ਬਹੁਤ ਕਮਜ਼ੋਰ ਹੋ ਚੁੱਕਾ ਸੀ। ਲੱਕ ਕਮਜ਼ੋਰ ਹੋਣ ਦੀ ਵਜ੍ਹਾ ਕਰਕੇ ਸਤਿਗੁਰੂ ਜੀ ਦੋਹਰੇ ਹੋ ਜਾਂਦੇ ਸਨ। ਲੱਕ ਬੰਨਕੇ ਗਏ ਅੱਗੇ ਗੋਡੇ 2 ਪਾਣੀ ਸੀ ਖੱਡ ਵਿਚ। ਖੱਡ ਲੰਘ ਕੇ ਸਤਿਗੁਰਾਂ ਵਾਸਤੇ ਘੋੜੀ ਲਿਆਂਦੀ ਗਈ। ਸਤਿਗੁਰਾਂ ਬਚਨ ਕੀਤਾ (ਕਾਕਾ) ਘੋੜੀ ਤੇ ਚੜ੍ਹਿਆ ਨਹੀਂ ਜਾਣਾ। ਤੁਸੀਂ ਘੋੜੀ ਲੈ ਚਲੋ ਮੈਂ ਆ ਜਾਵਾਂਗਾ। ਸਤਿਗੁਰਾਂ ਇਕ ਮੋਢਾ ਸੰਤ ਪ੍ਰੀਤਮ ਸਿੰਘ ਦਾ ਫੜਿਆ ਤੇ ਇਕ ਹੱਥ ਸੋਟੀ ਨੂੰ ਪਾਇਆ। ਛਪਰ ਜਾਕੇ ਦੇਖੇ। ਛਪਰ ਇਸ ਤਰਾ ਦੇ ਬਣੇ ਹੋਏ ਸਨ ਕਿ ਗਊਆਂ ਦੀਆਂ ਪਿਠਾਂ ਕੱਠੀਆਂ

ਰਹਿਣ। ਮੂੰਹ ਦੇ ਮੋਹਰੇ ਤਾਕੀਆਂ ਤੇ ਪਿੱਠ ਵੱਲ ਥੱਲੇ ਨਾਲੀ ਬਣੀ ਹੋਈ ਸੀ। ਗਊਆਂ ਜਦ ਪਿਸ਼ਾਬ ਆਦਿ ਕਰਦੀਆਂ ਸਨ ਝਟ ਨਾਲੀ ਦੇ ਵਿਚੋਂ ਦੀ ਬਾਹਰ ਹੌਜ ਵਿਚ ਚਲਿਆ ਜਾਂਦਾ ਸੀ। ਹੌਜ ਦਾ ਜਿਤਨਾ ਪਾਣੀ ਸੀ ਉਹ ਸਾਰੇ ਦਾ ਸਾਰਾ ਖੇਤੀ ਬਾੜੀ ਨੂੰ ਚਲਿਆ ਜਾਂਦਾ ਸੀ। ਛੱਪਰ ਵੇਖਕੇ ਸਤਿਗੁਰੂ ਜੀ ਬੜੇ ਖੁਸ਼ ਹੋਏ। ਸਰਦਾਰ ਜੀ ਨੂੰ ਸਤਿਗੁਰਾਂ ਆਖਿਆ ਬਹੁਤ ਚੰਗਾ ਕੰਮ ਕੀਤਾ ਹੈ। ਸੰਤ ਪ੍ਰੀਤਮ ਸਿੰਘ ਜੀਨੂੰ ਸਤਿਗੁਰਾਂ ਆਖਿਆ ਕਾਕਾ ਤੁਸਾਂ ਦੇਖਲਿਆ ਹੈ ਨਾ। ਅਸੀਂ ਇਸ ਤਰਾਂ ਦੇ ਬਨਾਉਣੇ ਹਨ। ਸੰਤਾਂ ਸਤਿ ਬਚਨ ਆਖ ਦਿਤਾ ਸੀ। ਇਥੋਂ ਸਤਿਗੁਰੂ ਜੀ ਜੀਪ ਦੇ ਵਿਚ ਐਕ-ਸੀਅਨ ਦੀ ਕੋਠੀ ਆ ਗਏ।

ਕੋਠੀ ਆ ਕੇ ਸਤਿਗੁਰੂ ਜੀ ਨੂੰ ਹੈਜ਼ੇ ਦੀ ਸ਼ਕਾਇਤ ਹੋ ਗਈ। ਜਿਸ ਵਕਤ ਸਤਿਗੁਰਾਂ ਨੂੰ ਹੈਜ਼ੇ ਦੀ ਸ਼ਕਾਇਤ ਹੋ ਗਈ ਉਸ ਵਕਤ ਤਕਰੀਬਨ 12 ਵਜੇ ਦਾ ਟਾਈਮ ਸੀ। ਸੰਤ ਰਤਨ ਸਿੰਘ ਨੇ ਉਸੇ ਵਕਤ ਗੰਢੇ ਦਾ ਪਾਣੀ ਤੇ ਹੋਰ ਦਵਾ ਦਾਰੂ ਦਿਤਾ ਪਰ ਮਾਲਕ ਦੀ ਮੌਜ ਸੀ ਤੇ ਦਰਿਆ ਦਾ ਪਾਣੀ ਵੀ ਠੰਡਾ ਤੇ ਠੰਡੀ ਤੇਜ਼ ਹਵਾ ਚੱਲ ਰਹੀ ਸੀ ਜਿਸ ਕਰਕੇ ਸਤਿਗੁਰੂ ਜੀ ਦਾ ਸਰੀਰ ਠਡਾ ਹੁੰਦਾ ਜਾਂਦਾ ਸੀ। ਸ਼ਾਮ ਨੂੰ ਸ੍ਰੀ ਸਤਿਗੁਰੂ ਜੀ ਮੰਡੀ ਆਪਣੀ ਕੋਠੀ ਆ ਗਏ ਤੇ ਮੰਜੇ ਤੇ ਲੇਟ ਗਏ ਤੇ ਕੋਈ 11 ਵਜੇ ਰਾਤ ਦਾ ਵਕਤ ਹੋਇਆ ਤਾਂ ਸਤਿਗੁਰੂ ਜੀ ਨੇ ਸੰਤ ਪ੍ਰੀਤਮ ਸਿੰਘ ਜੀ ਨੂੰ ਘੁਟਣ ਵਾਸਤੇ ਆਖਿਆ। ਭਾਈ ਵਜੀਰ ਸਿੰਘ ਜੀ ਨੇ ਸੰਤਾਂ ਨੂੰ ਆਖਿਆ ਜਿਸ ਤਰਾਂ ਹੁਕਮ ਕਰਦੇ ਨੇ ਮੰਨੀ ਜਾਵੋ। ਸੰਤਾਂ ਦੇ ਮੰਜੇ ਤੇ ਬੈਠਦਿਆਂ ਸਤਿਗੁਰਾਂ ਬਚਨ ਕੀਤਾ (ਕਾਕਾ) ਮੈਂ ਸਾਧਾਂ ਤੇ ਗਲਿਆਣਤਾ ਕਰਦਾ ਹੁੰਦਾ ਸੀ ਕਿ ਸਾਧ ਮਾਈਆਂ ਪਾਸੋਂ ਲੱਤਾਂ ਘਟੌਂਦੇ ਹਨ। ਸੰਤਾਂ ਆਖਿਆ ਮੇਰਾ ਤਾਂ ਮਨੁਖ ਜਾਮਾਂ ਹੈ। ਸੰਤ ਘੁਟਦੇ ਰਹੇ ਸਤਿਗੁਰੂ ਜੀ ਨੂੰ ਅਰਾਮ ਆਇਆ ਤਾਂ ਘੁਰਾੜੇ ਮਾਰਨ ਲੱਗ ਪਏ। ਸੰਤਾਂ ਭਾਈ ਜੀ ਵੱਲ ਦੇਖਿਆ ਤਾਂ ਭਾਈ ਜੀ ਨੇ ਆਖਿਆ ਘੁਟੀ ਜਾ। ਥੋੜੇ ਚਿਰ ਮਗਰੋਂ ਸੰਤ

ਪ੍ਰੀਤਮ ਸਿੰਘ ਜੀ ਨੂੰ ਨੀਂਦ ਆ ਗਈ ਸੰਤਾਂ ਦਾ ਸਿਰ ਸਤਿਗੁਰਾਂ ਦੇ ਸੱਜੇ ਚੂਲੇ ਉਤੇ ਟਿਕ ਗਿਆ। ਜਦ ਨੀਂਦ ਆ ਗਈ ਤਾਂ ਸੰਤਾਂ ਨੂੰ ਸੁਪਨਾ ਆਇਆ।

ਪੰਜ ਸਿੰਘ ਸਤਿਗੁਰਾਂ ਦੇ ਮੰਜੇ ਕੋਲ ਆਕੇ ਖੜੇ ਹੋ ਗਏ। ਪੰਜ ਸਿੰਘਾਂ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਸਚੇ ਪਾਤਸ਼ਾਹ ਜੀ ਆਪ ਜੀ ਨੂੰ ਸੰਗਤ ਯਾਦ ਕਰਦੀ ਹੈ। ਚਲੋ ਚਲਕੇ ਸੰਗਤ ਨੂੰ ਦਰਸ਼ਨ ਦਿਓ। ਸਤਿਗੁਰੂ ਜੀ ਉਠੇ ਤਾਂ ਸਰੀਰ ਕੰਬਦਾ ਹੈ। ਸੰਤਾਂ ਅਰਜ਼ ਕੀਤੀ ਸੱਚੇ ਪਾਤਸ਼ਾਹ ਥੱਲੇ ਕਿਸ ਤਰਾਂ ਉਤਰੋਗੇ। ਸਤਿਗੁਰਾਂ ਬਚਨ ਕੀਤਾ ਕਾਕਾ ਇਕ ਹੱਥ ਤੇਰੇ ਮੋਢੇ ਨੂੰ ਤੇ ਇਕ ਹੱਥ ਸੋਟੇ ਨੂੰ ਪਾ ਲਵਾਂਗੇ। ਇਸ ਤਰਾਂ ਹੱਥ ਪਾ ਕੇ ਉਤਰਦੇ ਉਤਰਦੇ ਉਤਰ ਗਏ। ਸੰਤਾਂ ਆਖਿਆ ਭਾਈ ਜੀ ਨੂੰ ਤੇ ਰਤਨ ਸਿੰਘ ਨੂੰ ਨਾਲ ਲੈ ਚਲੀਏ। ਸਤਿਗੁਰਾਂ ਬਚਨ ਕੀਤਾ ਉਨਾਂ ਨੂੰ ਕਾਕੇ ਕੋਲ ਰਹਿਣ ਦੇਣਾ ਹੈ। ਅੱਗੇ ਦਰਿਆ ਆਇਆ ਉਸ ਵਿਚ ਪਾਣੀ ਬਹੁਤ ਸੀ। ਪਰ ਅਸੀਂ ਲੰਘੇ ਸਾਡੇ ਪੈਰ ਵੀ ਨਾ ਭਿੱਜੇ। ਅੱਗੇ ਜੰਗਲ ਆ ਗਿਆ। ਉਸ ਵਿਚ ਘਾਹ ਤੇ ਰੇਤ ਬੜੀ ਆਈ। ਜਦੋਂ ਸਾਰਾ ਜਗਲ ਲੰਘ ਗਏ ਤਾਂ ਸਤਿਗੁਰਾਂ ਦਾ ਸਰੀਰ ਛੋਟਾ ਜਿਹਾ ਹੋ ਗਿਆ। ਸੰਤਾਂ ਦਾ ਸਰੀਰ ਵੀ ਛੋਟਾ ਹੋ ਗਿਆ। ਦੂਰ ਜਾ ਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ। ਸਤਿਗੁਰਾਂ ਦੇ ਆਲੇ ਦੁਆਲੇ ਬਹੁਤ ਸਾਰੀ ਸਗਤ ਬੈਠੀ ਹੋਈ ਹੈ। ਅੱਗ ਇਕ ਫਾਟਕ ਅੰਦਰ ਜਾਣ ਵਾਸਤੇ ਲੱਗਾ ਹੋਇਆ ਹੈ। ਸੰਤਾਂ ਆਖਿਆ ਇਹ ਤਾਂ ਅਸੀਂ ਦਰਗਾਹ ਦੇ ਵਿਚ ਆ ਗਏ ਹਾਂ। ਫਾਟਕ ਦੇ ਵਿਚੋਂ ਦੀ ਜਦੋਂ ਲੰਘਣ ਲੱਗੇ ਤਾਂ ਸੰਤਾਂ ਦੇ ਦਿਲ ਵਿਚ ਆਇਆ ਕਿ ਮੈਂ ਤਾਂ ਨਾਂ ਦਰਸ਼ਨ ਸਿੰਘ ਨੂੰ ਮਿਲਿਆ ਨਾ ਘਰ ਨੂੰ ਚਿੱਠੀ ਪਾਈ ਹੈ।

ਸੰਤਾਂ ਨੇ ਅਜੇ ਇਹ ਗੱਲ ਆਪਣੇ ਮਨ ਵਿਚ ਹੀ ਆਖੀ ਸੀ ਕਿ ਸਤਿਗੁਰੂ ਜੀ ਪਿਛਾ ਮੁੜਕੇ ਦੇਖਣ ਲੱਗ ਪਏ ਤੇ ਰਸਨਾ ਤੋਂ ਬਚਨ ਕੀਤਾ ਕਾਕਾ ਤੇਰੀ ਰੂਹ ਦਰਸ਼ਨ ਸਿੰਘ ਵੱਲ ਚਲੀ ਗਈ ਹੈ ਜਾਹ ਹੁਣ

ਤੂੰ ਪਿਛਾ ਵਾਪਸ ਚਲਿਆ ਜਾਹ। ਸਤਿਗੁਰਾਂ ਆਖਿਆ ਮੈਂ ਤੇ ਸੋਚਿਆ ਸੀ ਨਾਲ ਲੈ ਚਲੀਏ ਮਗਰੋਂ ਔਖਾ ਹੋਵੇਗਾ, ਲੋਕਾਂ ਦੀਆਂ ਗੱਲਾਂ ਸੁਣੇਗਾ। ਅੱਛਾ ਜਦੋਂ ਫਿਰ ਲੋੜ ਪਵੇਗੀ ਲੈ ਚਲਾਂਗੇ।

ਇਤਨੇ ਨੂੰ ਸਤਿਗੁਰੂ ਜੀ ਨੇ ਸੰਤ ਪ੍ਰੀਤਮ ਸਿੰਘ ਜੀ ਨੂੰ ਹਲਾਇਆ ਤੇ ਆਖਿਆ ਕਾਕਾ ਤੂੰ ਮੇਰੇ ਉਤੇ ਹੀ ਸੌਂ ਗਿਆ ਹੈ ਅੱਛਾ ਹੁਣ ਇਸ ਤਰਾਂ ਕਰ ਜਾ ਦੋੜਕੇ ਇਸ਼ਨਾਨ ਕਰ ਆ। ਸੰਤ ਇਸ਼ਨਾਨ ਕਰ ਆਏ ਤੇ ਸਤਿ-ਗੁਰਾਂ ਹੁਕਮ ਕੀਤਾ ਸਾਨੂੰ ਵਾਰ ਪੜ੍ਹਕੇ ਸੁਣਾਂਦੇ। ਸਤਿਗੁਰਾਂ ਦਾ ਇਸਨਾਨ ਕਰਾਇਆ ਤੇ ਵਾਰ ਪੜ੍ਹਕੇ ਸੁਣਾਈ। ਬੈਠਣ ਵਾਸਤੇ ਚਾਦਰ ਵਿਛਾ ਕੇ ਪਿਛਲੇ ਪਾਸੇ ਰਜਾਈ ਗੋਲ ਕਰਕੇ ਰੱਖ ਦਿਤੀ। ਸਤਿਗੁਰਾਂ ਆਖਿਆ ਕਾਕਾ ਗੱਦੀ ਤਾਂ ਸਤਿਗੁਰੂ ਰਾਮ ਸਿੰਘ ਜੀ ਲਾਉਂਦੇ ਹੁੰਦੇ ਸੀ ਆਪਾਂ ਗੱਦੀ ਨਹੀਂ ਲਾਉਣੀ।

ਆਸਾ ਦੀ ਵਾਰ ਸੁਣਕੇ ਸਤਿਗੁਰਾਂ ਹੁਕਮ ਕੀਤਾ ਅੱਜ ਤੂੰ ਆਸਾ ਦੀ ਵਾਰ ਦੇ ਬਾਹਰ ਬਾਹਰ ਹੀ ਫਿਰਦਾ ਰਿਹਾ ਹੈ। ਸੰਤਾਂ ਅਰਜ਼ ਕਰਕੇ ਆਖਿਆ ਗਰੀਬ ਨਿਵਾਜ ਜੀ ਮੇਰਾ ਮਨ ਨਹੀਂ ਸੀ ਠੀਕ। ਸੰਤਾਂ ਦੱਸਿਆ ਮੈਨੂੰ ਇਸ ਤਰਾਂ ਦਾ ਸੁਪਨਾ ਆਇਆ ਹੈ। ਸਤਿਗੁਰਾਂ ਹੁਕਮ ਕੀਤਾ ਇਧਰ ਨਹੀਂ ਧਿਆਨ ਕਰਨਾ। ਜਾ ਜਾਕੇ ਜਲ ਪਾਣੀ ਛਕ ਤੇ ਜਲ ਪਾਣੀ ਛਕਕੇ ਉਪਰ ਆਂਵੀ। ਸੰਤਾਂ ਨੇ ਜਲ ਪਾਣੀ ਛਕ ਕੇ ਭਾਈ ਵਜੀਰ ਸਿੰਘ ਜੀ ਤੇ ਰਤਨ ਸਿੰਘ ਹੋਰਾਂ ਨੂੰ ਸੁਪਨਾ ਦੱਸਿਆ। ਅੱਗੋਂ ਭਾਈ ਵਜੀਰ ਸਿੰਘ ਜੀ ਨੇ ਆਖਿਆ। ਇਸ ਤਰਾਂ ਨਹੀਂ ਹੋ ਸਕਦਾ। ਸਤਿਗੁਰੂ ਜੀ ਵਿਛੋੜਾ ਨਹੀਂ ਦੇ ਸਕਦੇ।

ਭਾਈ ਜੀ ਨੂੰ ਪਤਾ ਹੁੰਦਿਆ ਹੋਇਆ ਵੀ ਸੰਤਾਂ ਨੂੰ ਹੌਸਲਾ ਦਿੰਦਿਆਂ ਇਸ ਤਰਾਂ ਹੀ ਆਖਿਆ ਸੰਤ ਪ੍ਰੀਤਮ ਸਿੰਘ ਜੀ ਭਾਈ ਜੀ ਅਤੇ ਸੰਤ ਰਤਨ ਸਿੰਘ ਜੀ ਨਾਲ ਇਸ ਤਰਾਂ ਬਚਨ ਕਰਕੇ ਫੇਰ ਕੋਠੇ ਤੇ ਚਲੇ

ਗਏ । ਸਤਿਗੁਰਾਂ ਹੁਕਮ ਕੀਤਾ । ਪ੍ਰੀਤਮ ਸਿੰਘ ਤਿਆਰੀ ਕਰੋ ਅਸੀਂ ਚਲੀਏ । ਹੁਕਮ ਅਨੁਸਾਰ ਤਿਆਰੀ ਹੋ ਗਈ । ਸਤਿਗੁਰਾਂ ਨੂੰ ਤੁਰਨ ਦੇ ਵੇਲੇ ਦੋ ਸਰੀਰਾਂ ਨੇ ਉਪਰ ਸੜਕ ਤੇ ਲਿਆਂਦਾ । ਸੜਕ ਤੇ ਗੱਡੀ ਖੜੀ ਸੀ । ਪਿਛਲੀ ਸੀਟ ਉਤੇ ਰਜਾਈਆਂ ਰੱਖਕੇ ਸ੍ਰੀ ਸਤਿਗੁਰੂ ਜੀ ਨੂੰ ਲੰਮਾ ਪਾ ਦਿਤਾ ਸੀ । ਸੰਤ ਚਰਨਾਂ ਵਾਲੇ ਪਾਸੇ ਥੱਲੇ ਬੈਠ ਗਏ ਸੀ । ਰੁਮਾਲੀ ਦੇ ਵਿਚ ਲੌਂਗ ਮੁਨੱਕਾਂ ਰੱਖ ਲਿਆ । ਜਦੋਂ ਕਿਤੇ ਮੂੰਹ ਸੁਕੇਗਾ ਤਾਂ ਲੈ ਲਵਾਂਗੇ । ਮਹਾਰਾਜ ਬੀਰ ਸਿੰਘ ਜੀ ਤੇ ਭਾਈ ਵਜੀਰ ਸਿੰਘ ਜੀ ਤੇ ਰਤਨ ਸਿੰਘ ਅਗਲੀ ਸੀਟ ਤੇ ਬੈਠ ਗਏ ।

ਗੱਡੀਆਂ ਅਰਦਾਸ ਕਰਕੇ ਚਲਾ ਦਿਤੀਆਂ । ਕੋਈ ਤਕਰੀਬਨ 40-50 ਫੁਟ ਤੇ ਜਾ ਕੇ ਸਤਿਗੁਰਾਂ ਆਖਿਆ ਗੱਡੀਆਂ ਰੋਕੋ । ਸੰਤਾਂ ਨੂੰ ਸਤਿਗੁਰਾਂ ਆਖਿਆ ਤਾਕੀ ਖੋਲਕੇ ਮੈਨੂੰ ਬਾਹਰ ਕੱਢੋ । ਏਨੇ ਚਿਰ ਨੂੰ ਮੰਡੀ ਦੀ ਸਾਧ ਸੰਗਤ ਵੀ ਕੋਲ ਆ ਗਈ । ਸਤਿਗੁਰੂ ਜੀ ਤਾਕੀ ਖੋਲਕੇ ਬਾਹਰ ਆ ਗਏ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਖੂੰਡਾ ਲੈ ਕੇ ਮੰਡੀ ਵੱਲ ਤੇ ਸਾਧ ਸੰਗਤ ਵੱਲ ਤੇ ਕੋਠੀ ਵਲ ਦੇਖਿਆ । ਸੰਤਾਂ ਨੂੰ ਸਤਿਗੁਰਾਂ ਹੁਕਮ ਕੀਤਾ ਮੈਨੂੰ ਗੱਡੀ ਵਿਚ ਬਹਾ ਦੇਵੋ । ਐਨ ਚੰਗੀ ਤਰਾਂ ਦੇਖਿਆ । ਪਰ ਇਸ ਗਲ ਨੂੰ ਉਹ ਹੀ ਜਾਣੇ ਕਿ ਅਸੀਂ ਏਥੇ ਮੁੜਕੇ ਆਉਣਾ ਹੈ ਕਿ ਨਹੀਂ । ਮੰਡੀ ਤੋਂ ਚਲਕੇ ਰਾਤ ਜੋਲ ਕੈਂਪ ਨਗਰੋਟੇ ਸੇਠ ਹਰਬੰਸ ਸਿੰਘ ਦੇ ਚੁਬਾਰੇ ਤੇ ਚੜਨ ਲਗਿਆ ਸਤਿਗੁਰਾਂ ਨੂੰ ਇਕ ਪਾਸਿਉ ਸ੍ਰੀ ਮਹਾਰਾਜ ਬੀਰ ਸਿੰਘ ਜੀਨੇ ਤੇ ਇਕ ਪਾਸਿਉ ਸੰਤ ਪ੍ਰੀਤਮ ਸਿੰਘ ਜੀ ਨੇ ਫੜਕੇ ਉਪਰ ਚੜਾਇਆ । ਉਪਰ ਜਾ ਕੇ ਜੰਗਲ ਆ ਗਿਆ ਦੁਬਾਰਾ ਫਿਰ ਜੰਗਲ ਆ ਗਿਆ ।

ਏਥੇ ਰਾਤ ਕੱਟਕੇ ਸਵੇਰੇ ਪਠਾਨਕੋਟ ਦੇ ਰਸਤੇ ਦਸੂਹੇ ਕੋਲ ਆਕੇ ਜਲ ਵਰਤਿਆ । ਜਲ ਵਰਤਕੇ ਕਾਰ ਵਿਚ ਲੰਮੇ ਪੈ ਗਏ । ਸਤਿਗੁਰਾਂ ਨੇ ਨੇਤਰ ਬੰਦ ਹੋ ਗਏ । ਜਿਸ ਵਕਤ ਫਗਵਾੜਾ ਲੰਘੇ ਤਾਂ ਕਹਿੰਦੇ ਕਿ ਪ੍ਰੀਤਮ ਸਿੰਘ ਤੇਰੇ ਨਾਲ ਇਕਰਾਰ ਕੀਤਾ ਸੀ ਲੰਗਰ ਕਰਨ ਦਾ । ਚੱਲ ਪੱਦੀ ਨੂੰ

ਚਲੀਏ। ਉਹ ਜੇਹੜਾ ਜੱਟਾਂ ਦਾ ਖੂਹ ਹੈ ਉਥੇ ਡੇਰਾ ਰੱਖਾਂਗੇ।

ਸਤਿਗੁਰੂ ਜੀ ਖੂਹ ਤੇ ਪਹੁੰਚ ਗਏ। ਸੰਗਤ ਸਾਰੀ ਆ ਗਈ ਲੰਗਰ ਤਿਆਰ ਹੋ ਗਿਆ। ਸੰਤ ਰਤਨ ਸਿੰਘ ਜੀ ਨੇ ਆਖਿਆ ਮੈਨੂੰ ਤਾਂ ਭੁਖ ਨਹੀਂ ਹੈ। ਸਤਿਗੁਰਾਂ ਸੰਤ ਪ੍ਰੀਤਮ ਸਿੰਘ ਜੀ ਨੂੰ ਆਖਿਆ ਕਾਕਾ ਤੇਰਾ ਸਾਡਾ ਇਕਰਾਰ ਹੈ। ਇਸ ਇਕਰਾਰ ਨੂੰ ਪੂਰਾ ਕਰਨ ਦੇ ਵਾਸਤੇ ਸਤਿਗੁਰਾਂ ਥੋੜਾ ਪ੍ਰਸਾਦਾ ਛਕਿਆ ਤੇ ਰਾਤ ਨੂੰ ਚਲਕੇ ਸ੍ਰੀ ਭੈਣੀ ਸਾਹਿਬ ਆ ਗਏ। ਸਤਿਗੁਰਾਂ ਆਖਿਆ ਡੇਰਾ ਕਿਥੇ ਲਾਉਣਾ ਹੈ। ਸੰਤਾਂ ਅਰਜ਼ ਕੀਤੀ ਕਿ ਗੋਲ ਛੱਪਰ ਵਿਚ ਲਾ ਲਈਏ। ਸਰਾਣਾ ਕਿਸ ਪਾਸੇ ਕਰਨਾ ਹੈ। ਸੰਤਾਂ ਆਖਿਆ ਚੜ੍ਹਦੇ ਵਲ। ਸਤਿਗੁਰਾਂ ਸੰਤ ਪ੍ਰੀਤਮ ਸਿੰਘ ਜੀ ਨੂੰ ਹੁਕਮ ਕਰਕੇ ਆਖਿਆ ਤੂੰ ਸਾਡੇ ਕੋਲ ਰਹੀ। ਸੰਤਾਂ ਸਤਿ ਬਚਨ ਆਖ ਦਿਤਾ। ਸਤਿ ਗੁਰਾਂ ਆਖਿਆ ਤੇਰਾ ਮੇਰਾ ਵਾਹਿਦਾ ਹੈ ਜਿਥੇ ਮੈਂ ਰਹਾਂ ਤੂੰ ਮੇਰੇ ਕੋਲ ਰਹੀ। ਰਾਤ ਲੰਘਾ ਕੇ ਅਗਲੇ ਦਿਨ ਸਵੇਰੇ ਇਸ਼ਨਾਨ ਕੀਤਾ।

ਐਤਵਾਰ ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਪੁਜੇ ਤੇ ਸੋਮਵਾਰ ਸਵੇਰੇ ਇਸਨਾਨ ਕੀਤਾ ਤੇ ਨਿਤਨੇਮ ਵੀ ਕੀਤਾ। ਪਰ ਪ੍ਰੀਤਮ ਸਿੰਘ ਮੰਗਲ ਬੁਧ, ਵੀਰ ਤਿੰਨ ਦਿਨ ਇਸ਼ਨਾਨ ਨਹੀਂ ਕੀਤਾ। ਸ਼ੁਕਰਵਾਰ ਸ਼ਾਮ ਨੂੰ ਥੋੜਾਂ ਜਿਨਾਂ ਦਿਨ ਰਹਿੰਦਾ ਸੀ ਸ੍ਰੀ ਸਤਿਗੁਰੂ ਜਗਜੀਤ ਸਿੰਘਜੀ ਡਾਕਟਰ ਨਾਲ ਲੈ ਕੇ ਆਏ ਕਿਉਂਕਿ ਰੇਡੀਓ ਵਿਚ ਆਖ ਦਿਤਾ ਸੀ ਕਿ ਸਤਿਗੁਰਾਂ ਦੀ ਹਾਲਤ ਖਰਾਬ ਹੈ। ਡਾਕਟਰਾਂ ਨੇ ਪੁਛਿਆ ਕਿ ਇਹਨਾਂ ਦਾ ਸੇਵਾਦਾਰ ਕੌਣ ਹੈ। ਸੰਤ ਪ੍ਰੀਤਮ ਸਿੰਘ ਜੀ ਵੱਲ ਇਸ਼ਾਰਾ ਕਰਕੇ ਆਖਿਆ ਕਿ ਇਹ ਹਨ। ਮਹਾਰਾਜ ਬੀਰ ਸਿਘ ਜੀ ਪਲ ਭਰ ਵੀ ਦੂਰ ਨਾ ਹੋਏ। ਸਗੋਂ ਸਤ ਪ੍ਰੀਤਮ ਸਿੰਘ ਨਾਲ ਮੋਢ ਨਾਲ ਮੋਢਾ ਜੋੜ ਸੇਵਾ ਕਰਦੇ ਰਹੇ।

ਡਾਕਟਰਾਂ ਨੇ ਕਿਹਾ ਅਨੀਮਾ ਕਰਨਾ ਹੈ। ਅਨੀਮਾ ਕਰਨ ਲੱਗੇ ਤਾਂ ਸਤਿਗੁਰਾਂ ਨੇ ਨਾਲੀ ਫੜਕੇ ਵਗਾਕੇ ਪਰਾਂ ਮਾਰੀ। ਡਾਕਟਰ ਨੇ

ਆਖਿਆ ਇਹ ਬੇਹੋਸ਼ ਨਹੀਂ ਹੋਸ਼ ਵਿਚ ਹਨ। ਪਰ ਸਚੇ ਪਾਤਸ਼ਾਹ ਕੋਈ ਬਚਨ ਨਾ ਕੀਤਾ। ਫੇਰ ਰਾਤ ਦੇ ਪੌਣੇ ਗਿਆਰਾਂ ਵਜੇ ਪੁਛਿਆ ਕੀ ਟਾਈਮ ਹੋਇਆ ਹੈ । ਸੇਠ ਫੂਲਾ ਸਿੰਘ ਜੀ ਦਾ ਲੜਕਾ ਧੀਰ ਕੋਲ ਖੜਾ ਸੀ, ਸਤਿਗੁਰ ਪੁਛਿਆ ਧੀਰ ਕੀ ਟਾਈਮ ਹੋਇਆ ਹੈ 'ਸਚੇ ਪਾਤਸ਼ਾਹ ਜੀ ਪੌਣੇ ਗਿਆਰਾਂ ਵਜੇ ਹਨ।" ਜਦੋਂ ਬਾਰਾਂ ਪੂਰੇ ਵਜ ਗਏ ਤਾਂ ਉਧਰ ਘੜੜ ਵਜਨ ਲਗ ਪਿਆ। ਸੰਤ ਰਤਨ ਸਿੰਘ ਜੀ ਨੇ ਇਕ ਪਾਣੀ ਵਾਲਾ ਵਰਤਨ ਰੱਖਿਆ ਹੋਇਆ ਸੀ, ਜਿਸ ਵਿਚ ਆਲੂ ਬੁਖਾਰਾ, ਇਮਲੀ, ਮਿਸ਼ਰੀ ਪਾਕੇ ਪਾਣੀ ਰੱਖਿਆ ਹੋਇਆ ਸੀ ਕੱਚੇ ਕੋਰੇ ਕੂਜੇ ਵਿਚ।

ਪੱਦੀ ਖਾਲਸਾ ਦੇ ਲਾਗੇ ਇਕ ਵਿਰਕਾਂ ਨਗਰ ਹੈ ਉਥੇ ਇਕ ਸਨਆਸੀ ਸਾਧੂ ਸੀ। ਉਸ ਨੂੰ ਸੰਤ ਪ੍ਰੀਤਮ ਸਿੰਘ ਜੀ ਲੈ ਗਏ ਹੋਏ ਸਨ। ਉਸਨੇ ਆਖਿਆ ਹੋਇਆ ਸੀ ਕਿ ਜਿਸ ਵਕਤ ਦਿਲ ਖਰਾਬ ਹੋਵੇ ਇਹ ਪਾਣੀ ਦੇਣਾ। ਇਹ ਸਾਧ ਬੜਾ ਸਿਆਣਾ ਸੀ। ਜਦੋਂ ਪੰਜ ਮਿੰਟ ਹੋ ਗਏ ਸੰਤ ਰਤਨ ਸਿੰਘ ਜੀ ਨੇ ਆਪਣੀ ਉਗਲੀ ਨੂੰ ਰੁਮਾਲੀ ਲਪੇਟਕੇ ਸਤਿਗੁਰਾ ਦੇ ਮੂੰਹ ਵਿਚ ਫੇਰੀ। ਇਸ ਤੋਂ ਬਾਅਦ ਪੰਜ ਮਿੰਟ ਠੀਕ ਰਹੇ। ਫੇਰ ਘੜੜੂ ਵਜਿਆ ਇਕ ਚਿਮਚਾ ਪਾਣੀ ਦਾ ਪਾਇਆ ਜਿਸ ਵਕਤ 12 ਵੱਜਕੇ 7 ਮਿੰਟ ਹੋਏ ਤਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾ ਗਏ। ਜਿਸ ਵਕਤ ਸਤਿਗੁਰਾਂ ਸਰੀਰ ਛੱਡਿਆ ਉਸ ਵਕਤ ਸਤਿਗੁਰਾਂ ਦਾ ਸੀਸ ਸੰਤ ਪ੍ਰੀਤਮ ਸਿੰਘ ਜੀ ਦੇ ਪੱਟ ਤੇ ਸੀ। ਸਾਰੇ ਸਰੀਰ ਗੋਲ ਛੱਪਰ ਵਿਚੋਂ ਬਾਹਰ ਆ ਗਏ ਸੀ।

ਸਤਿਗੁਰਾਂ ਦੇ ਦੇਹ ਛੱਡਣ ਦੇ ਸਮੇਂ ਕੋਈ ਐਸਾ ਸਰੀਰ ਨਜ਼ਰ ਨਹੀਂ ਸੀ ਆ ਰਿਹਾ ਜਿਸ ਦੀਆਂ ਅੱਖੀਆਂ ਵਿੱਚੋਂ ਵੈਰਾਗ ਭਰਿਆ ਜਲ ਨਾ ਵਗਿਆ ਹੋਵੇ। ਜਿਹਨਾਂ ਦੇ ਵਿਚੋਂ ਸੰਤ ਪ੍ਰੀਤਮ ਸਿੰਘ ਜੀ ਵੀ ਨਾ ਬਚ ਸਕੇ। ਇਸ ਵਿਛੋੜੇ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ਼ ਜਾਣਾ ਯਾਦ ਕਰਾ ਦਿਤਾ। 6 ਭਾਦਰੋਂ ਦਿਨ ਚੜਨ ਤੋਂ ਪਹਿਲਾਂ ਸਾਰੇ ਦੇਸ਼ਾਂ ਵਿਚ

ਟੈਲੀਫ਼ੂਨ ਤੇ ਤਾਰਾਂ ਖੜਕ ਗਈਆਂ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾ ਗਏ ਹਨ। ਸੁਣਦਿਆਂ ਸਾਰ ਹੀ ਸੰਗਤਾਂ ਨੇ ਸ੍ਰੀ ਭੈਣੀ ਸਾਹਿਬ ਨੂੰ ਵਹੀਰਾਂ ਘੱਤ ਦਿਤੀਆਂ ਤਾਂ ਕਿ ਆਖਰੀ ਦਰਸ਼ਨ ਕਰ ਲਈਏ। ਸਤਿਗੁਰਾਂ ਦੀ ਦੇਹ ਦਾ ਸ਼ਾਮ ਨੂੰ 6 ਵਜੇ ਸੰਸਕਾਰ ਹੋਣਾ ਸੀ ਸੁਣਕੇ ਸਭ ਸੰਗਤਾਂ ਦੇ ਦਿਲ ਵੈਰਾਗੀ ਹੋ ਗਏ।

ਸ੍ਰੀ ਭੈਣੀ ਸਾਹਿਬ ਤਿਲ ਸੁਟਿਆਂ ਵੀ ਥਲੇ ਨਹੀਂ ਸੀ ਡਿਗਦਾ। ਜਿਸ ਵਕਤ ਪਿਛਲੇ ਪਹਿਰ ਦਾ ਵਕਤ ਹੋਇਆ ਤਾਂ ਸਤਿਗੁਰਾਂ ਦੀ ਦੇਹ ਦਾ ਇਸ਼ਨਾਨ ਕਰਾਕੇ ਸੋਹਣੇ ਬਸਤਰ ਪਾ ਦਿਤੇ ਤੇ ਅਰਥੀ ਦੇ ਵਿਚ ਸਰੀਰ ਰੱਖਕੇ ਸਾਰੀ ਅਰਥੀ ਫੂਲਾਂ ਦੇ ਨਾਲ ਭਰੀ ਗਈ। ਸਿੰਘਾਂ ਨੇ ਅਰਥੀ ਮੋਢਿਆਂ ਤੇ ਚੁਕਕੇ ਸ੍ਰੀ ਭੈਣੀ ਸਾਹਿਬ ਦੇ ਦਰਸ਼ਨ ਕਰਾਉਣ ਵਾਸਤੇ ਖਾਸਾ ਜਲੂਸ ਬਣਾ ਲਿਆ ਉਸ ਵਕਤ ਬੜੇ ਵੈਰਾਗ ਦੇ ਸ਼ਬਦ ਪੜਨੇ ਸ਼ੁਰੂ ਕੀਤੇ। ਇਸ ਵੈਰਾਗ ਨੇ ਕਈਆਂ ਸਰੀਰਾਂ ਨੂੰ ਲੋਟ ਪੋਟ ਕਰਕੇ ਧਰਤੀ ਤੇ ਸੁਟ ਦਿਤਾ। ਇਧਰ ਜਿਸ ਜਗਾਂ ਸਤਿਗੁਰਾਂ ਦੀ ਦੇਹ ਦਾ ਸੰਸਕਾਰ ਕਰਨਾ ਸੀ ਲੱਕੜਾਂ ਰੱਖ ਕੇ ਚਿਖਾ ਤਿਆਰ ਕੀਤੀ ਗਈ। ਸ੍ਰੀ ਭੈਣੀ ਸਾਹਿਬ ਦੇ ਦਰ-ਸ਼ਨ ਕਰਕੇ ਸਤਿਗੁਰਾਂ ਦੀ ਦੇਹ ਚਿਖਾ ਤੇ ਰੱਖਕੇ ਚਿਖਾ ਚਿਨ ਦਿਤੀ। ਅਰਦਾਸ ਕਰਕੇ ਠਾਕੁਰ ਜੀ ਨੇ ਲਾਂਬੂ ਲਾਇਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਾਰੀਆਂ ਸੰਗਤਾਂ ਨੂੰ ਵਿਛੋੜਾ ਪੈ ਗਿਆ। ਇਸ ਸਾਰੀ ਸੇਵਾ ਵਿਚ ਸੰਤ ਪ੍ਰੀਤਮ ਸਿੰਘ ਜੀ ਨਾਲ ਸਨ। ਸਾਧ ਸੰਗਤ ਦੇ ਨਾਲ ਹੀ ਸੰਤ ਪ੍ਰੀਤਮ ਸਿੰਘ ਜੀ ਨੂੰ ਵੀ ਸਤਿਗੁਰਾਂ ਦਾ ਵਿਛੋੜਾ ਪੈ ਗਿਆ ਤੇ ਹਿਰਦੇ ਵਿਚ ਘਾਅ ਕਰ ਗਿਆ। ਘਾਅ ਵੀ ਐਸਾ ਹੋ ਗਿਆ ਜਿਸ ਦਾ ਕੋਈ ਇਲਾਜ ਨਾ ਹੋ ਸਕਿਆ। ਸੰਤਾਂ ਨੇ ਹਰ ਵਕਤ ਸਤਿਗੁਰਾਂ ਨੂੰ ਯਾਦ ਕਰਕੇ ਰੋਂਦਿਆਂ ਰਿਹਾ ਕਰਨਾ। ਕਿਸੇ ਵਕਤ ਵੀ ਸਤਿਗੁਰੂ ਜੀ ਨਹੀਂ ਸੀ ਭੁਲਦੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤ ਪ੍ਰੀਤਮ ਸਿੰਘ ਜੀ ਨੂੰ ਮੰਡੀ ਸੁਪਨਾ ਆਉਣ ਦੇ ਚ ਜੋ ਬਚਨ ਆਖਿਆ

ਸੀ ਮਗਰੋਂ ਗੱਲਾਂ ਸੁਣੇਗਾ ਤੇ ਦੁਖੀ ਹੋਵੇਗਾ। ਸੋ ਬਚਨ ਸੰਤਾ ਨਾਲ ਪੂਰਾ ਵਰਤਿਆ। 27 ਸਾਲ ਸੰਤਾਂ ਦੀ ਏਹੀ ਹਾਲਤ ਰਹੀ। ਕਦੀ ਵੀ ਨੇਤਰਾਂ ਵਿਚੋਂ ਜਲ ਨਹੀਂ ਸੀ ਸੁਕਿਆ। ਗੁਰਬਾਣੀ ਦੀਆਂ ਉਹ ਪੰਗਤੀਆਂ ਸੰਤਾਂ ਉਪਰ ਵਰਤੀਆਂ (ਗੁਰਵਾਕ)

ਜਿਸ ਪਿਆਰੇ ਸਿਉ ਨੇਹੁ ਤਿਸ ਆਗੈ ਮਰ ਚਲੀਏ ॥
ਧਰਿਗ ਜੀਵਨ ਸੰਸਾਰ ਤਾਕੇ ਪਾਛੇ ਜੀਵਨਾ ॥

ਸੰਤਾਂ ਨੂੰ ਹਾੜੇ ਕੱਢਦਿਆਂ 2 ਆਹ ਦਿਨ ਆ ਗਏ ਤੇ ਆਖਣ ਇਸ ਜੀਵਨ ਨਾਲੋਂ ਮਰਨਾ ਹੀ ਚੰਗਾ ਹੈ। ਇਸ ਹਾਲਤ ਵਿਚ ਆਕੇ ਸੰਤ ਪ੍ਰੀਤਮ ਸਿੰਘ ਜੀ ਨੂੰ ਦੋ ਮਹੀਨੇ ਜਿਆਦਾ ਬੀਮਾਰ ਹੋਇਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੰਤਾਂ ਨੇ ਯਾਦ ਕਰਕੇ ਅੰਦਰੋਂ ਖਿਚ ਪਾਈ। ਸਤਿਗੁਰੂ ਜੀ ਨੇ ਸੰਤਾਂ ਨੂੰ ਫਗਵਾੜੇ ਘਰ ਆ ਦਰਸ਼ਨ ਦਿਤੇ। ਉਸ ਵਕਤ ਸੰਤਾਂ ਨੂੰ ਹਿਚਕੀ ਦੀ ਬਿਮਾਰੀ ਜਿਆਦਾ ਸੀ। ਸਤਿਗੁਰੂ ਜੀ ਨੇ ਸੰਤਾਂ ਕੋਲ ਬੈਠਕੇ ਬਚਨ ਕੀਤਾ ਹਿਚਕੀ ਤਾਂ ਹੁਣ ਹੈ ਨਹੀਂ ਉਸ ਤੋਂ ਬਾਅਦ ਹਿਚਕੀ ਨਹੀਂ ਸੀ ਆਈ। ਸਤਿਗੁਰਾਂ ਕਿਰਪਾ ਕੀਤੀ ਸੰਤ ਠੀਕ ਹੋ ਗਏ।

ਸੰਮਤ (੨੦੪੩) ਦਿਨ ਪੰਜ ਭਾਦਰੋਂ ਪ੍ਰਸ਼ਾਦਾ ਛਕਣ ਲੱਗਿਆ ਆਪਣੀ ਨੂੰਹ ਸੋਮਾ ਨੂੰ ਆਖਿਆ ਸੋਮਾ ਹੁਣ ਪ੍ਰਸਾਦਾ ਅੰਦਰ ਨਹੀਂ ਲੰਘਦਾ ਅੱਧਾ ਪ੍ਰਸ਼ਾਦਾ ਛਕਿਆ। ਸੋਮਾ ਨੇ ਪੁਛਿਆ ਪਿਤਾ ਜੀ ਕੀ ਤਕਲੀਫ ਹੈ। ਸੰਤਾਂ ਆਖਿਆ ਸੋਮਾ ਤੈਨੂੰ ਨਹੀਂ ਪਤਾ ਸਤਿਗੁਰਾਂ ਨੂੰ ਗਿਆ ਅੱਜ 27 ਸਾਲ ਹੋ ਗਏ ਹਨ। ਇਸ ਵਿਛੋੜੇ ਨਾਲੋਂ ਮਰਨਾ ਹੀ ਚੰਗਾ ਹੈ। ਪੰਜ ਭਾਦਰੋਂ ਸ਼ਾਮ ਨੂੰ ਸੰਤ ਪ੍ਰੀਤਮ ਸਿੰਘ ਜੀ ਨੇ ਆਪਣੀ ਨੂੰਹ ਬੀਬੀ ਪਰਮਿੰਦਰ ਪਾਸੋਂ ਚਿੱਠੀ ਲਿਖਵਾਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾ ਵਿਚ ਪਾਈ ਉਸ ਉਪਰ ਲਿਖਵਾਇਆ ਸਤਿਗੁਰੂ ਜੀ ਆਪ ਮੇਰੀ ਬਾਂਹ ਫੜਕੇ ਜਾਮਨ ਬਣਕੇ ਅਟੱਲ ਪ੍ਰਤਾਪੀ ਕੋਲ ਮੈਨੂੰ ਪਹੁੰਚਾ ਦੇਵੋ। ਹੋਰ ਮੈਂ ਆਪ

ਜੀ ਪਾਸੋਂ ਕੁਝ ਨਹੀਂ ਮੰਗਦਾ।

ਇਸ ਤੋਂ ਪਹਿਲਾਂ ਵੀ ਸੰਤ ਪ੍ਰੇਮ ਚਿੱਠੀਆਂ ਸ੍ਰੀ ਸਤਿਗੁਰੂ ਜੀ ਵੱਲ ਲਿਖਦੇ ਰਹਿੰਦੇ ਸਨ। ਅੰਦਰ ਦੀਆਂ ਰਮਜਾਂ ਨੂੰਜਾਂ ਸੰਤ ਜਾਣਦੇ ਸਨ ਜਾਂ ਸੰਤਾਂ ਦਾ ਸਤਿਗੁਰੂ ਜਾਣਦਾ ਸੀ। 5 ਭਾਦਰੋਂ ਦਾ ਦਿਨ ਸੰਤ ਪ੍ਰੀਤਮ ਸਿੰਘ ਜੀਨੇ ਰੋਂਦਿਆਂ ਹੀ ਸਾਰਾ ਕੱਢਿਆ। ਜੇਹੜਾ ਕੋਈ ਸਰੀਰ ਸੰਤਾਂ ਦੀ ਖਬਰਲੈਣ ਵਾਲਾ ਆਇਆ ਉਸਦੇ ਨਾਲ ਵੀ ਰੋ ਰੋਕੇ ਸ੍ਰੀ ਸਤਿਗੁਰੂ ਪ੍ਰਤਾਪ ਸਿਘ ਜੀਦੇ ਬਚਨ ਕਰ ਕਰਕੇ ਦਿਨ ਕੱਢਿਆ ਸੀ, 6 ਭਾਦਰੋਂ ਨੂੰ ਸਰੀਰ ਬਹੁਤ ਢਿੱਲਾ ਹੋ ਗਿਆ ਸੀ ਤੇ ਕਮਜ਼ੋਰੀ ਵੀ ਅੱਗੇ ਨਾਲੋਂ ਕਾਫੀ ਹੋ ਗਈ ਸੀ। ਇਕ ਹਫਤਾ ਸੰਤਾਂ ਦਾ ਬੜੀ ਕੋਸ਼ਿਸ਼ ਨਾਲ ਸਾਰੇ ਪ੍ਰੀਵਾਰ ਵਲੋਂ ਇਲਾਜ ਕੀਤਾ ਗਿਆ ਪਰ ਅਰਾਮ ਕੁਝ ਵੀ ਨਾ ਆਇਆ। ਦਿਨ ਬਦਿਨ ਸੰਤਾਂ ਦਾ ਸਰੀਰ ਕਮਜ਼ੋਰ ਹੀ ਹੁੰਦਾ ਗਿਆ।

ਸੰਤਾਂ ਨੇ ਆਪਣਾ ਛਕਣਾ ਛਕੌਣਾ 4 ਭਾਦਰੋਂ ਤੋਂ ਹੀ ਛਡ ਦਿਤਾ ਸੀ। ਅਗਲੇ ਹਫਤੇ ਸੰਤਾਂ ਨੂੰ ਇਕ ਪ੍ਰਾਈਵੇਟ ਹਸਪਤਾਲ ਵਿਚ ਦਾਖਲ ਕਰਵਾ ਦਿਤਾ। ਉਥੇ ਡਾਕਟਰਾਂ ਨੇ ਆਪਣੇ ਖਿਆਲ ਦੇ ਮੁਤਾਬਕ ਸੰਤਾਂ ਦਾ ਇਲਾਜ ਕੀਤਾ। ਕੋਈ ਵੀ ਫਰਕ ਨਾ ਪੈ ਸਕਿਆ। ਸਤਿਗੁਰੂ ਜੀ ਦੇ ਹੁਕਮ ਅਨੁਸਾਰ 17 ਭਾਦਰੋਂ ਨੂੰ ਪਰਮ ਪੂਜਯ ਸ੍ਰੀ ਮਾਤਾ ਜੀ ਨੇ ਹਸਪਤਾਲ ਵਿਚ ਸੰਤਾਂ ਨੂੰ ਦਰਸ਼ਨ ਦਿਤੇ। ਉਸ ਦਿਨ ਸਭ ਨੂੰ ਪਹਿਚਾਣ ਲੈਂਦੇ ਸੀ। ਸੰਤਾਂ ਨੇ ਮਾਤਾ ਜੀ ਨੂੰ ਹੱਥ ਜੋੜ ਕੇ ਨਮਸਕਾਰ ਕਰਕੇ ਅਰਜ਼ ਕੀਤੀ ਮਾਤਾ ਜੀ ਹੁਣ ਮੇਰੇ ਤੇ ਕ੍ਰਿਪਾ ਕਰੋ। ਮਾਤਾ ਚੰਦ ਕੌਰ ਜੀ ਦਰਸ਼ਨ ਦੇਕੇ ਸ੍ਰੀਭੈਣੀ ਸਾਹਿਬ ਚਲੇ ਗਏ। ਇਸ ਤੋਂ ਬਾਅਦ ਸੰਤਾਂ ਨੇ ਬਚਨ ਕੀਤਾ ਮੈਨੂੰ ਘਰ ਲੈ ਚਲੋ। 20 ਭਾਦਰੋਂ ਨੂੰ ਸੰਤਾਂ ਨੂੰ ਘਰ ਲੈ ਆਂਦਾ ਸੀ। ਸੰਤ ਘਰ ਆਕੇ ਨਾ ਬੋਲੇ ਤੇ ਨਾ ਹੀ ਕੁਝ ਛਕਿਆ। (੨੨ ਭਾਦਰੋਂ, ੨੦੪੩) ਮੁਤਾਬਿਕ 6 ਸਤੰਬਰ 1986 ਨੂੰ ਦਿਨ ਸਨਿਚਰਵਾਰ ਅਮ੍ਰਿਤ ਵੇਲੇ 2 ਵਜ ਕੇ 10 ਮਿੰਟ ਤੇ ਸੰਤ ਗੁਰਪੁਰੀ ਨੂੰ ਸਿਧਾਰ ਗਏ।

ਸੰਤ ਪ੍ਰੀਤਮ ਸਿੰਘ ਜੀ ਦੇ ਸਰੀਰ ਛਡਣ ਤੋਂ ਪੰਜ ਦਿਨ ਪਹਿਲਾਂ 17 ਭਾਦਰੋਂ ਨੂੰ ਸੰਤਾਂ ਦੇ ਵੱਡੇ ਲੜਕੇ ਦਰਸ਼ਨ ਸਿੰਘ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਿੱਲੀ ਦਰਸ਼ਨ ਦੇ ਕੇ ਬਚਨ ਕੀਤਾ ਪ੍ਰੀਤਮ ਸਿੰਘ ਨੇ ਦਰਸ਼ਨ ਸਿੰਘ ਨੂੰ ਮਿਲ ਲਿਆ ਦਰਸ਼ਨ, ਤੂੰ ਪਿਓ ਨੂੰ ਮਿਲ ਲਿਆ ਹੈ ? ਤੇ ਤਿੰਨ ਵਾਰ ਇਹ ਬਚਨ ਕਰਕੇ ਸਤਿਗੁਰਾਂ ਆਖਿਆ, ਦਰਸ਼ਨ ਕੋਈ ਹੋਰ ਫੁਰਨਾ ਤਾਂ ਨਹੀਂ । ਦਰਸ਼ਨ ਸਿੰਘ ਨੇ ਆਖਿਆ ਨਹੀ ਸਚੇ ਪਾਤਸ਼ਾਹ ਜੀ ! ਅੱਛਾ ਮੈਂ ਚਲਿਆ ਹਾਂ । ਇਤਨਾ ਬਚਨ ਕਰਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਚਲੇ ਗਏ ।

ਸੇਵਾ ਸਿੰਘ ਜਥੇਦਾਰ
ਮੰਡੀ (ਹਿਮਾਚਲ ਪ੍ਰਦੇਸ਼)
15-9-86 (੩੧ ਭਾਦਰੋਂ ੨੦੪੩)

# ਸੰਤ ਪ੍ਰੀਤਮ ਸਿੰਘ ਜੀ

ਧੂੜ ਪਵਿਤਰ ਚਰਨਾਂ ਵਾਲੀ ਦਿਲ ਨੂੰ ਰੋਸ਼ਨ ਕਰਦੀ
ਅਖੀਂ ਮਸਤ ਗੁਰਾਂ ਦੀ ਸੱਚੀ ਆਗੂ ਹਨ ਈਸ਼ਵਰ ਦੀ ।

ਅਖਾਂ ਵਿੱਚ ਧੁੰਦ ਹੋਵੇ, ਜਾਲਾ ਹੋਵੇ ਤਾਂ ਚੰਗਾ ਵੈਦ ਦਾ ਤਿਆਰ ਕੀਤਾ ਸੁਰਮਾ, ਨੇਤਰਾਂ ਦੀ ਰੋਸਨੀ ਨੂੰ ਨੌ ਬਰਨੌ ਕਰ ਦੇਂਦਾ ਹੈ. ਤਿਵੇ ਸਾਧੂ ਦੇ ਚਰਨਾਂ ਦੀ ਧੂੜ ਦਿਲ ਨੂੰ ਪ੍ਰਕਾਸ਼ ਕਰਦੀ ਹੈ । ਅਜੇਹੇ ਮਹਾਂ ਪੁਰਸ਼ ਰੱਬੀ ਜੋਤ ਦੇ ਪ੍ਰਤੀਨਿਧ ਹੁੰਦੇ ਹਨ, ਪਰ ਉਨ੍ਹਾਂ ਨੂੰ ਪਛਾਨਣ ਵਾਸਤੇ ਇਲਾਹੀ ਬਖਸ਼ਸ਼ ਦੀ ਲੋੜ ਪੈਂਦੀ ਹੈ । ਭਲਾ ਕਿਵੇ ? ਭਾਈ ਗੁਰਦਾਸ ਜੀਦੇ ਪਵਿਤ੍ਰ ਖਿਆਲ ਇਸ ਦੀ ਪੁਸ਼ਟੀ ਕਰਦੇ ਹਨ । ਉਹ ਕਹਿੰਦੇ ਹਨ ਆਟਾ ਚਿੱਟਾ ਹੁੰਦਾ ਤੇ ਖੰਡ ਵੀ ਚਿਟੀ, ਪਰ ਦੁਹਾਂ ਦੇ ਗੁਣਾਂ ਵਿਚ ਅੰਤਰ ਹੈ । ਸੋਨਾ ਪੀਲਾ ਹੁੰਦਾ ਹੈ ਤੇ ਪਿੱਤਲ ਵੀ ਪੀਲਾ, ਪਰ ਮੁਲ ਵਿਚ ਜਮੀਨ ਅਸਮਾਨ ਦਾ ਪਾੜਾ; ਕਾਂ ਤੇ ਕੋਇਲ ਕਾਲੇ ਹੁੰਦੇ ਹਨ, ਪਰ ਕਾਂ ਦੀ ਕਾਂ ਕਾਂ, ਕੰਨਾਂ ਨੂੰ ਖਾਂਦੀ ਹੈ ਤੇ ਕੋਇਲ ਦੀ ਅਵਾਜ ਮੁਹਦੀ ਚਲੀ ਜਾਂਦੀ ਹੈ, ਇਸੇ ਤਰਾਂ ਮਨੁਸ਼ ਏਸ ਕਰਕੇ ਹੱਥ,ਪੈਰ, ਨੱਕ, ਕੰਨ ਕਰਕੇ ਸਮਾਨ ਹੁੰਦੇ ਹਨ ਪਰ ਬੁਧੀ ਕ੍ਰਕੇ ਇੱਕ ਰਾਜਾ ਭਜ. ਦੂਆਂ ਗੰਗੂ ਤੇਲੀ । ਤਿਵੇ ਸੰਤ ਪ੍ਰੀਤਮ ਸਿੰਘ ਜੀ ਵੇਖਣ ਨੂੰ ਸਧਾਰਨ ਮਨੁੱਖਾਂ ਵਰਗੇ ਸਨ, ਮਗਰ ਗੁਣਾਂ ਕਰਕੇ ਸ਼ਰੋਮਣੀ ਪੁਰਸ਼ ਸਨ, ਕਿਉਂਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਚਰਨ ਛੁਹ ਪ੍ਰਾਪਤ ਕ੍ਰਕੇ ਉਹ ਪਾਰਸ ਬਨ ਗਏ ਸਨ ਜਿਹੜੇ ਮਨੂਰ ਨੂੰ ਵੀ ਚੰਚਲ ਵਿੱਚ ਬਦਲ ਸਕਣ ਦੀ ਸ਼ਕਤੀ ਦੇ ਮਾਲਿਕ ਸਨ । ਇਨ੍ਹਾਂ ਦੀ ਚਰਨਧੂੜੀ ਰੇਖ ਵਿਚ ਮੇਖ ਮਾਰ ਸਕਦੀ ਸੀ । ਉਹ ਵਸਦੇ ਭਾਵੇ ਧਰਤੀ ਤੇ ਸਨ, ਪਰ ਉਡਾਰੀਆਂ ਅਕਾਸ਼ਾਂ ਵਿਚ ਲਾਂਦੇ ਸਨ ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਗ੍ਰਿਸਤ ਧਰਮ ਨੂੰ ਵਸ਼ੇਸ਼ਤਾ

ਬਖਸ਼ੀ। ਸੰਤ ਜੀ ਸਤਿਗੁਰੂ ਜੀ ਦੇ ਪਵਿਤਰ ਅਸੂਲਾਂ ਦੇ ਧਾਰਨੀ ਸਨ। ਇਹ ਇਕ ਆਦ੍ਰਿਸ਼ਕ ਗ੍ਰਿਸਤੀ ਸਨ। ਉਨ੍ਹਾਂ ਗ੍ਰਿਸਤ ਧਰਮ ਦੀਆਂ ਜੁਮੇਵਾ-ਰੀਆਂ ਨੂੰ ਪੂਰੀ ਤਰਾਂ ਨਿਭਾਇਆ। ਉਨ੍ਹਾਂ ਦਾ ਵਡਾ ਪ੍ਰੀਵਾਰ ਸੀ। ਨੂੰਹਾਂ ਧੀਆਂ, ਪੁਤਰ, ਪੋਤਰੇ, ਕੁੜਮ ਕੁੜਮੇਟੇ। ਉਨ੍ਹਾਂ ਦੇ ਚਾਰ ਪੁਤਰ ਦਰਸ਼ਨ ਸਿੰਘ, ਦਿਆਲ ਸਿੰਘ, ਸੁਖਦੇਵ ਸਿੰਘ, ਜਸਵੰਤ ਸਿੰਘ ਬੜੇ ਹੋਣਹਾਰ ਹਨ। ਉਹ ਸਦਾ ਆਤਮਿਕ ਮੰਡਲਾਂ ਵਿਚ ਹੁਲਾਰੇ ਲੈਂਦੇ ਸਨ।

ਪੂਰਬਲੇ ਕਰਮਾ ਦਾ ਫਲ ਪ੍ਰੀਤਮ ਸਿੰਘ ਜਵਾਨੀ ਵਿਚ ਪੈਰ ਪਾਦਿਆਂ ਈ ਗੁਰੂ ਨਾਨਕ ਦੇਵ ਜੀ ਦੀ ਜੋਤ ਦੇ ਮਾਲਿਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਭੇਟ ਹੋ ਗਈ ਬਸ ਸੁਤੇ ਭਾਗ ਜਾਗ ਪਏ। ਪੂਰਬਲਾ ਕਰਮ ਫਲ ਲਿਆਇਆ। ਪਹਿਲੇ ਦਰਸ਼ਨਾਂ ਨੇ ਹੀ ਮੂਹਲਿਆ। ਸਤਿਗੁਰੂ ਜੀਦੀ ਮੂਰਤੀ ਦਿਲ ਅੰਦਰ ਉਤਰ ਗਈ। ਅਰਸ਼ੀ ਝੁਲਕਾਰੇ ਵਜਣ ਲਗੇ ਸੰਤ ਘਰ ਹੋਣ ਬਾਹਰ ਹੋਣ, ਦਿਨ ਹੋਵੇ ਰਾਤ ਹੋਵੇ, ਹੁਨਾਲ ਹੋਵੇ ਸਿਆਲ ਹੋਵੇ ਸਦਾ ਉਸ ਦਾਂ ਸਿਮਰਨ ਉਸੇ ਦੀ ਯਾਦ, ਉਸ ਦਾ ਜਾਪਾ। ਜੇ ਸੰਤ ਰਤਨ ਸਿੰਘ ਬ੍ਰਹਮਚਰਜ ਧਾਰਨ ਕਰ ਸਤਿਗੁਰੂ ਜੀ ਦੀ ਸੇਵਾ ਵਿਚ ਲੀਨ ਹੋਗਿਆ, ਤਾਂ ਸੰਤ ਪ੍ਰੀਤਮ ਸਿੰਘ ਗ੍ਰਿਸਤ-ਗਡੀ ਚਲਾਉਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਦੀ ਮੌਜ ਮਾਣਦੇ।

ਸੱਚੇ ਪਾਤਸਾਹ ਨੂੰ ਸੰਗੀਤ ਨਾਲ ਪਿਆਰ ਸੀ। ਸੰਗੀਤ ਦੇ ਵਡੇ ਵਡੇ ਉਸਤਾਦ ਸਤਿਗੁਰੂ ਜੀ ਨੂੰ ਰਾਗ ਦਾ ਸ਼ਹਿਨਸ਼ਾਹ ਆਖਿਆ ਕਰ ਦੇ ਸਨ ਸੰਤਾਂ ਆਪਣੇ ਮਾਹੀ ਨੂੰ ਮੋਹਣ ਹਿਤ ਸ਼ਬਦ ਕੀਰਤਨ ਦਾ ਰਾਹ ਚੁਣਿਆਂ ਕੁਦਰਤ ਨੇ ਅਵਾਜ ਵਿਚ ਵੀ ਰਸ ਭਰਿਆ ਸੀ, ਜਿਸ ਵੇਲੇ ਮੌਜ ਵਿਚ ਅਲਾਪ ਕਰਦੇ ਤਾਂ ਵਾਤਾਵਰਨ ਵਿਚ ਵਜੂਦ ਛਾ ਜਾਂਦਾ। ਕੰਨ ਸੁਤੇ ਖਿਚੇ ਜਾਂਦੇ, ਦਿਲਾਂ ਵਿਚ ਧਰੂ ਪੈਂਦੀ। ਪੰਛੀ ਵੀ ਚਹਿਕ ਬੰਦ ਕਰ ਕੇ ਪੂਰੇ ਤੌਰ ਤੇ ਸੁਰ ਵਿੱਚ ਲੀਨ ਹੋ ਜਾਂਦੇ। ਬੁਲੇ ਸ਼ਾਹ ਨੇ ਅਨਾਇਤ ਸ਼ਾਹ ਨੂੰ ਵਸ ਕਰਨ ਖਾਤਰ ਰਾਗ ਸਿਖਿਆ; ਸ੍ਰੀ ਗੁਰੂ ਅਰਜਨ ਦੇਵ ਜੀ ਮੋਹਣ ਜੀ ਪਾਸੋਂ

ਗੁਰੂ ਸਾਹਿਬਾਨ ਦੀ ਬਾਣੀ ਦੀਆਂ ਸੈਚੀਆਂ ਪ੍ਰਾਪਤੀ ਵਾਸਤੇ ਮੋਹਣਦੇ ਚੁਬਾਰੇ ਦੇ ਹੇਠਾਂ ਗਲੀ ਵਿੱਚ ਥੜ੍ਹੇ ਤੇ ਬੈਠ ਕੇ ਦਾਤਾਰਾ ਵਜਾ ਸ਼ਬਦ ਦੇ ਤੀਰ ਨਾਲ ਘਾਇਲ ਕੀਤਾ; ਤਿਵੇਂ ਸੰਤਾਂ ਅਟਲ ਪ੍ਰਤਾਪੀ ਨੂੰ ਰੀਝਾਣ ਖਾਤਰ ਸ੍ਰੀ ਆਸਾ ਦੀ ਵਾਰ ਯਾਦ ਕਰ ਲਈ ਤੇ ਵਾਰਾ ਲਾਣ ਲਗ ਪਏ। ਇੱਕ ਪੰਚਮ ਦੀ ਸੁਰ ਦੂਆ ਭੂਤਾਂ ਪ੍ਰੇਤਾਂ ਨੂੰ ਮੁਕਤਿ ਕਰਨ ਵਾਲੀ ਬਾਣੀ ਤੀਆਂ ਪ੍ਰੀਤਮ ਨੂੰ ਪ੍ਰਸੰਨ ਕਰਨ ਦਾ ਇਸ਼ਕ। ਜਦ ਸੰਤ ਕੀਰਤਨ ਕਰਦੇ ਤਾਂ ਆਪ ਵੀ ਰੰਗ ਜਾਂਦੇ ਤੇ ਸ੍ਰੋਤਿਆਂ ਨੂੰ ਵੀ ਗੁਲਾਲ ਨਾਲ ਲਾਲੋਂ ਲਾਲ ਕਰ ਦੇਂਦੇ। ਤਾਰਾ ਮੰਡਲ ਵੀ ਨਿਰਤ ਕਰਨ ਲਗ ਪੈਂਦਾ ।

ਸੰਤਾਂ ਦੇ ਇਸ ਗੁਣ ਨੇ ਸਤਿਗੁਰੂ ਜੀ ਦੇ ਕਿਰਪਾ ਦੇ ਪਾਤਰਾਂ ਦੀ ਮਾਲਾਂ ਵਿਚ ਪ੍ਰੋਚਣ ਦਾ ਮਾਣ ਮਿਲ ਗਿਆ ਜਦ ਸੱਚੇ ਪਾਤਸਾਹ ਕੀਰਤਨ ਸੁਣਿਆ ਤਾਂ ਪ੍ਰਸੰਨ ਹੋ ਬਚਨ ਕੀਤਾ, 'ਪ੍ਰੀਤਸ ਸਿੰਘ ! ਪੈਸਿਆਂ ਖਾਤਰ ਕੀਰਤਨ ਨਾ ਕਰੀ। ਕੀਰਤਨ ਕੀਰਤਨ ਦੇ ਆਸ਼ੇ ਨਾਲ ਕਰੀ। ਫਿਰ ਰੰਗ ਫਿੱਕਾ ਨਹੀਂ ਪੈਣ ਲਗਾ। ਸਗੋਂ ਦਿਨੋਂ ਦਿਨੀ ਸਵਾਇਆ ਹੁੰਦਾ ਜਾਵੇਗਾ।' ਸੰਤਾਂ ਸਤਿ ਬਚਨ ਕਹਿ ਮੱਥਾ ਟੇਕ ਦਿਤਾ ਤੇ ਇਹ ਗ਼ਲ ਪੱਲੇ ਬਨ ਲਈ ਲਾਲੀਆਂ ਲਗੀਆਂ ਦਗਣ।

ਹੁਣ ਸੰਤ ਘਰ ਹੋਣ, ਬਾਹਰ ਹੋਣ ਵਾਰਾ ਨੇਮ ਨਾਲ। ਸੱਚੇ ਪਾਤਸ਼ਾਹ ਦੀ ਹਜ਼ੂਰੀ ਵਿਚ ਵਾਰਾ ਲਗੇ, ਵਡੇ ਵਡੇ ਮੇਲਿਆਂ ਦਾ ਸਮਾਗਮ ਹੋਵੇ, ਵਾਰਾ ਸੰਤ ਪ੍ਰੀਤਮ ਸਿੰਘ ਦਾ। ਕੁਝ ਸਮੇਂ ਲਾਹੌਰ ਗਏ। ਕੰਮ ਅਰੰਭਿਆ ਦਿਨੇ ਰੰਦਾ ਤੇਸਾ, ਅੰਮ੍ਰਿਤ ਵੇਲੇ ਸ੍ਰੀ ਆਸਾ ਦੀ ਵਾਰ ਦਾ ਕੀਰ-ਤਨ। ਚੌਪਾਸੀ ਸੁਗੰਧੀ ਫੈਲ ਗਈ, ਕੂਕੇ ਕੀਰਤਨ ਕਰਦੇ ਹਨ, ਪਰ ਪੈਸੇ ਨਹੀਂ ਮੰਗਦੇ।

ਆਮ ਲੋਕਾਂ ਕੀਰਤਨ ਨੂੰ ਵਪਾਰ ਬਣਾਇਆ ਹੋਇਆ। ਕੀਰਤਨ ਦੇ ਪੈਸੇ ਟੁਕੇ ਜਾਂਦੇ ਹਨ। ਸੌਦੇਬਾਜੀ। ਸੌ, ਦੋ ਸੌ, ਪੰਜ ਸੌ, ਜਿਥੇ ਬੋਲੀ ਮੁਕ

ਜਾਵੇ। ਪਰ ਸੰਤਾਂ ਦਾ ਕੀਰਤਨ ਬਾਬੇ ਨਾਨਕ ਦਾ ਕੀਰਤਨ; ਗੁਰੂ ਅਰਜਨ ਦੇਵ ਵਾਲਾ ਕੀਰਤਨ। ਕੀਰਤਨ ਕੇਵਲ ਆਤਮਿਕ ਮੰਡਲਾਂ ਦੀ ਸੈਰ ਸਪਾਟੇ ਖਾਤਰ। ਜੇ ਕਿਤੋਂ ਚੜ੍ਹਾਵਾ ਆਵੇ ਤਾਂ ਉਹ ਧਰਮ ਸਥਾਨਾਂ ਨੂੰ ਜਾਂ ਸ੍ਰੀ ਭੈਣੀ ਸਾਹਿਬ ਦੇ ਲੰਗਰ ਵਿਚ। ਪੱਲੇ ਮੂਲ ਨਾ ਬੰਨਦੇ ਪੰਛੀ ਤੇ ਦਰਵੇਸ਼। ਪ੍ਰਸ਼ਾਦਾ ਘਰੋਂ ਸਾਈਕਲਾਂ ਜਾਂ ਟੈਕਸੀਆਂ ਦਾ ਕਰਾਇਆ ਆਪਣਾ ਕੀਰਤਨ ਕਰ ਜਲ ਪ੍ਰਸ਼ਾਦ ਡੇਰਿਓ। ਹਾਂ ਕਿਸੇ ਨਾਮਧਾਰੀ ਘਰ ਕੀਰਤਨ ਹੋਵੇ ਤਾਂ ਆਪਣੇ ਘਰ ਨਿਆਈ। ਜੋ ਮਿਲ ਗਿਆ ਪ੍ਰਵਾਨ। ਭਾਗਾਂ ਨਾਲ ਸੰਤਾ ਨੂੰ ਸਾਥੀ ਵੀ ਉਹ ਮਿਲ ਗਏ, ਜਿਹੜੇ ਨਿਰਲਭ, ਨਿਰ-ਛਲ, ਨਿਸ਼ਕਾਮ ਰਸੀਏ, ਸਾਦਿਕ, ਮਾਨਸਰੋਵਰ ਦੇ ਹੰਸਲੇ ਜਿਨ੍ਹਾਂ ਦੀ ਚੁਗ ਸੁੱਚੇ ਮੋਤੀ। (੧) ਦਿਆਲ ਸਿੰਘ ਲੋਹਾਰਾ, ਭਗਵਾਨ ਸਿੰਘ, ਬਲਵੰਤ ਸਿੰਘ, ਕਿਰਪਾਲ ਸਿੰਘ,ਅਜ਼ੀਤ ਸਿੰਘ ਪੱਦੀ ਖਾਲਸਾ ਮੀਤ ਸਿੰਘ, ਗਿਆਨ ਸਿੰਘ ਭਧਾਣਾ, ਪੂਰਨ ਸਿੰਘ, ਸੋਹਣ ਸਿੰਘ ਤੇ ਬਚਨ ਸਿੰਘ।

ਸੰਤਾਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਰ ਹੋਲੇ ਮਹੱਲੇ ਤੇ ਸੰਗਤਾਂ ਨੂੰ ਕੀਰਤਨ ਨਾਲ ਆਤਮਿਕ ਮੰਡਲਾਂ ਦੀ ਸੈਰ ਕਰਾਈ। ਥਾਈਲੈਂਡ ਤੇ ਅਫਰੀਕਾ ਦੇ ਦੌਰਿਆਂ ਨਾਲ ਸੰਗਤਾਂ ਨੂੰ ਨਿਹਾਲ ਕੀਤਾ। ਜਦ ਸੱਚੇ ਪਾਤਸ਼ਾਹ ਦੇਹ ਦਾ ਓਹਲਾ ਕਰਨ ਲਗੇ ਤਾਂ ਸੰਤ ਪ੍ਰੀਤਮ ਸਿੰਘ ਤੇ ਰਤਨ ਸਿੰਘ ਸ਼ਤਿਗੁਰੂ ਜੀਦੀ ਹਜ਼ੂਰੀ ਵਿੱਚ ਸਨ। ਨੇਤਰ ਸਦਾ ਸਜਲ। ਪਲ ਭਰ ਚੈਨ ਨਾ ਆਵੇ। ਅੰਤ ਸੱਚੇ ਪਾਤਸਾਹ ਆਪਣੀ ਰਜ਼ਾ ਨਾਲ ੫ ਭਾਦਰੋਂ ਸੰਮਤ ੨੦੧੯ ਨੂੰ ਜੋਤੀਜੋਤ ਸਮਾ ਗਏ ਤਾਂ ਇਹ ਦੋਵੇਂ ਭਰਾ ਵੈਰਾਗ ਦੀਆਂ ਛੱਲਾਂ ਵਿੱਚ ਗੋਤੇ ਖਾਂਦੇ ਰਹੇ। ਸੰਤ ਰਤਨ ਸਿੰਘ ਨੂੰ ਸਤਿਗੁਰੂ ਜਗਜੀਤ ਸਿੰਘ ਸਾਗਰ ਵਿਚੋਂ ਕਢ ਆਪਣੀ ਸੇਵਾ ਵਿਚ ਲੈ ਲਿਆ: ਪਰ ਸੰਤ ਸਦਾ ਵੈਰਾਗੀ ਭਗਵਾਨ ਕ੍ਰਿਸ਼ਨ ਦੀਆਂ ਗੋਪੀਆਂ ਵਾਂਗੂ ਬਿਲਕਦੇ ਤੇ ਜੋਦੜੀਆਂ ਕਰਦੇ।

ਘਰ ਵਿੱਚ ਕੋਈ ਸਨਬੰਧੀ ਆਵੇ ਜਾਂ ਕੋਈ ਪਿਆਰਾ ਮਿਤਰ ਉਨ੍ਹਾਂ ਨਾਲ ਕੋਈ ਹੋਰ ਵਾਰਤਾ ਨਹੀਂ; ਹਟਕੋਰੇ ਭਰਦਿਆਂ ਸਤਿਗੁਰੂ ਜੀ ਦੀ ਵਾਰਤਾ ਉਨ੍ਹਾਂ ਦੇ ਮਿੱਠੇ ਬਚਨ। ਲੇਖਕ ਸੰਤ ਰਤਨ ਸਿੰਘ ਦੀ ਵਾਰਤਾ ਸੰਤਾਂ ਪਾਸੋਂ ਫਗਵਾੜੇ ਸੁਣਨ ਗਿਆ। ਆਵਾਜ਼ ਦਿਤੀ। ਸੰਤ ਸੁਣਦਿਆਂ ਈ ਮਸਤਾਨੇ ਹੋ ਗਏ। ਘੁਟ ਕੇ ਮਿਲੇ। ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਨਾਨ-ਸਟਾਪ-ਕਥਾ ਅਰੰਭ ਹੋ ਗਈ। ਵੈਰਾਗ ਦਾ ਹੜ ਆ ਗਿਆ। ਸਾਰਾ ਦਿਨ ਅੰਮ੍ਰਿਤ ਕਥਾ। ਟੁਰਨ ਲਗਿਆ। ਇੱਕ ਦਸਤਾਰ ਅਤੇ ੫੧ ਰੁਪਏ ਲਿਆ ਰਖੇ। ਲੇਖਕ ਨੇ ਦਸਤਾਰ ਤਾਂ ਪ੍ਰਵਾਨ ਕਰ ਲਈ। ਮਾਇਆ ਸੰਤਾਂ ਦੇ ਚਰਨਾਂ ਵਿਚ ਰੱਖ ਦਿਤੀ। ਖਾਸ ਗਲ ਜਿਹੜੀ ਵਰਨਣ ਕਰਨ ਵਾਲੀ ਏ ਕਿ ਸੰਤਾਂ ਜਿਨਾਂ ਸਮਾਂ ਕੀਰਤਨ ਕੀਤਾ ਨਿਰਇਛਕ. ਨਿਰਲੋਭ ਨਿਸ਼ਕਾਮ।

ਸੰਤ ਸਭ ਕੁਝ ਸਤਿਗੁਰਾਂ ਦਾ ਸਮਝਦੇ ਸਨ। ਕੁਝ ਸਮਾਂ ਹੋਇਆ ਸਤਿਗੁਰੂ ਜਗਜੀਤ ਸਿੰਘ ਸੰਤਾਂ ਦੇ ਘਰ ਚਰਨ ਪਾਏ। ਪ੍ਰੀਵਾਰ ਨੂੰ ਲਾਲੀਆਂ ਚੜ ਗਈਆਂ। ਸੱਚੇ ਪਾਤਸ਼ਾਹ ਬਚਨ ਕੀਤਾ 'ਸੰਤ ਜੀ ! ਇੱਕ ਪੁਤਰ ਸਾਨੂੰ ਦਿਓ।' ਸੰਤਾਂ ਸੋਚ ਨਹੀਂ ਕੀਤੀ। ਕਿਸੇ ਦੀ ਸਲਾਹ ਨਹੀਂ ਜਿਸਨੂੰ ਮਰਜੀ ਹੈ ਲੈ ਜਾਓ' ਸੱਚੇ ਪਾਤਸ਼ਾਹ ਦਿਆਲ ਸਿੰਘ ਵਲ ਇਸ਼ਾਰਾ ਕਰ ਦਿਤਾ ਤੇ ਨਾਲ ਹੀ ਇਹ ਵੀ ਬਚਨ ਕੀਤਾ। ਹਲਕਾ ਫੁਲਕਾ, ਚੰਗਾ ਕੰਮ ਦੇਵੇਗਾ'। ਉਸ ਸਮੇਂ ਤੋਂ ਦਿਆਲ ਸਿੰਘ ਸਤਿਗੁਰਾਂ ਦੀ ਸੇਵਾ ਵਿਚ ਹਾਜ਼ਰ ਰਹਿੰਦਾ ਹੈ। ਵਡੇ ਵਡੇ ਹੋਲੇ ਮੁਹੱਲੇ ਦਾ ਪ੍ਰਬੰਧ ਦਿਆਲ ਜੀ ਦੇ ਜੁੰਮੇ। ਉਹ ਚਾਉ ਨਾਲ ਕਰਦਾ ਹੈ। ਸਤਿਗੁਰੂ ਜੀ ਦੀਆਂ ਖੁਸ਼ੀਆਂ ਲੈ ਰਹਿਆ ਹੈ।

ਲੇਖਕ ਜਿਨਾਂ ਸਮਾਂ ਸੰਤਾਂ ਕੋਲ ਰਹਿਆ ਬਿਨਾਂ ਸਤਿਗੁਰਾਂ ਦੇ ਬਚਨਾਂ ਤੇ ਕੋਈ ਗਲ ਨਾ ਕੀਤੀ। ਜਦ ਸੰਤ ਪਾਸੋਂ ਵਿਧਾਇਗੀ ਮੰਗੀ ਤਾਂ ਸੰਤਾਂ ਦੇ

ਨੇਤਰ ਸਜਲ ਹੋ ਗਏ ਤੇ ਕਹਿਣ ਲਗੇ 'ਚੰਗਾ! ਜਾਂਦੇ ਜਾਂਦੇ ਮੇਰੀ ਸੱਥਾ ਸੁਣ ਜਾਓ, ਲਿਆ ਦਿਆਲ ਵਾਜਾ। ਬੁਲਾ ਮੁੰਡਿਆਂ ਨੂੰ। ਵਾਜਾ ਸ਼ੁਰੂ ਕੀਤਾ ਤਾਂ ਸੰਤਾਂ ਭਾਰੇ ਦਿਲ ਨਾਲ ਇਹ ਸ਼ਬਦ ਪੜ੍ਹਿਆ :

ਹਿਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ।
ਚੋਰੁ ਜਾਰੁ ਜੁਆਰਿ ਹਉ ਪਰ ਘਰ ਜੋਹੰਦਾ।
ਨਿੰਦਕੁ ਦੁਸ਼ਟੁ ਹਰਾਮਖੋਰ ਠਗੁ ਦੇਸ ਠਗੰਦਾ ।
ਕਾਮ ਕਰੋਧੁ ਮਧੁ ਲੋਭੁ ਮੋਹ ਅਹੰਕਾਰ ਕਰੰਦਾ ।
ਬਿਸਾਸਘਾਤੀ ਅਕਿਰਤਘਨ ਮੈਂ ਕੋ ਨ ਰਖੰਦਾ।
ਸਿਮਰਿ ਮੁਰਾਦਾ ਢਾਢੀਆ ਸਤਿਗੁਰੂ ਬਖਸੰਦਾ।

ਸਿਖ ਧਰਮ ਵਿਚ ਕਰਾਮਾਤ ਦੀ ਆਗਿਆ ਨਹੀਂ। ਇਹ ਚਮਤਕਾਰ ਅਭਮਾਨ ਪੈਂਦਾ ਕਰ ਦੇਂਦੇ ਹਨ ਤੇ ਜਗਿਆਸੂ ਉਤਾਂ ਨੂੰ ਹੰਭਲੀਆਂ ਮਾਰਨ ਦੀ ਬਜਾਏ, ਹੇਠਾਂ ਵਲ ਰਿੜਨ ਲਗ ਪੈਂਦਾ ਹੈ, ਪਰ ਕਈ ਵੇਰ ਭਜਨ ਬੰਦਗੀ ਕਰਨ ਵਾਲਿਆਂ ਦੇ ਮੂੰਹੋ ਸ਼ਬਦ ਤੁਰੰਤ ਅਸਰ ਦਿਖਾਂਦੇ ਹਨ। ਉਨ੍ਹਾਂ ਦੇ ਨੇਤਰਾਂ ਵਿਚ ਅੰਮ੍ਰਿਤ, ਰਸਨਾਂ ਤੇ ਸੁਰੰਸਤੀ। ਸੰਤ ਜਿਹੜੀ ਵੀ ਕਿਸੇ ਦੁਖੀਏ ਖਾਤਰ ਅਰਦਾਸ ਕਰਦੇ ਹਨ ਉਹ ਪ੍ਰਵਾਨ ਹੋ ਜਾਂਦੀ ਹੈ। ਪਰ ਸੰਤ ਕਦੇ ਜਵਾਂਦੇ ਨਹੀਂ। ਕੁਝਕੂ ਉਨ੍ਹਾਂ ਦੀਆਂ ਅਰਦਾਸਾਂ ਦੇ ਫਲ ਪਾਠਕਾਂ ਦੀ ਸੇਵਾ ਵਿਚ ਅਰਪਨ ਕੀਤੇ ਜਾਂਦੇ ਹਨ।

ਹਰਬੰਸ ਸਿੰਘ ਬਾਲੇ ਕੇ ਨੂੰ ਮਿਰਗੀ ਪੈਂਦੀ ਸੀ। ਉਸਨੇ ਘਰ ਵਰਨੀ ਕੀਤੀ. ਮਿਰਗੀ ਜਾਂਦੀ ਨਹੀਂ ਦਿਸੀ।

ਇਸੇ ਤਰਾਂ ਕਿਲਾ ਗੁਜਰ ਸਿੰਘ ਦੇ ਚੌਕ ਲਾਗੇ ਠੇਕੇਦਾਰ ਹੁਕਮ ਚੰਦ ਰਹਿੰਦਾ ਸੀ। ਉਸਦੇ ਕੰਮ ਨੂੰ ਵੇਖਣ ਵਾਲਾ ਇੱਕ ਮੁਸਲਮਾਨ ਇਸਪੈ-ਕਟਰ ਸੀ । ਉਹ ਨਾਮਰਦੀ ਦਾ ਸ਼ਿਕਾਰ ਸੀ । ਠੇਕੇਦਾਰ ਨੇ ਉਸ

ਇੰਸਪੈਕਟਰ ਵਾਸਤੇ ਸਚ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ਼ ਕੀਤੀ। ਸੱਚੇ ਪਾਤਸ਼ਾਹ ਸੰਤ ਪ੍ਰੀਤਮ ਸਿੰਘ ਪਾਸੋਂ ਰੋਗ ਨਵਿਰਤੀ ਵਾਸਤੇ ਅਰਦਾਸ ਕਰਾਈ ਤੇ ਨਾਲ ਈ ਰਤਨ ਪਾਸੋਂ ੨੪ ਗੋਲੀਆਂ ਦਵਾਈਆ। ਪੰਦਰਾਂ ਗੋਲੀਆਂ ਨਾਲ ਈ ਨਿਪੁੰਨਸਕਤਾ ਜਾਂਦੀ ਨਹੀਂ ਲਭੀ। ਇੰਸਪੈਕਟਰ ਇਤਨਾ ਰਾਜ਼ੀ ਹੋਇਆ ਕਿ ਮਾਲ ਪਾਸ ਕਰਨ ਵਾਲੀ ਮੋਹਰ ਈ ਸੰਤਾਂ ਦੇ ਹਵਾਲੇ ਕਰ ਦਿਤੀ। ਪਰ ਸੰਤਾਂ ਪੂਰੀ ਇਮਾਨਦਾਰੀ ਨਾਲ ਮਾਲ ਤਿਆਰ ਕਰ ੯੦੦ ਰੀਜੈਕਟ ਅਲਮਾਰੀਆਂ ਵੀ ਪਾਸ ਕਰਵਾ ਲਈਆਂ। ਠੇਕੇਦਾਰ ਵੀ ਖੁਸ਼ ਤੇ ਇੰਸਪੈਕਟਰ ਵੀ ਰਾਜ਼ੀ। ਠੇਕੇਦਾਰ ਸਤਿਗੁਰਾਂ ਲੰਗਰ ਕੀਤਾ ਤੇ ਮਾਇਆ ਵੀ ਭੇਟ ਕੀਤੀ।

ਅਰਜਨ ਨਗਰ ਦਾ ਇਕ ਹਿੰਦੂ ਸਜਣ ਸੰਤਾਂ ਕੋਲ ਆਇਆ ਤੇ ਅਰਜ ਕੀਤੀ ਜੀ ਮੈਂ ਵਾਰਾ ਲਗਵਾਣਾਂ ਚਾਹੁੰਦਾ ਹਾਂ। ਮੈਂ ਬਹੁਤੀ ਮਾਇਆ ਨਹੀਂ ਦੇ ਸਕਦਾ। ਰਾਗੀ ਬਹੁਤ ਪੈਸੇ ਮੰਗਦੇ ਹਨ। ਕੀਰਤਨ ਦੇ ਆਸ਼ਿਕ ਨੇ ਕਹਿਆ ਵਾਰ ਅਸੀਂ ਲਾ ਦਿਆਂਗੇ। ਪੈਸੇ ਭਾਵੇ ਨਾ ਦੇਵੀ। ਉਸ ਸਜਣ ਨੇ ਦੋ ਬਘੀਆਂ ਭੇਜ ਜਥੇ ਨੂੰ ਮੰਗਵਾਇਆ। ਬੜਾ ਪ੍ਰਸੰਨ ਹੋਇਆ ਪਰ ਆਪਣੀ ਮੌਜ ਨਾਲ ੧੦੧/–ਤੇ ਪਗ ਮੱਥਾ ਟੇਕਿਆ। ਸੱਚੇ ਪਾਤਸ਼ਾਹ ਰੇਸ ਵੇਖਣ ਦਾ ਸੌਕ ਰਖਦੇ ਸਨ। ਉਸ ਹਿੰਦੂ ਸਜਣ ਨੂੰ ਸੱਚੇ ਪਾਤਸਾਹ ਦੇ ਆਉਣ ਦਾ ਪਤਾ ਲਗਾ। ਉਹ ਸਾਰੇ ਪ੍ਰੀਵਾਰ ਨੂੰ ਨਾਲ ਲੈ ਦਰਸ਼ਨਾਂ ਨੂੰ ਗਿਆ। ਸੱਚੇ ਪਾਤਸ਼ਾਹ ਜੀ ਦੇ ਘੋੜਿਆ ਤੇ ਚੜਿਆ ਦੇ ਦਰਸ਼ਨ ਕੀਤੇ ਅਤੇ ਮਸਤਾਨਾ ਹੋ ਗਿਆ। ਪੁਤਰਾਂ ਨੂੰ ਕਹਿਆ ਬਚਿਓ ਧਿਆਨ ਲਾਕੇ ਵੇਖੋ ਇਹ ਗੁਰੂ ਹਰਗੋਬਿੰਦ ਜੀ ਦੇ ਦਰਸ਼ਨ ਨਹੀਂ ਹੋ ਰਹੇ ਚਰਨਾਂ ਤੇ ੧੦੧/ ਤੇ ਦਸਤਾਰ ਰੱਖ ਮੱਥਾ ਟੇਕਿਆ।

ਸੁਰੈਣ ਸਿੰਘ ਲਾਹੌਰੀ ਦੇ ਘਰ ਕੋਈ ਪੁਤਰ ਨਹੀਂ ਸੀ ਲੜਕੀਆਂ ਈ ਸਨ। ਸੁਰੈਣ ਸਿੰਘ ਨੇ ਸੰਤਾਂ ਦੀ ਸੇਵਾ ਵਿਚ ਅਰਜ ਕੀਤੀ। ਸੰਤਾਂ

ਕਹਿਆ ਸੱਚੇ ਪਾਤਸ਼ਾਹ ਦੇ ਚਰਨਾਂ ਵਿਚ ਅਰਜ ਕਰਾਂਗੇ । ਸੱਚੇ ਪਾਤਸ਼ਾਹ ਚਰਨ ਪਾਏ । ਸੱਚੇ ਪਾਤਸ਼ਾਹ ਨੇ ਬਚਨ ਕੀਤਾ ਬੀਬੀ ਨੂੰ ਪ੍ਰਸਾਦ ਦਿਓ.ਉਸ ਵੇਲੇ ਕੇਲੇ ਵਰਤ ਰਹੇ ਸਨ। ਸੰਤਾਂ ਕੇਲੇ ਦਿਤੇ ਤਾਂ ਬੀਬੀ ਨੇ ਲੈਣੋ ਸਿਰ ਫੇਰ ਦਿਤਾ,ਪਰ ਸਚੇ ਪਾਤਸਾਹ ਕਹਿਆ ਬੀਬੀ ਕੇਲੇ ਲੈਣੇ ਪੈਣਗੇ । ਬੀਬੀ ਕੇਲੇ ਲੈ ਤਾਂ ਲਏ ਪਰ ਮੂੰਹ ਵਟ ਕੇ । ਪਰ ਇਸ ਵੇਰ ਵੀ ਲੜਕੀ ਹੋਈ । ਉਸ ਤੋਂ ਉਪ੍ਰੰਤ ਲੜਕਿਆ ਦੀ ਮੇਹਰ ਹੋਈ । ਸੁਰੈਣ ਸ਼ਿੰਘ ਸਾਧ ਸੰਗਤ ਦੇ ਘਰ ਚਰਨ ਪਵਾਏ ਤੇ ਸੇਵਾ ਕਰਕੇ ਖੁਸ਼ੀਆਂ ਲਈਆ ।

ਸੰਤਾਂ ਲਾਹੌਰ ਦੇ ਲਗ ਪਗ ਸਾਰੇ ਸਿੰਘ ਸਭਾ ਦੇ ਗੁਰਦਵਾਰਿਆਂ ਵਿਚ ਕੀਰਤਨ ਕੀਤਾ । ਜਿਹੜੀ ਮਾਇਆ ਚੜੀ ਉਹ ਮਾਇਆ ਮੁੜ ਪ੍ਰਬੰਧਕਾਂ ਦੇ ਹਵਾਲੇ ਜਾਂ ਸ੍ਰੀ ਭੈਣੀ ਸਾਹਿਬ ਦੇ ਲੰਗਰ ਚ । ਸੰਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿਤਰ ਉਪਦੇਸ਼ ਅਥਵਾ ਬਚਨ ਸੁਨਾ ਸੁਨਾ ਸ੍ਰੋਤਿਆਂ ਨੂੰ ਗੁਣਵਾਨ ਬਨਾਇਆਂ ਕਰਦੇ ਸਨ ।

(ੳ) ਸ੍ਰੀ ਗੁਰੂ ਨਾਨਕ ਦੇਵ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਅਸਲ ਨਓ ਵਾ+ਹਿ—ਗੁਰੂ ਹੈ, ਬਾਕੀ ਨਾਉ ਸੰਸਾਰੀਆਂ ਵਾਸਤੇ ਹਨ । ਇਹਨਾਂ ਚਾਰ ਅਖਰਾਂ ਨਾਲ ਦੋਸਤੀ ਪਾਓ ।

(ਅ) ਘਰ ਬੈਠ ਕੇ ਭਜਨ ਕਰੋ । ਜਿਹੜੇ ਪੁਰਸ਼ ਸਾਧਾਂ ਦੇ ਭੇਸ ਵਿਚ ਰਹਿੰਦੇ ਹਨ, ਪਰ ਭਜਨ ਬਾਣੀ ਨਹੀਂ ਕਰਦੇ, ਉਹ ਪੰਛੀ ਬਣਨਗੇ।

(ੲ) ਸਾਧਾਂ ਨੂੰ ਜਨਾਨੀਆਂ ਮਾਰ ਸੁਟਿਆਂ. ਲਤਾਂ ਘੁਟਾ ਘੁਟਾ ।

(ਸ) ਕੀਰਤਨ ਪੈਸਿਆਂ ਖਾਤਰ ਨਾ ਕਰੋ। ਸਵਾਦ ਉਨਾਂ ਚਿਰ ਤਕ ਹੈ ਜਿੰਨਾਂ ਚਿਰ ਲਾਲਚ ਨਹੀਂ । ਲੋਭ ਆਉਣ ਨਾਲ ਸਵਾਦ ਨਹੀਂ ਰਹਿੰਦਾ

(ਹ) ਨਾਮ ਮੋਤੀਆਂ ਦੀ ਖਾਣ ਹੈ ਤੇ ਕੀਰਤਨ ਨਿਰਮੋਲਕ ਹੀਰਾ ।

ਇਨਾਂ ਨੂੰ ਵਧ ਤੋਂ ਵਧ ਇੱਕਤਰ ਕਰੋ। ਫਿਰ ਕਿਸੇ ਦਾਤ ਦੀ ਥੁੜ ਨਹੀਂ ਆਵੇਗੀ।

ਸੰਤ ਜੀ ਅੰਤ ਸਮੇਂ ਤਕ ਮਾਹੀ ਦੇ ਕੀਰਨੇ ਪਾਦਿਆਂ ੨੨ ਭਾਦਰੋਂ ੨੦੪੩ ਅੰਮ੍ਰਿਤ ਵੇਲੇ ੨ ਵਜ ਕੇ ੨੦ ਮਿੰਟ ਤੇ ਇਸ ਸੰਸਾਰ ਤੋਂ ਵਿਦਾ ਹੋਏ। ਉਨ੍ਹਾਂ ਦੀ ਜੀਵ-ਆਤਮਾ ਉਡਾਰੀ ਮਾਰ ਗਗਨਾਂ ਵਲ ਹੋਰ ਅਗਾਂਹ ਹੋਰ ਉਤਾਂਹ, ਆਕਾਸ਼ਾਂ ਤੋਂ ਪਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਤੇ ਜਾ ਸੀਸ ਨਵਾਇਆ। ਪਿਛੇ ਮਿੱਟੀ ਨਾਲ ਮਿੱਟੀ, ਪੌਣ ਨਾਲ ਪੌਣ ਤੇ ਪਾਣੀ ਨਾਲ ਪਾਣੀ ਤੇ ਅਗ ਨਾਲ ਅਗ ਆਕਾਸ਼ ਨਾਲ ਮਿਲ ਗਿਆ। ਉਨ੍ਹਾਂ ਦੀ ਯਾਦ ਵਿਚ ਸਤਿਗੁਰੂ ਜਗਜੀਤ ਸਿੰਘ ਦੀ ਹਜ਼ੂਰੀ ਵਿਚ ੨੬-੯-੮੬ ਸ੍ਰੀ ਭੈਣੀ ਮੇਲਾ ਹੋਇਆ। ਸਾਰਾ ਦਿਨ ਕੀਰਤਨ ਕਰਦਿਆਂ ਗੁਜ਼ਰਿਆ ੯ ਪਾਠਾਂ ਦੇ ਭੋਗ ਪਾਏ ਗਏ। ਸਾਰੇ ਪ੍ਰੀਵਾਰ ਨੇ ਹਰ ਪ੍ਰਕਾਰ ਦੀ ਸੇਵਾ ਕੀਤੀ ਸੱਚੇ ਪਾਤਸ਼ਾਹ ਦੀਆਂ ਖੁਸ਼ੀਆਂ ਦੇ ਪਾਤਰ ਬਣੇ। ਸੰਗਤਾਂ ਪਿਆਰਾ ਪ੍ਰੀਤਮ, ਪਿਆਰਾ ਪ੍ਰੀਤਮ ਗਾਉਂਦਿਆ ਘਰਾਂ ਨੂੰ ਮੁੜੀਆਂ।

ਮਾਸਟਰ ਨਿਹਾਲ ਸਿੰਘ, ਦਿਲੀ

# ਪੰਡਿਤ ਗੋਪਾਲ ਸਿੰਘ

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਨਿਨ ਭਗਤ, ਜਾਗਦੀ ਜੋਤ ਹਾਜ਼ਰ ਨਾਜ਼ਰ ਮਲਾਹ ਦਾ ਫਰਮ ਬਰਦਸ ਸਵਛ ਬੁਧ, ਸੋਹਣਾ ਸੁਨੱਖਾ ਲੰਮਾ ਉਚਾ,ਚਿਹਰੇ ਤੇ ਜਲਾਲ ਪੁਰ ਕਸ਼ਸ਼ ਨੇਤਰ ਰਸਨਾਂ ਚ ਜਾਦੂ,ਮਹਾਨ ਵਿਦਵਾਨ, ਜਿਨਾਂ ਜੀਵਨ ਭਰ ਸੱਚ ਸੁੱਚ ਤੇ ਧਰਮ ਦਾ ਉਪਦੇਸ਼ ਦੇਦਿਆਂ ਹਜਾਰਾਂ ਨਰ ਨਾਰੀਆਂ ਤੋਂ ਮਾਸ, ਸ਼ਰਾਬ ਅਤੇ ਸਿਨਮਾ ਆਦਿ ਛੁਡਾ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜਹਾਜ ਚੜਾਇਆ ਇਹ ਹਨ ਪੰਡਿਤ ਗੋਪਾਲ ਸਿੰਘ ਜੀ, ਸਪੁਤਰ ਪੰਡਿਤ ਨਥੂ ਰਾਮ. ਮਾਤਾ ਮਾਲਣ, ਪਿੰਡ ਬਸਰਾ ਸ਼ਾਮੇਵਾਲ; ਜਿਲਾ ਸਿਆਲਕੋਟ ਜਿਨਾਂ ਦਾ ਜਨਮ ੧੯੧੮ ਵਿਚ ਹੋਇਆ ।

ਇਹ ਬਚਪਨ ਤੋਂ ਹੀ ਤੀਖਣ ਬੁਧੀ, ਚੁਸਤ ਹਾਜਰ ਜਵਾਬ ਹਣਹਾਰ ਸਨ । ਸਾਧੂ ਮਹਾਤਮਾ ਘਰ ਆਇਆ ਕਰਦੇ ਸਨ । ਇਕ ਵੇਰ ਘਰ ਵਿਚ ਭਗਵੇ ਕਪੜਿਆਂ ਵਾਲੇ ਸਾਧੂ ਆਏ । ਉਨਾਂ ਸਾਧਾਂ ਓਅੰ ਸੋਹੰ ਦਾ ਜਾਪ ਜਪਣ ਦੀ ਪ੍ਰੇਰਨਾ ਦਿਤੀ ।

ਇਨਾਂ ਦੇ ਪਿਤਾ ਛੋਟੀ ਉਮਰ ਵਿਚ ਹੀ ਚੜਾਈ ਕਰ ਗਏ । ਇਨਾਂ ਦਾ ਪਾਲਣ ਪੋਸ਼ਨ ਇਨਾਂ ਦੇ ਭਰਾ ਜਗਨ ਨਾਥ ਨੇ ਕੀਤੀ । ਉਨ੍ਹਾਂ ਨੇ ਇਨ੍ਹਾਂ ਮਦਰਸੇ ਪੜ੍ਹਨੇ ਬਠਾਇਆ । ਪਰ ਇਨ੍ਹਾਂ ਦੀ ਰੁਚੀ ਧਰਮ ਪਾਸੇ ਹੋਣ ਕਾਰਨ ਗੀਤਾ ਦਾ ਪਾਠ ਕਰਦੇ ਮਦਰਸੇ ਜਾਂਦੇ । ਓਅੰ ਸੋਹੰ ਦਾ ਪਾਠ ਵੀ ਇਨਾਂ ਦੀ ਰਸਨਾ ਤੇ ਰਹਿੰਦਾ । ਰਾਤ ਨੂੰ ਸੁਤਿਆ ਪਇਆ ਡਰਾਉਣੇ ਸੁਪਨੇ ਆਉਂਣੇ । ਡਾਇਣਾ ਵਖਾਈ ਦੇਣੀਆਂ । ਕਈ ਵੇਰ ਹਿਕ ਤੇ ਆ ਬਹਿੰਦੀਆਂ । ਸੁਪਨੇ ਵਿਚ ਓਅੰ ਸੋਹੰ ਦਾ ਜਾਪ ਕਰਨਾ, ਪਰ ਇਨਾਂ ਦੇ ਮੂੰਹੋ ਜਦ ਵਾਹਿਗੁਰੂ ਸ਼ਬਦ ਨਿਕਲਣਾ ਤੇ ਉਨ੍ਹਾਂ ਭੂਤਾਂ ਪ੍ਰੇਤਾਂ ਨੇ ਦੋ ਗਿਆਰਾਂ ਹੋ

ਜਾਣਾ ਇਨਾਂ ਹੈਰਾਨ ਹੋਣਾ, ਕਿ ਜਦ ਓਅੰ ਸੋਹੰ ਦਾ ਜਾਪ ਕਰਦਾ ਹਾਂ, ਤਾਂ ਕੋਈ ਲਾਭ ਨਹੀਂ। ਜਦ ਸਿਖਾਂ ਦਾ ਮੰਤਰ ਪੜਦਾ ਹਾਂ ਤਾਂ ਭੂਤਨੇ ਚੜੇਲਾਂ ਨਸ ਜਾਂਦੇ ਹਨ।

ਇਨਾਂ ਦੀ ਉਮਰ ਲਗਪਗ ੧੦ ਵਰਿਆਂ ਦੀ ਹੋਵੇਗੀ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਸਰਾਈ ਚਰਨ ਪਾਏ। ਸੰਗਤਾਂ ਦੀ ਗਹਿਮਾ ਗਹਿਮ ਹੋ ਗਈ। ਸੰਗਤ ਭਗਤ ਸਿੰਘ ਤੇ ਹੋਰ ਪ੍ਰਚਾਰਕ ਵੀ ਸੰਗਤਾਂ ਨੂੰ ਨਿਹਾਲ ਕਰ ਰਹੇ ਸਨ।

ਸੰਤ ਭਗਤ ਸਿੰਘ ਜੀ ਉਹ ਗੁਰਮੁਖ ਪਿਆਰੇ ਤੇ ਪ੍ਰਚਾਰਕ ਹੋਏ ਹਨ, ਜਿਨਾਂ ਗੁਰੂ ਹਰੀ ਸਿੰਘ ਤੋਂ ਵਰ ਪ੍ਰਾਪਤ ਕਰਕੇ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਗੁਰੂ ਹਰੀ ਸਿੰਘ ਜਿਨੀ ਸ਼ਰਧਾ ਰਖੀ ਨਹੀਂ ਤਾਂ ਕਈ ਸਿਖ ਪਹਿਲੇ ਗੁਰੂ ਤੋਂ ਅਗਲੇ ਗੁਰੂ ਜੀ ਤੇ ਘਟ ਹੀ ਸ਼ਰਧਾ ਲਿਆਉਂਦੇ ਹਨ। ਇਹ ਗੁਰੂ ਨਾਨਕ ਸਮੇਂ ਤੋਂ ਚਲੀ ਆਉਂਦੀ ਹੈ, ਪਰ ਸੰਤ ਭਗਤ ਸਿੰਘ ਜੀ ਦੀ ਉਤਨੀ ਸ਼ਰਧਾ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸੀ ਜਿਤਨੀ ਗੁਰੂ ਹਰੀ ਸਿੰਘ ਜੀ ਤੇ।

ਸੰਤ ਭਗਤ ਸਿੰਘ ਤੇ ਗੁਰੂ ਹਰੀ ਸਿੰਘ ਜੀ ਦੀਆਂ ਬੜੀਆਂ ਖੁਸ਼ੀਆਂ ਸਨ। ਉਹ ਨਾਮਧਾਰੀ ਪੰਥ ਦਾ ਧੜਲੇਦਾਰ ਪ੍ਰਚਾਰਕ ਸਨ। ਉਨ੍ਹਾਂ ਤੇ ਸੰਤ ਮੰਗਲ ਸਿੰਘ ਜੀ ਦਾ ਗੂੜਾ ਪਿਆਰ ਸੀ। ਉਨਾਂ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਚਾਰ ਕੀਤਾ ਜਦ ਵਿਰੋਧੀ ਧਿਰ ਨਾਮਧਾਰੀਆਂ ਵਿਰੁਧ ਤਲਵਾਰਾਂ ਤੇ ਗੰਡਾਸੀਆਂ ਚੁਕੀ ਫਿਰਦੇ ਸਨ। ਇਨਾਂ ਦਾ ਚਾਚਾ ਭਗਤ ਰਾਮ ਜੀ ਚੰਗੇ ਕਵੀ ਸਨ। ਉਨਾਂ ਕਵਿਤਾ ਤਿਆਰ ਕੀਤੀ ਹੋਈ ਸੀ, ਪੰਡਿਤ ਜੀ ਬੜੇ ਚਾ ਨਾਲ ਕਵਿਤਾ ਸੁਨਾਈ। ਕਵਿਤਾ ਸੀ:

ਸ੍ਰੀਮਾਨ ਮਹਾਰਾਜ ਗੁਰੂ ਪ੍ਰਤਾਪ ਸਿੰਘ ਜੀ ਨੂੰ

ਮੇਰੀ ਬੰਦਨਾਂ ਜੋ ਰੂਪ ਨਿਰੰਕਾਰ ਦਾ
ਸੁੰਦਰ ਸਰੂਪ, ਰੂਪ ਮੂਰਤੀ ਅਨੂਪ ਸੀ
ਚੌਧਵੀ ਦੀ ਰਾਤ ਜਿਵੇਂ ਚੰਨ ਪ੍ਰਵਾਰ ਦਾ
ਚਾਨਣ ਜਹਾਨ ਵਿੱਚ ਹੋਇਆ ਦੂਰ ਅੰਧਘੋਰ
ਦਸਿਆ ਨਜ਼ਾਰਾ, ਸਾਰਾ ਖੇਲ ਕਰਤਾਰ ਦਾ
ਕਹਿਤ ਭਗਤ ਰਾਮ ਨਾਮ ਜਪ ਕੇ ਗੋਬਿੰਦ ਜੀ ਦਾ
ਚੀਨੀ ਵਾਲ ਗੁਰੂ ਅੱਗੇ ਬੰਦਨਾ ਗੁਜ਼ਾਰ ਦਾ ।

ਇਕ ਕਵਿਤਾ ਰਸ ਭਿੱਜੀ, ਦੂਜੀ ਸੁਰੀਲੀ ਅਵਾਜ ਸ੍ਰੋਤਿਆ ਤੇ ਜਾਦੂ ਕਰ ਗਈ । ਸਭ ਪਾਸੇ ਵਾਹ ਵਾਹ ਹੋਈ । ਸੰਤ ਭਗਤ ਸਿੰਘ ਬੁਲਾ-ਇਆ ਤੇ ਪਿਆਰ ਕੀਤਾ । ਸਾਵਾਸ਼ ਦਿਤੀ ਤੇ ਪੁੱਛਿਆ ਮੁੰਡਿਆ ਭਜਨ ਪੁਛਿਆ ਹੋਇਆ ਈ;

'ਉਹ ਕੀ ਹੁੰਦਾ ਏ ?'
'ਉਰੇ ਆ ਤੈਨੂੰ ਦਸਾਂ'

ਪੰਡਿਤ ਅਗ੍ਹਾਂ ਹੋਇਆ ਤੇ ਸੰਤਾਂ ਕੰਨ ਵਿੱਚ ਫੂਕ ਮਾਰ ਦਿਤੀ ਤੇ ਆਖਿਆ-ਚੌਂਕੜਾ ਮਾਰ ਕੇ ਬਹਿਜਾ ਤੇ ਕਰ-ਅੱਖਾਂ ਬੰਦ ਕਰ ਲੈ । ਪੰਡਿਤ ਬਹਿ ਤਾਂ ਗਿਆ, ਪਰ ਹਸੀ ਜਾਵੇ । ਪਾਸ ਖਲੋਤਿਆ ਪੁਛਣਾ ਕੀਤੀ 'ਬਾਬਾ ਇਹ ਮੁੰਡਾ ਹਸੀ ਜਾਂਦਾ ਏ । ਸੰਤ ਜੀ ਵੀ ਬੜੇ ਹਸ ਮੁਖੇ ਸਨ । ਉਨ੍ਹਾਂ ਕਹਿਆ 'ਭਜਨ ਇਸ ਮੁੰਡੇ ਅੰਦਰ ਉਗੀ ਜਾਂਦਾ ਏ । ਹਸਦਿਆਂ ਖੇਡਦਿਆਂ ਇਹ ਘਰ ਆ ਗਏ ।

ਜਦ ਪੰਡਿਤ ਖਾਲਸਾ ਸਕੂਲ ਕਲਾਸ ਵਾਲੇ ਪੜਦਾ ਸ਼ੀ ਤਾ ਕਈ ਗਲਾਂ ਵਰਨਣ ਯੋਗ ਹਨ । ਹੋਣਹਾਰ ਬਿਰਵਾ ਕੇ ਚਿਕਨੇ ਚਿਕਨੇ ਪਾਤ । ਜਦ ਸਕੂਲ ਵਿੱਚ ਕੋਈ ਜਲਸਾ ਹੋਵੇ ਤਾਂ ਪੰਡਿਤ ਮੂਹਰੇ ਮੂਹਰੇ । ਬੜੀਆਂ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



ਪੰਡਿਤ ਗੋਪਾਲ ਸਿੰਘ ਜੀ

ਧਾਰਨਾਂ ਪੜਿਆ ਕਰੇ। ਗਿਆਨੀ ਨਿਹਾਲ ਸਿੰਘ ਇਨਾਂ ਕੋਲੋਂ ਧਾਰਨਾਂ ਸੁਣ ਸੁਣ ਬਹੁਤ ਪ੍ਰਸੰਨ ਹੋਣਾ। ਇਨ੍ਹਾਂ ਆਪਣੇ ਸਾਥੀਆਂ ਨੂੰ ਮਾਤ ਪਾ ਜਾਣਾ।

ਇਕ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੂਰਬ ਸੀ। ਗਿਆਨੀ ਜੀ ਨੇ ਪ੍ਰਸੰਗ ਤਿਆਰ ਕਰਕੇ ਸੁਨਾਣ ਨੂੰ ਕਹਿਆ, ਪਰ ਇਹ ਬਿਨਾਂ ਦਸੇ ਘਰ ਆ ਗਿਆ ਤੇ ਰਾਹ ਵਿੱਚ ਚੰਦੂ ਦੀ ਨੂੰਹ ਦੇ ਵਿਰਲਾਪ ਵਾਲਾ ਕਿਸਾ ਪੜਦਾ ਪੜਦਾ ਦਰਖਤ ਹੇਠਾਂ ਸੌਂ ਗਿਆ ਤੇ ਕਿਸਾ ਉਡ ਗਿਆ। ਅਗਲੇ ਦਿਨ ਜਦ ਪੰਡਿਤ ਸਕੂਲੇ ਗਿਆ ਤਾਂ ਗਿਆਨੀ ਜੀ ਨਾਲੇ ਬੈਂਚ ਤੇ ਖੜਾ ਕੀਤਾ ਤੇ ਨਾਲੇ ਹੀ ਇਕ ਆਨਾ ਜੁਰਮਾਨਾ ਕਰ ਦਿਤਾ ਪਰ ਇਹ ਚੁਪ ਚਪੀਤਾ ਘਰ ਆ ਗਿਆ।

ਉਨੀ ਦਿਨੀ ਮਲਪੁਰ ਮੇਲਾ ਸੀ। ਸ੍ਰ. ਬੁੱਢਾ ਸਿੰਘ ਕਰਾਇਆ ਸੀ। ਉਸ ਮੇਲੇ ਤੇ ਸ੍ਰ. ਖੜਕ ਸਿੰਘ,ਕਰਤਾਰ ਸਿੰਘ ਝਭਰ ਪੁਜੇ ਹੋਏ ਸਨ। ਪੰਡਿਤ ਜੀ ਵੀ ਗਏ। ਸਿਆਣਾ ਮੁੰਡਾ ਜਾਣ ਇਸਨੂੰ ਗ੍ਰੰਥ ਸਾਹਿਬ ਦੀ ਤਾਬਿਆ ਬਠਾਇਆ ਗਿਆ। ਜਦ ਤਾਬਿਆ ਤੋਂ ਉਠਿਆ ਤਾਂ ਝੱਭਰ ਨਾਲ ਭੇਟ ਹੋਈ। ਉਹ ਨਾਮਧਾਰੀਆਂ ਦਾ ਕਟੜ ਵਿਰੋਧੀ ਸੀ। ਜਦ ਉਸ ਨੂੰ ਇਹ ਪਤਾ ਲਗਾ ਕਿ ਇਹ ਮੁੰਡਾ ਹੋਸ਼ਿਆਰ ਹੈ, ਪਰ ਹੈ ਕੂਕਾ ਤਾਂ ਇਸਨੂੰ ਪ੍ਰੇਰਨਾ ਕਰਨ ਹਿਤ ਸੁਭਾਵਕ ਪੁਛਿਆ :

"ਮੁੰਡਿਆ ! ਤੂੰ ਕੂਕਾ ਏ ?"

"ਹਾਂ ! ਮੈਂ ਕੂਕਾ ਹਾਂ" ਨਿਧੜਕ ਹੋ ਉਤਰ ਦਿਤਾ।

"ਕੂਕਿਆਂ ਕਰਨਾ ਕੀ ਏ ? ਨਿਰੇ ਦਾਲ ਪੀਣੇ"

ਪਰ ਇਨ੍ਹਾਂਅੰਦਰ ਸਤਿਗੁਰੂ ਰਾਮ ਸਿੰਘ ਦਾ ਹੱਥ ਸੀ ਪੰਡਿਤ ਨੇ ਕਹਿਆ "ਕੂਕੇ ਸ਼ੇਰ ਬੱਬਰ"

"ਸ਼ੇਰ ਤਾਂ ਮਾਸ ਖਾਂ ਲੈਂਦਾ ਏ, ਤੂੰ ਮਾਸ ਖਾ ਲੈਂਦਾ ਏ ?"
"ਜੇ ਮਾਸ ਖਾਣ ਨਾਲੋਂ ਤਾਂ ... ... ਖਾਂ ਲੈਣਾ ਚੰਗਾ ਏ"
"ਜੇ ਮਾਸ ਨਹੀਂ ਖਾਣਾ ਤਾਂ ਕੀ ਨੌਲਾਂ ਖੋਹ ਲੈਣੀਆ ਨੇ ?

ਮੈਂ ਮਾਸ ਨਹੀਂ ਖਾਦਾ ਪਰ ਮਾਂ ਹੱਥ ਤੇ ਹੱਥ ਮਾਰਕੇ ਜਾਂਦਾ ਹਾਂ ਜੇ ਛੂਹ ਜਾਵੇ ਤਾਂ ਜਾਣਾ।' ਝੱਭਰ ਦਾ ਭਾਰਾ ਸ੍ਰੀਰ ਸੀ। ਇਹ ਕਰਾਰਾ ਉਤਰ ਸੁਣ ਉਹ ਝਗ ਵਾਂਗੂ ਬਹਿ ਗਿਆ। ਲਾ ਜਵਾਬ ਸੀ। ਬੜਾ ਹਾਸਾ ਮਚਿਆ ਪੰਡਿਤ ਖੁਸ਼ੀ ਖੁਸ਼ੀ ਘਰ ਪੁਜਾ।

ਪੰਡਿਤ ਜੀ ਦਸਵੀਂ ਜਮਾਤ ੧੯੩੫ ਵਿੱਚ ਪਾਸ ਕੀਤੀ। ਉਸ ਤੋਂ ਉਪ੍ਰੰਤ ਪੰਡਿਤ ਜਗਤ ਸਿੰਘ ਖੰਡੂਵਾਲ ਪਾਸ ਪੜਨ ਚਲੇ ਗਏ। ਉਥੇ ਕੋਈ ਸਵਾ ਕੁ ਸਾਲ ਪੜਾਈ ਕੀਤੀ। ਇਤਨੇ ਸਮੇਂ ਵਿੱਚ ਸ੍ਰੀ ਆਦਿ ਗ੍ਰੰਥ ਭਾਵਰ ਸਿਮ੍ਰਤਿ ਤੇ ਹੋਰ ਗ੍ਰੰਥ ਪੜੇ। ਪੰਡਿਤ ਜੀ ਦੇ ਵਿਦਿਆ ਗੁਰੂ ਬੜੀਆਂ ਖੁਸ਼ੀਆਂ ਦਿਤੀਆਂ। ਉਨ੍ਹੀਂ ਦਿਨੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੌਰਾ ਖੰਡੂਵਾਲ ਗਇਆ। ਸੰਤ ਨਿਧਾਨ ਸਿੰਘ ਆਲਿਮ, ਸੁੰਦਰ ਸਿੰਘ ਭੂਰੀਵਾਲੇ ਤੇ ਹੋਰ ਸਾਧੂ ਮਹਾਤਮਾ ਸਨ। ਉਨ੍ਹਾਂ ਸਭਨਾਂ ਬੜੇ ਪ੍ਰੇਮ ਨਾਲ ਗੁਰੂ ਜਸ ਕੀਤਾ। ਗੋਪਾਲ ਸਿੰਘ ਸਿਰ ਤੇ ਲਾਲ ਚੀਰਾ ਬੰਨ ਸ਼ਮਲਾ ਲਟਕਾ ਬੜੇ ਟੌਹਰ ਨਾਲ ਗਿਆ। ਸ਼ਬਦ ਪੜਨ ਦਾ ਚਾਉ ਮੁੱਢ ਤੋਂ ਸੀ। ਪਿੰਡ ਵਾਲਿ-ਆਂ ਕਹਿਆ, ਗੋਪਾਲ ਸਿੰਘਾ! ਤੂੰ ਕੁਝ ਸੁਣਾ। ਪੰਡਿਤ ਵੀ ਦੀਵਾਨ ਵਿੱਚ ਜਾ ਖਲੋਤਾ ਤੇ ਧਾਰਨਾ ਚੁਕ ਲਈ:

੧ ਭੇਸ ਭਾਵੇ ਕੋਈ ਧਾਰ ਲੈ
ਬਿਨਾਂ ਭਜਨ ਨਹੀਂ ਛੁਟਕਾਰਾ।

੨ ਦੇਹੀ ਨਾਲ ਮਖਣਾ ਦੇ ਪਾਲੀ।
ਅਗ ਨਾਲ ਸਾੜ ਦੇਣਗੇ।

ਦੀਵਾਨ ਵਿਚ ਸੋਹਣ ਸਿੰਘ ਚਕਰੀਵਾਲਾ ਬੈਠਾ ਸੀ। ਉਸ ਕਹਿਆ ਮੁੰਡਿਆ ਪੂਛ ਤੇ ਟੰਗ ਲੈ। ਪਰ ਪੰਡਿਤ ਵੀ ਮੂਹਪਾਟਾ ਸੀ ਤੇਰੇ ਵਰਗੇ ਮਰ ਜਾਂਦੇ ਨੇ ਤਾਂ ਫੂਕਣ ਜੋਗੀਆਂ ਲਕੜਾਂ ਵੀ ਨਹੀਂ ਲਭਦੀਆਂ ਇਸ ਗਲ ਦਾ ਸਿਆਣੇ ਸਿਆਣੇ ਬੰਦਿਆ ਬੁਰਾ ਮਨਾਇਆ ਤੇ ਕਹਿਆਂ ਚਕਰੀਵਾਲੇ ਤਾਂ ਭਲਾ ਕਹਿਆਂ ਸੀ, ਪਰ ਮੁੰਡੇ ਵੀ ਲਿਹਾਜ਼ ਨਹੀਂ ਕੀਤਾ। ਸੋਹਣ ਸਿੰਘ ਮੁੜ ਨਹੀਂ ਬੋਲਿਆ। ਇਤਨੇ ਨੂੰ ਸ੍ਰੀ ਆਲਮ ਜੀ ਕੀਰਤਨ ਅਰੰਭ ਕਰ ਦਿਤਾ। ਬੜੀਆਂ ਸੰਗਤਾਂ ਵੈਰਾਗੀ ਹੋਈਆਂ ਮਸਤਾਨਿਆਂ ਚੰਗੇ ਰੰਗ ਵਖਾਏ। ਦੀਵਾਨ ਸਮਾਪਤੀ ਤੋਂ ਪਹਿਲਾਂ, ਉਨ੍ਹਾਂ ਕਹਿਆ ਜਿੰਨਾਂ ਭਜਨ ਪੁਛਣਾ ਏ, ਅਗੇ ਆਓ ਕਈ ਸਿੰਘ ਸਿੰਘਣੀਆਂ ਭਜਨ ਪੁਛਿਆ। ਪਰ ਪੰਡਿਤ ਜੀ ਦੇ ਕੁਛ ਸਾਥੀਆਂ ਕਹਿਆ, ਗੋਪਾਲ ਸਿੰਘ! ਤੈਨੂੰ ਸੰਤਾਂ ਭੂਰੀਵਾਲਿਆਂ ਪਾਸੋਂ ਭਜਨ ਪੁਛਵਾਂਗੇ। ਇਤਨੇ ਨੂੰ ਸੰਤ ਵੀ ਲਾਗਿਉ ਲੰਘ ਰਹੇ ਸਨ। ਉਨ੍ਹਾਂ ਕਹਿਆ ਸੰਤ ਜੀ ਇਸ ਮੁੰਡੇ ਨੂੰ ਭਜਨ ਦਿਓ।

ਸੰਤਾਂ ਇਕ ਨਾਲ ਦੇ ਸਾਥੀ ਨੂੰ ਭਜਨ ਦਸਣ ਵਾਸਤੇ ਕਹਿਆ, ਪਰ ਗੋਪਾਲ ਸਿੰਘ ਕਹਿਆ 'ਜੇ ਇਸੇ ਭਜ਼ਨ ਦਸਣਾ ਏ ਤਾਂ ਜਿਹੜਾ ਦੀਵਾਨ ਵਿੱਚ ਟਾਰਾਂ ਮਾਰ ਰਹਿਆ ਹੈ. ਉਸ਼ ਪਾਸੋਂ ਨਾ ਪੁਛਾਂ। ਸੰਤ ਮਿਹਰ ਵਿੱਚ ਆ ਗਏ। ਕੁਹਾੜੀ ਬਾਂਹ ਨਾਲ ਲਟਕਾ ਗੜਵੀ ਧਰਤੀ ਤੇ ਰਖ. ਪੰਜ ਪੰਜ ਵੇਰ ਦੋਹਾਂ ਕੰਨਾਂ ਵਿੱਚ ਭਜਨ ਦਸ ਦਿਤਾ। ਮੇਲਾ ਸਮਾਪਤ ਹੋ ਗਿਆ। ਪੰਡਿਤ ਪੜਾਈ ਦੇ ਨਾਲ ਨਾਲ ਭਜਨ ਕਰਨ ਲਗ ਪਇਆ। ਹੁਣ ਪੰਡਿਤ ਜੀ ਜਦ ਕਦੇ ਦੀਵਾਨ ਵਿਚ ਵਿਦਿਆ ਗੁਰੂ, ਜਾਂ ਭਜਨ ਗੁਰੂ ਦਾ ਨਾਉ ਲੈਂਦੇ ਹਨ, ਤਾਂ ਸਰੂਰ ਵਿੱਚ ਆ ਜਾਂਦੇ ਹਨ ਤੇ ਕਹਿੰਦੇ ਕਿ ਮੇਰੇ ਵਿਦਿਆ ਗੁਰੂ ਬ੍ਰਹਮ ਸ੍ਰੋਤਰੀ, ਬ੍ਰਹਮ ਨੇਸ਼ਟੀ ਪਰਮ ਸਤਿਕਾਰ ਯੋਗ ਪੰਡਿਤ ਜਗਤ ਸਿੰਘ ਖੰਡੂਵਾਲ ਤੇ ਮੇਰੇ ਭਜਨ ਗੁਰੂ ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ ਹਨ ਇਨ੍ਹਾਂ ਦੋਹਾਂ ਦੇ ਪਰਉਪਕਾਰ ਮੈਥੋਂ ਗਿਣੇ ਨਹੀਂ ਜਾਣੇ।

ਜਿੰਨੀ ਦਿਨੀ ਗੋਪਾਲ ਸਿੰਘ ਪੰਡਿਤ ਖੰਡੂਵਾਲਿਆ ਪਾਸ ਪੜਦੇ ਸਨ ਤਾਂ ਸੰਤਾਂ ਪੰਡਿਤ ਨੂੰ ਸਜਾਦੇ ਪਾਠ ਕਰਨ ਵਾਸਤੇ ਭੇਜਿਆ। ਗੋਪਾਲ ਸਿੰਘ ਬੜੀ ਸੁਘੜਤਾ ਨਾਲ ਪਾਠ ਕੀਤਾ। ਉਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਚਵਿੰਡ ਭਾਗ ਲਾ ਰਹੇ ਸਨ। ਸਤਿਗੁਰਾਂ ਦਾ ਉਥੇ ਆਉਣਾ ਸੁਣ ਪੰਡਿਤ ਗੋਪਾਲ ਸਿੰਘ ਜੀ ਚਵਿੰਡੇ ਗਇਆ। ਆਸਾ ਦੀ ਵਾਰ ਦੇ ਭੋਗ ਉਪ੍ਰੰਤ ਪੰਡਿਤ ਦਾ ਸੰਤ ਭਗਤ ਸਿੰਘ ਹੁਰਾਂ ਨਾਲ ਮੇਲ ਹੋ ਗਿਆ। ਸੰਤਾਂ ਪੁਛਿਆ, ਤੂੰ ਕਿਵੇ ? ਮੈਂ ਸਜਾਦਿਉ ਦਰਸ਼ਨਾਂ ਨੂੰ ਆਇਆ ਹਾਂ, ਤਾਂ ਸੰਤਾਂ ਹਸਦਿਆਂ ਹਸਦਿਆਂ ਕਹਿਆ, 'ਮੁੰਡਿਆ ! ਪਾਠ ਆਉਂਦਾ ਈ ?' 'ਜੀ ਹਾਂ' 'ਸੁਨਾਏਗਾ ?' 'ਕੋਈ ਲਗੋਟਾ ਬੰਨਣਾ ਪੈਂਦਾ ਏ ?' ਸਤਿਗੁਰਾਂ ਸਾਮ੍ਹਣੇ ਵਡੇ ਵਡੇ ਥਿੜਕ ਜਾਂਦੇ ਨੇ। ਤਾਂ ਪੰਡਿਤ ਤੁਰਤ ਫੁਰਤ ਉਤਰ ਦਿਤਾ 'ਤੇਰੇ ਵਰਗੇ ਥਿੜਕਦੇ ਹੋਣਗੇ' ਪਿਛਲੇ ਪਹਿਰ ਸੰਤ ਭਗਤ ਸਿੰਘ ਸਤਿਗੁਰਾਂ ਦੇ ਚਰਨਾਂ ਵਿੱਚ ਅਰਜ ਕੀਤੀ. ਜੀ ਇਕ ਪੰਡਿਤਾਂ ਦਾ ਮੁੰਡਾ ਧਾਠ ਸੁਨਾਣਾ ਚਾਹੁੰਦਾ ਹੈ। ਉਹ ਵੇਲਾ ਰਹਿਰਾਸ ਦੇ ਪਾਠ ਦਾ ਸਮਾਂ ਸੀ। ਸੱਚੇ ਪਾਤਸ਼ਾਹ ਪੰਡਿਤ ਪਾਸੋਂ ਰਹਿਰਾਸ ਦਾ ਪਾਠ ਸੁਣਨਾ ਸ਼ੁਰੂ ਕੀਤਾ। ਪੰਡਿਤ ਹਿੰਦੀ ਦੀਆਂ ਲਗਾਂ ਮਾਤਰਾਂ ਦਾ ਜਾਣੂ ਸੀ। ਇਸ ਸ਼ੁਧ ਲਗਾ ਮਾਤਰਾਂ ਨਾਲ ਪਾਠ ਕਰਨਾ ਸ਼ੁਰੂ ਕੀਤਾ ਤੇ ਜਿਵੇ ਜਿਵੇ ਸਚੇ ਪਾਤਸ਼ਾਹ ਸੇਧ ਦੇਂਦੇ, ਪੰਡਿਤ ਸਮ-ਝਦਾ ਤੇ ਪਾਠ ਕਰਦਾ ਗਿਆ। ਪਾਠ ਸੁਣਕੇ ਸੱਚੇ ਪਾਤਸ਼ਾਹ ਬਹੁਤ ਪ੍ਰਸੰਨ ਹੋਏ ਤੇ ਬਚਨ ਕੀਤਾ ਮੁੰਡਾ ਬੜਾ ਤੇਲੀਆ ਬੁਧ ਹੈ। ਇਸਦੇ ਨਾਲ ਈ ਬੜੀਆਂ ਖੁਸ਼ੀਆਂ ਬਖਸੀਆਂ। ਸੱਚੇ ਪਾਤਸ਼ਾਹ ਪੰਡਿਤ ਪਾਸੋਂ ਉਸਦਾ ਅਗਾ ਪਿਛਾ ਪੁਛਿਆ। ਗੋਪਾਲ ਸਿੰਘ ਸਾਰੀ ਹਕੀਕਤ ਕਹਿ ਸੁਣਾਈ। ਸੱਚੇ ਪਾਤਸ਼ਾਹ ਸੁਭਾਵਕ ਕਹਿਆ, ਸਤਿਗੁਰੂ ਭਲੀ ਕਰਨਗੇ।

ਸੰਸਾਰ ਯੁਧ ੧੯੩੯ ਤੋਂ ਚਲ ਰਹਿਆ ਸੀ। ਸਚੇ ਪਾਤਸ਼ਾਹ ਸੰਸਾਰ ਦੀ ਅਮਨ ਸ਼ਾਂਤੀ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਸਵਾ ਲਖ ਪਾਠਾਂ ਦੀ ਲੜੀ ਤੋਰੀ। ਉਸਦਾ ਹਿਸਾਬ ਕਿਤਾਬ ਰਖਣਾ

ਜ਼ਰੂਰੀ ਸੀ। ਸੱਚੇ ਪਾਤਸ਼ਾਹ ਦੀ ਆਗਿਆ ਲੈ ਮਾਸਟਰ ਬਲਵੰਤ ਸਿੰਘ ਨੇ ਪੰਡਿਤ ਨੂੰ ਬੁਲਾਇਆ ਤੇ ਹਸਾਬ ਰਖਣ ਲਈ ਪ੍ਰੇਰਨਾ ਕੀਤੀ। ਪ੍ਰੰਤੂ ਪਹਿਲਾਂ ਤਾਂ ਪੰਡਿਤ ਨਾ ਮੰਨਿਆ ਅੰਤ ਸੂਬਾ ਹਰੀ ਸਿੰਘ ਦੇ ਪ੍ਰੇਮ ਦਲਾਸੇ ਨਾਲ ਸਮਝਾਇਆ ਤੇ ਸੇਵਾ ਕਰਨ ਵਾਸਤੇ ਤਿਆਰ ਹੋ ਗਿਆ। ਇਸ ਦੌਰਾਨ ਪੰਡਿਤ ਜੀ ਨੂੰ ਕਈ ਪਿੰਡਾਂ ਵਿਚ ਜਾਣਾ ਪਇਆ। ਚੰਗੀ ਜਾਣ ਪਛਾਣ ਹੋ ਗਈ। ਕੋਈ ਸਵਾ ਮਹੀਨਾ ਸੇਵਾ ਕੀਤੀ ਤੇ ਸਾਰੇ ਜ਼ਿਲ੍ਹਿਆ ਵਿੱਚ ਪਾਠ ਵੰਡੇ।

ਇਕ ਸਮੇਂ ਪਾਠ ਵਰਤਾਂਦਾ ਵਰਤਾਂਦਾ ਨਾਰੋਵਾਲ ਪੁਜਾ। ਉਥੇ ਗਡੀ ਕੋਈ ਅਧਾ ਘੰਟਾ ਰੁਕਣੀ ਸੀ। ਪੰਡਿਤ ਗਡੀਉ ਉਤਰਦਿਆਂ ਚੰਦੋ-ਵਾਲ ਚਲਾ ਗਿਆ ਤੇ ਮਾਤਾ ਰਤੋ ਨੂੰ ਜਾ ਸਤਿਸ੍ਰੀ ਅਕਾਲ ਬੁਲਾਈ ਮਾਤਾ ਰਤੋ ਸ੍ਰ. ਤੇਜਾ ਸਿੰਘ ਸਿਦਕੀ ਸਿੱਖ ਦੀ ਮਾਤਾ ਸੀ, ਜ਼ਿਹੜੀ ਸਿੱਖ ਸਾਧਾ ਵਾਸਤੇ ਕਛਹਿਰੇ, ਕੁੜਤੇ ਸਵਾਈ ਰਖਦੀ ਸੀ। ਜਦ ਕਿਸੇ ਸਾਧੂ ਦਾ ਕਪੜਾ ਨਰਮ ਵੇਖਣਾ ਤਾਂ ਤੁਰਤ ਬਿਨਾਂ ਮੰਗੇ ਨਵਾਂ ਕੁੜਤਾ ਜਾਂ ਕਛਹਿਰਾ ਲਿਆ ਪੇਸ਼ ਕਰਨਾ। ਪੰਡਿਤ ਇਥੇ ਵੀ ਪਾਠ ਵੰਡੇ ਤੇ ਬਿਨਾਂ ਅਰਾਮ ਕੀਤੇ, ਜਲ ਪਾਣੀ ਛਕ ਮੁੜ ਨਾਰੋਵਾਲ ਪੁਜ ਗਡੀ ਤੇ ਸਵਾਰ ਹੋ ਅਗਲੇ ਪੜਾਂ ਜਾ ਕੇ ਪਾਠ ਵੰਡੇ। ਮਾਤਾ ਰਤੋ ਪੰਡਿਤ ਦੀ ਫੁਰਤੀ ਵੇਖ ਬੜੀ ਹੈਰਾਨ ਹੋਈ ਅਤੇ ਆਖਿਆ ਕਿ ਇਹ ਮੁੰਡਾ ਕਾਹਦਾ ਏ, ਇਹ ਤਾਂ ਭੂਤਨਾਂ ਏ। ਜਦ ਕਦੇ ਪੰਡਿਤ ਚੰਦੋਵਾਲ ਜਾਣਾ ਤਾਂ ਮਾਤਾ ਕਹਿਣਾ ਭੂਤਨਾਂ ਪੰਡਿਤ ਆਇਆ ਏ ਪਰ ਪੰਡਿਤ ਦਾ ਚਿਹਰਾ ਸਦਾ ਖਿੜਿਆ ਖਿੜਿਆ ਪਾਠਾਂ ਦੀ ਸੇਵਾ ਪੰਡਿਤ ਜੀ ਕੋਈ ਸਵਾ ਮਹੀਨਾ ਕੀਤੀ ਤੇ ਕੰਮ ਸੰਭਾਲ ਮਾਸਟਰ ਜੀ ਪਾਸੋਂ ਛੁਟੀ ਮੰਗੀ। ਮਾਸਟਰ ਪੰਡਿਤ ਜੀ ਦੇ ਕੰਮ ਤੇ ਬਹੁਤ ਪ੍ਰਸੰਨ ਸਨ। ਉਹ ਛੁਟੀ ਦੇ ਕੇ ਰਾਜੀ ਨਹੀਂ ਸਨ। ਮਾਸਟਰ ਜੀ ਸੱਚੇ ਪਾਤਸ਼ਾਹ ਦੇ ਚਰਨਾਂ ਵਿੱਚ ਅਰਜ ਕੀਤੀ ਤੇ ਪੰਡਿਤ ਜੀ ਦੇ ਕਮ ਦੀ ਸ਼ਲਾਘਾ ਕੀਤੀ। ਪਹਿਲਾਂ ਤਾਂ ਪੰਡਿਤ ਜੀ ਕੋਈ ਨਾਂਹ ਨੁਕਰ ਕੀਤੀ, ਪਰ ਸੂਬਾ ਹਰੀ ਸਿੰਘ ਦੀ ਪ੍ਰੇਰਨਾ ਨਾਲ

ਸੇਵਾ ਕਰਨ ਵਾਸਤੇ ਤਿਆਰ ਹੋ ਗਏ।

ਉਨੀ ਦਿਨੀ ਸ਼ਿਮਲੇ ਸ੍ਰ. ਅਮਰ ਸਿੰਘ ਦੇ ਘਰ ਅਖੰਡ ਪਾਠ ਹੋਣਾ ਸੀ। ਸੱਚੇ ਪਾਤਸ਼ਾਹ ਵੀ ਦਰਸ਼ਨ ਦੇਣੇ ਸਨ। ਉਸ਼ ਦੌਰੇ ਸਮੇਂ ਮਿਹਰ ਸਿੰਘ ਸਿਆੜ, ਇੰਦਰ ਸਿੰਘ ਚਕ੍ਰਵਰਤੀ, ਤੇ ਹੋਰ ਜਥੇਦਾਰ ਵੀ ਪੁਜੇ। ਪੰਡਿਤ ਗੋਪਾਲ ਸਿੰਘ ਪਾਠੀ ਦੇ ਤੌਰ ਤੇ ਨਾਲ ਗਇਆ ਸੀ। ਰਾਤ ਨੂੰ ਪੰਡਿਤ ਜੀ ਦੀਵਾਨ ਲਾਇਆ ਤੇ ਨੂਰ ਜਹਾਂ ਦੇ ਇਨਸਾਫ ਦਾ ਪ੍ਰਸੰਗ ਵਰਨਣ ਕੀਤਾ। ਇਕ ਮਨੋਰੰਜਨ ਇਨਸਾਫ ਦਾ ਵਾਕਿਆ ਦੂਜੀ ਪੰਡਿਤ ਜੀ ਦੀ ਚੜਦੀ ਜਵਾਨੀ, ਤੀਜੀ ਪ੍ਰਭਾਵਸ਼ਾਲੀ ਰਸਨਾ ਸ੍ਰੋਤੇ ਬੁਤ ਬਣਕੇ ਸੁਣਦੇ ਰਹੇ। ਸਵੇਰੇ ਸੰਗਤਾਂ ਨੇ ਸੱਚੇ ਪਾਤਸ਼ਾਹ ਦੇ ਚਰਨਾਂ ਵਿਚ ਅਰਜ ਕੀਤੀ, ਗਰੀਬ ਨਵਾਜ ਪੰਡਿਤ, ਮੁੰਡੇ ਨੂੰ ਆਗਿਆ ਦਿਓ, ਕਿ ਉਹ ਅਜ ਦੀਵਾਨ ਲਾਏ। ਸੱਚੇ ਪਾਤਸ਼ਾਹ ਜ਼ਰਾ ਹੈਰਾਨੀ ਪ੍ਰਗਟ ਕਰਦਿਆਂ ਕਹਿਆ ਕਿਹੜਾ ਮੁੰਡਾ ? ਜੀ ਔਹ ਗੋਪਾਲ ਸਿੰਘ ਪਾਠੀ। ਇਹ ਦੀਵਾਨ ਲਾਏਗਾ ? ਜੀ ਰਾਤੀ ਇਸ ਮੁੰਡੇ ਬੜਾ ਰੰਗ ਬੰਨਿਆ। ਦੇਰ ਤਕ ਦੀਵਾਨ ਵਿੱਚੋਂ ਕੋਈ ਹਿਲਿਆ ਨਹੀਂ। ਬੱਚੇ ਵੀ ਨਹੀਂ ਕੁਸਕੇ। ਸੱਚੇ ਪਾਤਸ਼ਾਹ ਬਚਨ ਕੀਤਾ, ਚੰਗਾ ਪੰਡਿਤ ਦੀਵਾਨ ਲਾਏ। ਸ਼ਿਮਲੇ ਵਿੱਚ ਆਪਣੇ ਆਪ ਢੰਡੋਰਾ ਫਿਰ ਗਇਆ ਕਿ ਅੱਜ ਨਵਾਂ ਮੁੰਡਾ ਦੀਵਾਨ ਲਾਏਗਾ। ਸੰਗਤਾਂ ਹੁਮ ਹਮਾ ਕੇ ਇਕੱਠੀਆਂ ਹੋ ਗਈਆਂ। ਪੰਡਿਤ ਅੰਦਰੋਂ ਅੰਦਰੀ ਮਨ ਵਿਚ ਅਰਦਾਸਾ ਸੋਧ, ਬੰਦਨਾਂ ਸ਼ੁਰੂ ਕੀਤੀ ਅਤੇ ਕੀਰਤਨ ਅਰੰਭਿਆ। ਪੰਡਿਤ ਜੀ ਸ਼ਬਦ ਲਿਆ।

ਨਾਰਾਇਣ ਨਿੰਦਸ ਕਾਹੇ ਭੂਲੀ ਗਵਾਰੀ
ਦੁਕ੍ਰਿਤ ਸੁਕ੍ਰਿਤ ਥਾਰੋ ਕਰਮ ਰੀ

ਪੰਡਿਤ ਜੀ ਸੋਹਣੇ ਢੰਗ ਨਾਲ ਇਸ ਸ਼ਬਦ ਦੀ ਵਿਆਖਿਆ ਕੀਤੀ। ਸਮੇਂ ਦੇ ਅਨੁਕੂਲ ਢੁਕਵੇਂ ਪ੍ਰਸੰਗ ਸੁਨਾਕੇ ਸ੍ਰੋਤਿਆਂ ਨੂੰ ਵਜਦ ਵਿਚ

ਲੈ ਆਂਦਾ। ਸੱਚੇ ਪਾਤਸ਼ਾਹ ਆਪ ਵੀ ਦੀਵਾਨ ਵਿੱਚ ਬੈਠੇ ਦਰਸ਼ਨ ਦੇਂਦੇ ਸੁਣ ਰਹੇ ਸਨ ਬੜੀਆਂ ਖੁਸ਼ੀਆਂ ਬਖਸ਼ੀਆਂ।

ਇੱਕ ਸਮੇਂ ਪੰਡਿਤ ਜੀ ਮਾਲਵੇ ਦਾ ਦੌਰਾਂ ਕੀਤਾ ਧੂੜਕੋਟ, ਤਖਤੂ ਪੁਰਾ ਮੰਦੋ ਮਾਛੀ ਕੇ ਆਦਿ ਧੜਲੇਦਾਰ ਦੀਵਾਨ ਲਾਏ। ਦੇਹਧਾਰੀ ਗੁਰੂ ਸਬੰਧੀ ਵਧੀਆ ਪ੍ਰਚਾਰ ਕੀਤਾ। ਸੈਂਕੜੇ ਮਰਦ ਜਨਾਨੀਆਂ ਮਾਸ, ਸ਼ਰਾਬ ਦਾ ਤਿਆਗ ਕੀਤਾ। ਭਜਨ ਪੁਛਿਆ ਤੇ ਸਤਿਗੁਰੂ ਰਾਮ ਸਿੰਘ ਦੀ ਜੈ ਜੈ ਕਾਰ ਹੋਈ।

ਤਖਤੂਪੁਰੇ ਮਸਿਆ ਦਾ ਮੇਲਾ ਸੀ। ਪੰਡਿਤ ਜੀ ਬੜਾ ਸੁੰਦਰ ਪ੍ਰਚਾਰ ਕੀਤਾ। ਵਿਰੋਧੀ ਸਹਾਰ ਨ ਸਕੇ। ਉਨਾਂ ਅਕਾਲੀ ਪ੍ਰਚਾਰਕ ਗਿਆਨੀ ਫੌਜਾ ਸਿੰਘ ਨੂੰ ਬੁਲਾ ਭੇਜਿਆ। ਉਹ ਨਾਮਧਾਰੀਆਂ ਨੂੰ ਅਨਪੜ ਸਮਝਦਾ ਸੀ। ਉਸ ਪਿੰਡ ਵਾਲਿਆਂ ਨੂੰ ਚੰਗੀ ਫੂੰ ਫਾਂ ਵਖਾਈ। ਪਰ ਪੰਡਿਤ ਜੀ ਬਿਲਾਸਪੁਰ ਚਲੇ ਗਏ। ਪੰਡਿਤ ਜੀਦੇ ਪ੍ਰਭਾਵ ਨਾਲ ਸ੍ਰ. ਜਗੀਰ ਸਿੰਘ ਭਜਨ ਪੁਛ ਗੁਰੂ ਘਰ ਦਾ ਸ਼ਰਧਾਲੂ ਬਣ ਚੁਕਾ ਸੀ। ਪੰਡਿਤ ਜੀ ਉਸ ਪਾਸ ਚਲੇ ਗਏ, ਪਰ ਡੇਰਾ ਬਾਹਰ ਸਕੂਲੇ ਲਾਇਆ। ਦੀਵਾਨ ਪਿੰਡ ਵਿਚ ਲਾਣੇ ਤੇ ਅਰਾਮ ਸਕੂਲੇ ਆ ਕੇ ਕਰਨਾ। ਫੌਜਾ ਸਿੰਘ ੫੦ ਬੰਦਿਆਂ ਨੂੰ ਨਾਲ ਲੈ ਬਿਲਾਸਪੁਰ ਚਲਾ ਗਿਆ। ਜਾਗੀਰ ਸਿੰਘ ਨੇ ਵੀ ਗਿਆਨੀ ਜੀ ਦਾ ਆਉਣਾ ਸੁਣਿਆ, ਉਹ ਪੰਡਿਤ ਜੀ ਕੋਲ ਗਿਆ ਤੇ ਗਿਆਨੀ ਫੌਜਾ ਸਿੰਘ ਬਾਰੇ ਗਲ ਕੀਤੀ। ਪੰਡਿਤ ਤਿਆਰ ਬਰ ਤਿਆਰ ਸੀ ਜਿਵੇ ਪਹਿਲ ਵਾਨ ਥਾਪੀ ਮਾਰ ਮੈਦਾਨ ਵਿੱਚ ਨਿਕਲਦੇ ਹਨ।

ਗਿਆਨੀ ਫੌਜਾ ਸਿੰਘ ਆਪਣੇ ਜੱਥੇ ਸਮੇਤ ਬਲਾਸਪੁਰ ਸਕੂਲੇ ਈ ਚਲਿਆ ਗਿਆ ਤੇ ਆਕੜ ਕੇ ਆਖਿਆ. 'ਪੰਡਿਤਾ ! ਸੁਣਿਆ ਏ ਤੂੰ ਦੇਹਧਾਰੀ ਗੁਰੂ ਦਾ ਪ੍ਰਚਾਰ ਕਰਦਾ ਰਹਿਆ ਏ ? ਪੰਡਿਤ ਜੀ ਤੇ ਸਤਿਗੁਰੂ

ਪ੍ਰਤਾਪ ਸਿੰਘਜੀ ਦੀ ਮਿਹਰਾ ਸਨ, ਉਨ੍ਹਾਂ ਬਿਨਾ ਝਿਜਕ ਕਹਿਆ, ਮੈਂ ਦੇਹਧਾਰੀ ਗੁਰੂ ਦਾ ਪ੍ਰਚਾਰ ਕਰਦਾ ਈ ਨਹੀਂ ਰਹਿਆ, ਸਗੋਂ ਹੁਣ ਵੀ ਕਰ ਰਹਿਆ ਹਾਂ। ਗਿਆਨੀ ਫੌਜਾ ਸਿੰਘ ਦਾ ਬੰਦਿਆਂ ਨਾਲ ਆਉਣਾ ਸੁਣ ਕੇ ਆਲੇ ਦੁਆਲੇ ਦੇ ੫੦੦/੬੦੦ ਬੰਦੇ ਇਕੱਠੇ ਹੋ ਗਏ। ਬੰਦਿਆਂ ਦਾ ਇਕਠ ਵੇਖ ਥਾਣੇ ਇਤਲਾ ਦਿਤੀ ਗਈ। ਗਲ ਬਾਤ ਸ਼ੁਰੂ ਹੋ ਗਈ। ਦਰਸ਼ਕ ਸਭ ਕੁਝ ਵੇਖ ਰਹੇ ਸਨ। ਫੌਜਾ ਸਿੰਘ ਮੁੜ ਪਹਿਲੀ ਗਲ ਦੁਹਰਾਈ ਪੰਡਿਤ ਜੀ ਕਹਿਆ ਮੈਂ ਆਦਿ ਗਰੰਥ ਸਾਹਿਬ ਦੀ ਬਾਣੀ ਦੇ ਅਧਾਰ ਤੇ ਗਲ ਕਰਦਾ ਹਾਂ, ਆਪਣੇ ਕੋਲੋਂ ਕੁਝ ਨਹੀਂ ਕਹਿੰਦਾ। ਮੈਂ ਪੂਰੇ ਵਿਸ਼ਵਾਸ ਨਾਲ ਕਹਿੰਦਾ ਹਾਂ ਕਿ ਦੇਹਧਾਰੀ ਗੁਰੂ ਬਿਨਾਂ ਕਲਿਆਣ ਨਹੀਂ ਹੋ ਸਕਦੀ। ਫੌਜਾ ਸਿੰਘ ਅਜੇ ਵੀ ਨਾ ਸਮਝਿਆ। ਪਰ ਪੰਡਿਤ ਜੀ ਕਹਿਆ, 'ਗਿਆਨੀ ਜੀ ਤੁਸੋਂ ਕੀ ਤੁਸੀਂ ਸੁਤਾ ਪ੍ਰਮਾਣ ਤੇ ਵਿਚਾਰ ਕਰਨੀ ਹੈ ਜਾਂ ਪ੍ਰਤਾ ਪ੍ਰਮਾਣ ਤੇ।' 'ਸੁਤਾ ਪ੍ਰਮਾਣ' ਤੇ ਪ੍ਰਤਾ ਪ੍ਰਮਾਣ ਦੀ ਗਲ ਸੁਣਦਿਆਂ ਈ ਗਿਆਨੀ ਜੀ ਦੇ ਹੋਸ਼ ਬਾਖਤਾ ਹੋ ਗਏ ਅਤੇ ਸਿਰ ਨੀਵਾਂ ਕਰ ਆਖਿਆ, ਮੈਂ ਪੰਜਾਬੀ ਵਿਚ ਗਲ ਕਰਾਂਗਾ ਤੇ ਸਾਰੇ ਹਥਿਆਰ ਸੁਟ ਦਿਤੇ। ਵਿਚਾਰਾ ਆਪਣਾ ਮੂੰਹ ਲੈ ਕੇ ਬਹਿ ਗਿਆ। ਸੰਗਤਾਂ ਜੈਕਾਰੇ ਛਡੇ। ਪੰਡਿਤ ਜੀ ਧੜਲੇ ਦਾਰ ਦੀਵਾਨ ਲਾਇਆ। ਬਹੁਤ ਸਾਰੇ ਖੁਲਾ ਖਾਣ ਪੀਣ ਵਾਲਿਆਂ ਮਾਸ ਸ਼ਰਾਬ ਛਡਣ ਦਾ ਪ੍ਰਣ ਕਰ ਭਜਨ ਪੁਛ ਲਿਆ ਤੇ ਗਿਆਨੀ ਜੀ ਭਿੱਜੀ ਬਿੱਲੀ ਵਾਂਗੂ ਵਾਪਸ ਚਲੇ ਗਏ।

ਇੱਕ ਸਮੇਂ ਮੰਡੀ ਹਿਮਾਚਲ ਵਿਚ ਨਾਮਧਾਰੀ ਸੰਗਤ ਵਲੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸ਼ੁਭ ਆਗਮਨ ਦਿਵਸ ਮਨਾਇਆ ਜਾ ਰਹਿਆ ਸੀ। ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਦਰਸ਼ਨ ਦੇ ਰਹੇ ਸਨ। ਪੰਡਿਤ ਜੀ ਦੀਵਾਨ ਅਰੰਭ ਕੀਤਾ। ਮਜਮੂਨ ਸੀ ਦੇਹਧਾਰੀ ਗੁਰੂ। ਪੰਡਿਤ ਜੀ ਵਲਵਲੇ ਭਰੇ ਪ੍ਰਮਾਣ ਦੇ ਰਹੇ ਸਨ :

ਆਬੇ ਹਯਾਤ ਅਮਰ ਕਰ ਸਕਦਾ ਏ
ਈਸਾ ਦਾ ਪੱਲਾ ਲਗ ਜਾਵੇ ਤਾਂ ਮੁਰਦਾ ਜਿੰਦਾ ਹੋ ਸਕਦਾ ਏ
ਤੇ ਹਡੀ ਵੀ ਉਠਕੇ ਟੁਰ ਸਕਦੀ ਏ
ਪਰ ਗਿਆਨ ਨਹੀਂ ਦੇ ਸਕਦੇ

ਗਿਆਨ ਸਦਾ ਗੁਰੂ ਤੋਂ ਪ੍ਰਾਪਤ ਹੁੰਦਾ ਏ। ਬੋਲਦਿਆ 2। ਆਦਿ ਗ੍ਰੰਥ ਸਾਹਿਬ ਦਾ ਜਿਕਰ ਆ ਗਿਆ। ਪੰਡਿਤ ਜੀ ਮਸਤਾਨੀ ਦਸ਼ਾ ਵਿਚ ਆ ਗਏ ਤੇ ਕਹਿਆ ਗੁਰੂ ਤਾਂ ਦੇਹਧਾਰੀ ਹੋ ਸਕਦਾ ਹੈ, ਉਸਦੇ ਸੁੰਦਰ ਨੇਤਰਾਂ ਵਿਚ ਅੰਮ੍ਰਿਤ ਵਸਦਾ ਹੈ, ਰਸਨਾਂ ਅੰਮ੍ਰਿਤ ਝਰਦੀ ਹੈ, ਉਸਦੇ ਚਰਨ ਕਮਲ ਹੁੰਦੇ ਹਨ। ਅਕਾਲੀ ਭਰਾ ਕਹਿੰਦੇ ਹਨ ਕਿ ਮਾਤਾ ਭਾਨੀ ਨੇ ਗੁਰ-ਗੱਦੀ ਦਾ ਵਰ ਸੋਢੀਆਂ ਦੇ ਘਰ ਵਿਚ ਰਹਿਣ ਦਾ ਮੰਗਿਆ ਹੋਇਆ ਹੈ, ਜੇ ਇਹ ਗਲ ਮੰਨ ਵੀ ਲਈ ਜਾਵੇ ਤਾਂ ਗ੍ਰੰਥ ਸਾਹਿਬ ਕਿਹੜੇ ਸੋਢੀ ਦੀ ਕੁਲ ਵਿਚੋਂ ਹੈ? 'ਕਿਹੜੇ ਸੋਢੀ ਦੇ ਕੁਲ' ਦੇ ਸ਼ਬਦ ਨਿਕਲਣੇ ਹੀ ਸਨ ਕਿ ਸਿੰਘ ਸਭੀਆਂ ਆਸਮਾਨ ਸਿਰ ਤੇ ਚੁਕ ਲਿਆ ਤੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੂੰ ਵੀ ਤਾਰਾਂ ਦੇ ਦਿਤੀਆਂ ਗਈਆਂ।

ਪਰ ਸੱਚੇ ਪਾਤਸ਼ਾਹ ਬੜੇ ਧੀਰਜ ਦੇਂਦਿਆਂ ਕਿਹਾ, ਕਿ ਸਾਧ ਸੰਗਤ ਜੀ ਅਸੀਂ ਗੁਰਪੂਰਬ ਮਨਾਣਾ ਹੈ, ਕੋਈ ਝਗੜਾ ਨਹੀਂ ਕਰਨਾ। ਸਭ ਸ਼ਾਂਤ ਹੋ ਗਏ ਤੇ ਇਸ ਤੋਂ ਉਪ੍ਰੰਤ ਦੀਵਾਨ ਚਲਦਾ ਰਿਹਾ ਤੇ ਸੰਤ ਨਿਧਾਨ ਸਿੰਘ ਆਲਿਮ ਤੇ ਹੋਰ ਵਕਤਿਆਂ ਗੁਰੂ ਜਸ ਗਾਇਆ ਸਭ ਨੇ ਸ਼ਾਂਤੀ ਨਾਲ ਸੁਣਿਆ। ਸਤਿਗੁਰੂ ਜੀ ਬੜੇ ਪ੍ਰੇਮ ਨਾਲ ਸਮਝਾਇਆ ਕਿ ਭਾਵੇਂ ਪੰਡਿਤ ਦੇ ਸ਼ਬਦ ਦੀਵਾਨ ਵਿਚ ਕਹਿਣੇ ਜੋਗ ਨਹੀਂ ਸਨ, ਪਰ ਕੀ ਪੰਡਿਤ ਦੇ ਸ਼ਬਦ ਗਲਤ ਹਨ? ਸੱਚੇ ਪਾਤਸ਼ਾਹ ਜੀ ਦੇ ਪ੍ਰੇਮ ਅਤੇ ਭਾਵ ਪੂਰਤ ਸ਼ਬਦਾਂ ਨੇ ਸਭ ਨੂੰ ਨਿਰੰਤਰ ਕਰ ਦਿਤਾ ਤੇ ਮਾਮਲਾ ਰਫਾ ਦਫਾ ਹੋ ਗਿਆ।

ਇਸੇ ਤਰ੍ਹਾਂ ਇੱਕ ਸਮੇਂ ਬੰਬਈ ਵਿਚ ਲਗੇ ਆਮ ਦੀਵਾਨ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਵਾਹ ਦਾ ਜਿਕਰ ਕਰਦਿਆ, ਇਹ ਕਿਹਾ ਕਿ ਗੁਰੂ ਜੀ ਦੇ ਵਿਆਹ ਸਮੇਂ ਕੰਜਰੀਆਂ ਨੱਚੀਆਂ ਸਨ। ਇਹ ਸੁਣ ਸਿੰਘ ਸਭੀਏ ਭਰਾ ਬੜੇ ਔਖੇ ਹੋਏ, ਪਰ ਪੰਡਿਤ ਜੀ ਦੀ ਗਲ ਕਦੇ ਮਨਘੜਤ ਨਹੀਂ ਹੁੰਦੀ ਸਗੋਂ ਉਸਦਾ ਬੇਸ ਹੁੰਦਾ ਏ। ਇਹੋ ਵਾਰਤਾ ਅਫਰੀਕਾ ਵਿਚ ਦੁਹਰਾਈ। ਵਾਪਸੀ ਸਮੇਂ ਕੁਝ ਸਿੰਘ ਸਭੀਏ ਸ੍ਰੀ ਸਤਿਗੁਰਾਂ ਦੇ ਚਰਨਾਂ ਵਿਚ ਹਾਜਰ ਹੋਏ। ਸੱਚੇ ਪਾਤਸ਼ਾਹ ਕਹਿਆ ਲਿਖਕੇ ਦਿਉ, ਜਿਹੜਾ ਝੂਠਾ ਹੋਵੇ, ਉਸਦਾ ਮੂੰਹ ਕਾਲਾ ਹੋਵੇ। 'ਮੂੰਹ ਕਾਲਾ ਕਰਨ' ਦਾ ਨਾਉ ਸੁਣ ਸਿੰਘ ਸਭੀਏ ਚੁਪ ਕਰਕੇ ਬਹਿ ਗਏ। ਪਰ ਜਦ ਸਚੇ ਪਾਤਸ਼ਾਹ ਵਖਰਾ ਬੁਲਾ ਕੇ ਪੁਛਿਆਂ ਤਾਂ ਨਾਨਕ ਪ੍ਰਕਾਸ਼ ਵਿਚੋਂ ਪੜ ਕੇ ਸੁਣਾਇਆ :

ਮੁਰਲੀ, ਮਿਰਦੰਗ, ਉਪੰਗ, ਤੰਬੂਰਨ; ਝਾਂਝਰ ਟਾਲ ਬਜੈ ਕਰਨਾਈ
ਬਾਰਬਧੂ ਮੁਠ ਗਾਇਕੈ ਗਗਨ ਤਾਨ ਮਿਲਾਇਕੈ ਮੋਦ ਬਢਾਈ ਜਾਈ

(ੳ) ਅੰਗਨ ਸੰਗਾਰ ਕੈ, ਅਨੰਗ ਸ਼ਾਨ ਟਾਰਿ ਹੀ
1. ਰਥ, 2. ਘੋੜੇ 3, ਗਡੇ 4. ਨਚਣਵਾਲੀਆਂ 5. ਟੋਲੀ

(ਅ) ਦੁਤਿ ਰੰਗ ਅਨੇਕ ਪਤਾਕ ਬਨੇ ਫਹਿਰਾਇ ਘਨੋ ਅਗੈ ਸੁਛਾਈ
ਅਰਬਿੰਦ ਬਿਲੋਚਨ, ਬੀਚ ਬਿਗਜਹਿ, ਮੋਰ ਪੈ ਚੋਰ ਢਹੈ ਛਬਿ
ਸਫਾ ੩੦੯ ਪੂਰਬਾਰਧ ਅਧਯਾਯ ੨੨ ਛੰਦ ੧੫

ਬਾਰਮੁਖੀ ਸਿਰਮਾਂਗ ਸਵਾਰ ਸਭੈ ਕੇ ਮਝਾਰ ਭਲੀ ਬਿਧਿ ਆਈ
ਬਾਦਿਤ ਗਾਯਕ ਸੰਗ ਲਏ ਪਗ ਨੇਵਰ ਬਾਜਨੀ ਆਲਿ ਵਜਾਈ

(ੲ) ਤਾਲਿਨ ਸੰਗ ਮ੍ਰਿਦੰਗ ਮੁਚੰਗ ਉਮੰਗ ਤਬੂਰੰਨ ਤਾਲ ਮਿਲਾਈ
ਗਗਨਿ ਰਾਗ ਭਰੇ ਅਨੁਰਾਗ ਸੋ ਮੋਹਨ ਕੋ ਮਨ ਤਾਨ ਬਸਾਈ

ਪੰਨਾ ੩੧੫–ਛੰਦ ੪੫ ਨਾਨਕ ਪ੍ਰਕਾਸ਼

ਕਬਿਤ : ਸਯੰਦਨ ਤੁਰੰਗਮ ਸੰਕਟ ਪੈ ਅਰੁਢੇ ਕੇਊ
ਜਰੀ ਸੰਗਿ ਜਰੇ ਗਜ਼ੇ ਆਰਨ ਉਛਾਰਿਹੀ
ਬਾਰ ਬਿਧੂ ਬਿਦ ਸੰਗਿ ਗਮਨੀ ਉਮੰਗਿ ਮਨ

ਦਿਲੀ ਵਿਚ ੧੯੫੯ ਨੂੰ ਪਹਿਲਾ ਹੋਲਾ ਹੋਇਆ। ਉਸ ਹੋਲੇ ਸਮੇਂ ਪੰਡਿਤ ਜੀ ਕੋਈ ਪੰਜ ਘੰਟੇ ਦੀਵਾਨ ਲਾਇਆ। ਦੀਵਾਨ ਰਾਤ ਵੇਲੇ ਸੀ ਤੇ ਕਾਨੂੰਨਾਨੁਸਾਰ ਨੀਅਤ ਸਮੇਂ ਤੋਂ ਵਧ ਲਾਊਡ ਸਪੀਕਰ ਚਲਾਇਆ ਨਹੀਂ ਸੀ ਜਾ ਸਕਦਾ। ਪੰਡਿਤ ਜੀ ਸ਼ਬਦ ਪੜਦੇ ਪੜਦੇ ਰੁਕ ਗਏ। ਪਰ ਕੀਰਤਨ ਦੇ ਰੰਗ ਵਿਚ ਭਿਜੀਆਂ ਸੰਗਤਾਂ, ਇਹ ਰਸ ਅਲਭ ਜਾਣ, ਕਿਹਾ ਪੰਡਿਤ ਜੀ! ਤੁਸੀਂ ਕੀਰਤਨ ਜਾਰੀ ਰਖੋ ਜੁਰਮਾਨੇ ਅਸੀਂ ਭਰਾਂਗੇ ਜੇ ਜੇਲ ਜਾਣ ਦੀ ਲੋੜ ਪਈ ਤਾਂ ਜੇਲ ਦੀ ਯਾਤਰਾਂ ਕਰਾਂਗੇ ਪਰ ਤੁਸੀਂ ਕ੍ਰਿਪਾ ਕਰਕੇ ਕੀਰਤਨ ਕਰਦੇ ਜਾਓ।' ਸੰਗਤਾਂ ਦਾ ਅਗਾਧ ਪਿਆਰ ਵੇਖ 2 ਵਜੇ ਤਕ ਦੀਵਾਨ ਲਗਾ ਰਿਹਾ। ਪੰਡਿਤ ਜੀ ਦੇ ਪ੍ਰਭਾਵ ਨਾਲ ਉਸ ਹੋਲੇ ਸਮੇਂ ੪੫੦ ਸਜਣਾਂ ਮਾਸ ਸ਼ਰਾਬ ਦਾ ਤਿਆਗ ਕਰ ਭਜਨ ਪੁਛਿਆ।

ਇਸੇ ਦੀਵਾਨ ਵਿਚ ਸੇਠ ਤ੍ਰਿਲੋਕ ਸਿੰਘ ਬੈਠੇ ਸਨ। ਜਦ ਭੋਗ ਉਪ੍ਰੰਤ ਸੇਠ ਜੀ ਅਰਾਮ ਵਾਸਤੇ ਜਾ ਰਹੇ ਸਨ ਤਾਂ ਸੱਚੇ ਪਾਤਸ਼ਾਹ ਜੀ ਦੇ ਵਾਰ ਵਿਚ ਜਾਂਦਿਆਂ ਦੇ ਦਰਸ਼ਨ ਹੋਏ। ਉਨ੍ਹਾਂ ਸੇਠ ਜੀ ਪਾਸੋਂ ਪੁਛਿਆ ਕਿ ਐਸ ਵੇਲੇ ਕਿਧਰੋਂ? ਤਾਂ ਸੇਠ ਜੀ ਕਿਹਾ ਜੀ ਪੰਡਿਤ ਜੀ ਦਾ ਦੀਵਾਨ ਸੁਣਕੇ ਆ ਰਿਹਾ ਹਾਂ। ੪੫੦ ਸ੍ਰੀਰਾਂ ਮਾਸ ਸ੍ਰਾਬ ਤਿਆਗ ਕਰਕੇ ਭਜਨ ਪੁਛਿਆ। ਸੱਚੇ ਪਾਤਸ਼ਾਹ ਜੀ ਜਾ ਦੀਵਾਨ ਵਿਚ ਸ਼ਸ਼ੋਭਤ ਹੋਏ। ਪੰਡਿਤ ਜੀ ਦੇਰ ਨਾਲ ਇਸ਼ਨਾਨ ਕਰ ਆਸਾ ਦੀ ਵਾਰ ਵਿੱਚ ਆ ਗਏ। ਅਤੇ ਇੱਕ ਪਾਸੇ ਬਹਿ ਗਏ। ਸੱਚੇ ਪਾਤਸ਼ਾਹ ਮਿਹਰਾਂ ਵਿੱਚ ਸਨ। ਕੰਵਲ

ਨੇਤਰਾਂ ਨਾਲ ਪੰਡਿਤ ਜੀ ਵਲ ਤਕਿਆ ਬਸ ਪੰਡਿਤ ਜੀ ਤੇ ਯੱਕ ਨਗਾਹੇ ਜਾਂ ਫਜਾਇਸ਼ ਵਾਲਾ ਹਿਸਾਬ ਹੋ ਗਿਆ। ਪੰਡਿਤ ਜੀ ਦੇ ਸ਼ਰੀਰ ਤੇ ਪੁਰਕਾਵਲੀ ਛਾ ਗਈ। ਉਹ ਗਦ ਗਦ ਹੋ ਉਠੇ।

ਬਾਲੇਕੇ ਜਿਲਾ ਸਿਆਲਕੋਟ ਇੱਕ ਸਿੱਖ ਰਹਿੰਦਾ ਸੀ ਉਸਦੇ ਘਰ ਬੱਚੇ ਹੋਣ ਪਰ ਮਰ ਜਾਣ। ਪੰਡਿਤ ਜੀ ਦੀਵਾਨ ਲਾਇਆ। ਉਹ ਸਿੰਘ ਦੀਵਾਨ ਵਿੱਚ ਆਇਆ ਤੇ ਆਪਣੀ ਵਿਥਿਆ ਸੁਣਾਈ। ਪੰਡਿਤ ਜੀ ਨੇ ਸਮੂਹ ਦੀ ਮਨੋ ਕਾਮਨਾ ਪੂਰਤੀ ਵਾਸਤੇ ਅਰਦਾਸ ਕੀਤੀ ਤੇ ਨਾਲ ਹੀ ਉਸ ਸਿਖ ਨੂੰ ਕਹਿਆ ਜਦ ਬੱਚਾ ਪੰਜ ਸਾਲਾਂ ਦਾ ਹੋ ਜਾਵੇ ਤਾਂ ਅਖੰਡ ਪਾਠ ਕਰਾਈ। ਸਿਖ ਨੇ ਬਚਨ ਮੰਨ ਲਿਆ। ਪੰਡਿਤ ਸ੍ਰੀ ਭੈਣੀ ਸਾਹਿਬ ਪਹੁੰਚਿਆ ਤੇ ਸੱਚੇ ਪਾਤਸ਼ਾਹ ਦੇ ਚਰਨਾਂ ਵਿਚ ਵਾਰਤਾ ਸੁਣਾਈ ਕਿ ਸੱਚੇ ਪਾਤਸ਼ਾਹ ਜੀ ਮੈਂ ਇੱਕ ਸੌਦਾ ਕਰ ਆਇਆ ਹਾਂ। ਸੱਚੇ ਪਾਤਸ਼ਾਹ ਜੀ ਪ੍ਰਸੰਨ ਸਨ। ਉਨ੍ਹਾਂ ਹਸਦਿਆਂ ਹਸਦਿਆਂ ਕਹਿਆ ਜੇਕਰ ਤੂੰ ਸੌਦਾ ਕਰ ਆਇਆ ਹੈ ਤਾਂ ਝੂਠਾ ਨਹੀਂ ਪੈਣ ਦੇਂਦੇ। ਸੱਚੇ ਪਾਤਸ਼ਾਹ ਦੀ ਮਿਹਰ ਨਾਲ ਸਿੰਘ ਬਾਂਲੇਕੇ ਦੇ ਘਰ ਲੜਕੇ ਦੀ ਬਖਸ਼ਿਸ਼ ਹੋ ਗਈ। ਉਹ ਪੰਜ ਸਾਲ ਦਾ ਹੋਇਆ ਤਾਂ ਸਿੱਖ ਨੇ ਅਖੰਡ ਪਾਠ ਕਰਾਇਆ ਦੇਸ਼ ਦਾ ਵੰਡਾਰਾ ਹੋ ਗਿਆ ਉਹ ਪ੍ਰਵਾਰ ਸਾਹਿਤ ਭਾਰਤ ਆ ਗਿਆ ਤੇ ਸਦਾ ਪੰਡਿਤ ਜ਼ੀ ਨੂੰ ਅਸੀਸਾਂ ਦੇਂਦਾ ਰਹਿਆ।

ਇੱਕ ਸਮੇਂ ਸੱਚੇ ਪਾਤਸ਼ਾਹ ਜੀ ਤੇ ਪੰਡਿਤ ਜੀ ਅੰਬਾਲੇ ਦਾ ਦੌਰਾ ਕਰਦਿਆਂ ਵਾਪਸ ਆ ਰਹੇ ਸਨ ਕਿ ਸੱਚੇ ਪਾਤਸ਼ਾਹ ਪੁਛਿਆ ਪੰਡਿਤਾ ਤੂੰ ਮੇਰੀ ਗੈਰ ਹਾਜਰੀ ਵਿਚ ਅਰਦਾਸ ਵਿਚ ਮੇਰਾ ਨਾਉਂ ਲੈਂਦਾ ਹੈ। ਪੰਡਿਤ ਜੀ ਕਿਹਾ ਜੀ ਹਾਂ ! ਸੱਚੇ ਪਾਤਸ਼ਾਹ ਜੀ ਕਿਹਾ ਤੂੰ ਮੇਰਾ ਕਹਿਣਾ ਨਹੀਂ ਮੰਨਦਾ ? ਇਨਾਂ ਮੁਸਕਰਾਂਦਿਆਂ ਗਰੀਬ ਨਿਵਾਜ ਮੈਂ ਕਿਹੜੇ ਸਾਰੇ

ਬਚਨ ਮੰਨਦਾ ਹਾਂ ਇਹ ਵੀ ਉਨਾਂ ਹੁਕਮ ਅਦੂਲੀਆਂ ਦੀ ਸੂਚੀ ਨਾਲ ਨਥੀ ਕਰ ਦਿਓ। ਫੇਰ ਸੱਚੇ ਪਾਤਸ਼ਾਹ ਕੋਈ ਬਚਨ ਨਹੀਂ ਕੀਤਾ।

ਇਸੇ ਤਰਾਂ ਇਕ ਘਟਨਾਂ ਸ਼ਿਮਲ ਵਾਪਰੀ। ਧਾਰਮਿਕ ਪ੍ਰੋਗਰਾਮ ਚਲ ਰਿਹਾ ਸੀ ਤੇ ਦੀਵਾਨ ਉਪ੍ਰੰਤ ਭਾਈ ਸਾਹਿਬ ਭਾਈ ਅਰਜਨ ਸਿੰਘ ਜੀ ਬਾਗੜੀਆਂ ਨੇ ਕਥਾ ਕਰਨੀ ਸੀ। ਪੰਡਿਤ ਜੀ ਬੋਲਦੇ ਰਹੇ ਤੇ ਹਿੰਦੂ, ਸਿੱਖ ਸਭ ਬੜੇ ਪ੍ਰੇਮ ਨਾਲ ਸੁਣ ਰਹੇ ਸਨ। ਭਾਈ ਸਾਹਿਬ ਜੀ ਕਿਸੇ ਕਾਰਨ ਉਠਣ ਲਗੇ ਸਨ ਤਾਂ ਪੰਡਿਤ ਜੀ ਕਿਹਾ ਕਿ ਸ੍ਰਦਾਰ ਜੀ ਤੁਸੀਂ ਨਹੀਂ ਜਾ ਸਕਦੇ ਭਾਵੇ ਬਾਕੀ ਸਭ ਚਲੇ ਜਾਣ ਤੁਸੀਂ ਤਾਂ ਇੱਕ ਸਮਝਦਾਰ ਸ੍ਰੋਤੇ ਹੋ। ਭਾਈ ਸਾਹਿਬ ਜੀ ਬ਼ਹਿ ਗਏ ਅਤੇ ਪੰਡਿਤ ਜੀ ਬੋਲਦੇ ਗਏ। ਪੰਡਿਤ ਜੀ ਮਸਤ ਸਨ ਸ੍ਰੋਤੇ ਵੀ ਮਸਤ ਸਨ ਤੇ ਸਟੇਜ ਸਕੱਤਰ ਵੀ ਮਸਤ ਹੋਇਆ ਫਿਰ ਦਾ ਸੀ। ਭਾਈ ਸਾਹਿਬ ਜੀ ਦੀ ਕਥਾ ਦਾ ਸਮਾਂ ਵੀ ਪੰਡਿਤ ਜੀ ਲੈ ਗਏ। ਪਰ ਸ੍ਰੋਤੇ ਧੰਨ ਧੰਨ ਕਰ ਰਹੇ ਸਨ ਕਿਉਂਕਿ ਇਨਾਂ ਜੋ ਬੋਲਿਆ ਉਹ ਪ੍ਰਭਾਵਸ਼ਾਲੀ ਤੇ ਅਰਥ ਰਖਦਾ ਸੀ।

ਇਕ ਸ਼ਮੇਂ ਸੱਚੇ ਪਾਤਸ਼ਾਹ ਜੀ ਦੀਵਾਲੀ ਤੋਂ ਸਰਗੋਧੇ ਦਰਸ਼ਨ ਦੇਣ ਗਏ। ਉਥੇ ਅਲੈਕਸ਼ਨ ਸਬੰਧੀ ਇਕ ਜਲਸਾ ਸੀ। ਨਾਮਧਾਰੀਆਂ ਵਲੋਂ ਉਸ ਜਲਸੇ ਵਿਚ ਪੰਡਿਤ ਜੀ ਕਾਂਗਰਸੀ ਜਲਸੇ ਵਿਚ ਪਹਿਲੀ ਵੇਰ ਬੋਲਣ ਲਗੇ। ਪਰ ਜਦੋਂ ਸਾਹਿਬ ਦੀ ਰਜਾ ਹੋਵੇ ਤਾਂ ਉਹ ਗੂੰਗੇ ਕੋਲੋਂ ਗੀਤਾ ਦਾ ਪਾਠ ਕਰਾ ਦੇਂਦੇ। ਉਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕਰ ਬੋਲਣਾ ਸ਼ੁਰੂ ਕੀਤਾ। ਇਤਨੀ ਮਿਹਰ ਹੋਈ ਕਿ ਸਭ ਬੁਤ ਬਣ ਕੇ ਸੁਣ ਰਹੇ ਸਨ। ਇਤਨੀ ਸ਼ਾਂਤੀ ਸੀ ਕਿ ਸੂਈ ਡਿਗੀ ਵੀ ਸੁਣਾਈ ਦੇਂਦੀ ਸੀ। ਪੰਡਿਤ ਜੀ ਤੋਂ ਪਿਛੋਂ ਸ੍ਰੀ ਲਹਿਣਾ ਸਿੰਘ ਜਿਹੜੇ ਅਜਾਦ ਭਾਰਤ ਵਿੱਚ ਪੰਜਾਬ ਦੇ ਮੰਤਰੀ ਸਨ ਉਨ੍ਹਾਂ ਵੀ ਬੋਲਣਾ ਸੀ, ਉਹ ਵੀ ਇਤਨੇ ਮੁਤੱਮਰ ਹੋਏ ਤੇ ਉਨਾਂ ਕਿਹਾ; ਮੇਰੇ ਵਕਤ ਵਿਚੋ 15 ਮਿੰਟ ਇਸ ਨੌਜਵਾਨ ਬੋਲਾਰੇ ਨੂੰ ਦਿਤੇ ਜਾਣ।

ਇੱਕ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਜੰਮੂ ਦੇ ਇਲਾਕੇ ਨੂੰ ਭਾਗ ਲਾ ਰਹੇ ਸਨ। ਉਨ੍ਹਾਂ ਹਜ਼ੂਰੀ ਵਿਚ ਸੰਤ ਨਿਧਾਨ ਸਿੰਘ ਆਲਿਮ, ਸੰਤ ਟਹਿਲ ਸਿੰਘ ਪੰਡਿਤ ਗੋਪਾਲ ਸਿੰਘ ਅਤੇ ਹੋਰ ਗੁਣੀ ਗਿਆਨੀ ਸਨ। ਸੱਚੇ ਪਾਤਸ਼ਾਹ ਵਾਪਸ ਮੁੜੇ ਤਾਂ ਬਚਨ ਕੀਤਾ ਸਭ ਇਕੋ ਡਬੇ ਵਿਚ ਬਹਿ ਜਾਓ ਸੱਚੇ ਪਾਤਸ਼ਾਹ ਜੀ ਵੀ ਉਸੇ ਡਬੇ ਵਿਚ ਸ਼ਸ਼ੋਭਤ ਹੋ ਗਏ।

ਉਸੇ ਡਬੇ ਵਿਚ ਬੂਟਡ ਸੂਟਡ ਸਿਖ ਨੌਜਵਾਨ, ਸਿਰ ਤੇ ਰੰਗੀ ਦਸਤਾਰ ਬੰਨੀ ਆ ਬੈਠਾ। ਸੰਤ ਰਤਨ ਸਿੰਘ ਤੇ ਝਿਰਮਲ ਸਿੰਘ ਆਪੋ ਵਿਚ ਬਚਨ ਬਲਾਸ ਕਰ ਰਹੇ ਸਨ। ਇਸ ਨੌਜਵਾਨ ਵੀ ਕੰਨ ਚੁਕ ਲਏ। ਇਹ ਉਨ੍ਹਾਂ ਕੋਲ ਚਲਾ ਗਿਆ 'ਗਲੀ ਬਾਤੀ' ਦੇਹਧਾਰੀ ਗੁਰੂ ਦੀ ਚਰਚਾ ਚਲ ਪਈ ਸੰਤ ਰਤਨ ਸਿਘ ਪੂਰਨ ਸਾਧੂ ਸਨ। ਉਹ ਕਾਲਜੀਏਟ ਪੈਰਾਂ ਤੇ ਪਾਣੀ ਨ ਪੈਣ ਦੇਵੇ। ਨੌਜਵਾਨ ਨੂੰ ਚਮਕਦਿਆਂ ਵੇਖ ਪੰਡਿਤ ਜੀ ਵੀ ਕੋਲ ਜ਼ਾ ਬੈਠੇ ਤੇ ਚਰਚਾ ਨੂੰ ਆਪਣੇ ਹੱਥ ਲੈ ਆਇਆ। ਸੱਚੇ ਪਾਤਸ਼ਾਹ ਜੀ ਬਚਨ ਕੀਤਾ। ਹੁਣ ਹੋਰ ਕੋਈ ਗਲ ਨ ਕਰੇ। ਪੰਡਿਤ ਜੀ ਨੂੰ ਸਤਿਗੁਰਾਂ ਤੋਂ ਥਾਪੀ ਮਿਲ ਗਈ। ਇਨਾਂ ਦੀ ਸ਼ਕਤੀ ਵਧ ਗਈ, ਪੰਡਿਤ ਜੀ ਦੀ ਰਸਨਾਂ ਤੇ ਆਪ ਸਤਿਗੁਰੂ ਜੀ ਬੈਠੇ ਤਾਂ ਪੰਡਿਤ ਜੀ ਕਿਹਾ, ਮਨੁਖ ਗਿਆਨ ਬਿਨਾਂ ਪਸ਼ੂ ਹੈ ਤੇ ਗਿਆਨ ਗੁਰੂ ਤੋਂ ਪ੍ਰਾਪਤ ਹੁੰਦਾ ਹੈ :-

ਇਹ ਹੋ ਸਕਦਾ ਹੈ, ਕੋਈ ਮੁਰਦਾ ਜਿਉਂਦਾ ਕਰ ਦੇਵੇ।
ਇਹ ਹੋ ਸਕਦਾ ਹੈ ਕੋਈ ਫੁਲ ਬਿਨਾਂ ਮੌਸਮ ਖਿੜ ਪਵੇ।
ਇਹ ਹੋ ਸਕਦਾ ਹੈ ਧਾਗੇ ਨਾਲ ਪਰਬਤ ਢਲ ਜਾਵੇ।
ਪਰ ਗੁਰੂ ਤੇ ਬਿਨਾਂ ਗਿਆਨ ਨਹੀਂ ਹੁੰਦਾ।

ਨੌਜਵਾਨ ਦੀ ਨਿਸ਼ਾ ਹੋ ਗਈ। ਉਹ ਹੱਥ ਜੋੜ ਖਲੋਤਾ ਪੰਡਿਤ ਜੀ ਕਿਹਾ ਇਹ ਪਗ ਲਾਹ ਸੁਟ। ਨੌਜਵਾਨ ਬਚਨ ਮੰਨ ਲਾਲ ਪਗੜੀ

ਪੰਡਿਤ ਜੀ ਦੇ ਹਵਾਲੇ ਕਰ ਦਿਤੀ ਤੇ ਭਜਨ ਪੁਛ ਲਿਆ। ਪੰਡਿਤ ਜੀ ਰੰਗੀ ਦਸਤਾਰ ਲੈ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਰਖੀ। ਤਾਂ ਸੱਚੇ ਪਾਤਸ਼ਾਹ ਆਲਿਮ ਜੀ ਨੂੰ ਸੰਬੋਧਨ ਕਰਦਿਆਂ ਕਿਹਾ 'ਆਲਿਮ ਜੀ! ਵਧਾਈ ਹੋਵੇ ਤੁਹਾਡਾ ਚੇਲਾ ਜਿਤ ਆਇਆ ਹੈ।'

ਪੰਡਿਤ ਜੀ ਰੰਗੀ ਦਸਤਾਰ ਬੰਨਣ ਲਗੇ ਤਾਂ ਸੱਚੇ ਪਾਤਸਾਹ ਜੀ ਬਚਨ ਕੀਤਾ 'ਪੰਡਿਤ ਇਸ ਨੂੰ ਕਿਉਂ ਬੰਨਦਾ ਏ ? ਜੀ ਮੈਂ ਜਿਤ ਕੇ ਲਿਆਇਆ ਹਾਂ, ਰੰਗੀ ਨਹੀਂ। ਜਿਤੀ ਪਗ ਬੰਨਣ ਦਾ ਕੋਈ ਦੋਸ਼ ਨਹੀਂ ਪਰ ਸਚੇ ਪਾਤਸਾਹ ਸਹਿਮਤ ਨਾ ਹੋਏ। ਮੁੜ ਪੰਡਿਤ ਕਿਹਾ, ਜੀ ਮੈਂ ਇਹ ਪਗ ਆਪਣੇ ਸਾਢੂ ਮਨੋਹਰ ਸਿੰਘ ਨੂੰ ਦੇਂਦਾ ਹਾਂ। ਸੱਚੇ ਪਾਤਸ਼ਾਹ ਇਹ ਵੀ ਨਾ ਮੰਨੇ ਤੇ ਕਿਹਾ ਕਿ ਤੂੰ ਉਸਨੂੰ ਠੀਕ ਕਰ। ਪੰਡਿਤ ਜੀ ਉਤਰ ਸੀ 'ਉਹ ਤਾਂ ਪਹਿਲਾਂ ਹੀ ਠੀਕ ਹੈ, ਉਸਨੂੰ ਠੀਕ ਕੀ ਕਰਾਂ। ਉਹ ਕੋਈ ਗਲ ਨਹੀਂ ਕਰਦਾ। ਨਿਰੀ ਗਊ ਏ'! ਖੈਰ ਉਹ ਵੀ ਸਮਾਂ ਇਸ ਰੰਗ ਵਿਚ ਬੀਤ ਗਿਆ। ਸਿਆਲ ਕੋਟ ਦਾ ਸਟੇਸ਼ਨ ਆ ਗਿਆ। ਪੰਡਿਤ ਜੀ ਇਥੇ ਉਤਰ ਪਏ ਤੇ ਆਪਣੀ ਸਾਲੀ ਗੁਣਵੰਤੀ ਕੋਲ ਜਾ ਸਤਿ ਸ੍ਰੀ ਅਕਾਲ ਬੁਲਾਈ।

ਪੰਡਿਤ ਜੀ ਲਗਾਤਾਰ ਮਹੀਨਾ, ਮਹੀਨਾ ਭਰ, ਪ੍ਰਯੋਗ ਸਮੇਂ ਅੱਧਾ ਘੰਟਾ ਜਾਂ ਪੌਣਾ ਘੰਟਾ ਬੋਲਦੇ ਹਨ,ਤੇ ਹਰ ਰੋਜ ਨਵਾਂ ਪ੍ਰਸੰਗ ਤੇ ਨਵੀਂ ਅਦਾਇਗੀ। ਸ੍ਰੋਤੇ ਜਨ ਨ ਅਕਦੇ ਹਨ ਨ ਥਕਦੇ ਹਨ ਸਗੋਂ ਸਾਧ ਸੰਗਤ ਦੀਆਂ ਖੁਸ਼ੀਆਂ ਲੈਂਦੇ ਹਨ ਤੇ ਅੰਦਰੋ ਅਰਦਾਸ ਕਰਦੇ ਹਨ ਕਿ ਪੰਡਿਤ ਜੀ ਮੋਤੀ ਖਿਲਾਰਦੇ ਜਾਣ ਤੇ ਹੰਸ ਚੁਗਦੇ ਰਹਿਣ।

ਪੰਡਿਤ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸਿਆਮ ਤੇ ਅਫਰੀਕਾ ਤੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸਿਆਮ, ਅਫਰੀਕਾ ਕਨੇਡਾ, ਯੂ.ਕੇ. ਤੇ ਜਪਾਨ ਆਦਿ ਦਾ ਦੌਰਾ ਕੀਤਾ ਤੇ ਸਿਘਾਂ ਨੂੰ ਮਾਸ

ਸ਼ਰਾਬ ਛੁਡਾ ਕੇ ਦੇਵਤਾ ਬਣਾਇਆ ਤੇ ਨਵਾਂ ਜੀਵਨ ਦਿਤਾ ਅਤੇ ਕਲਿਆਣ ਦਾ ਮਾਰਗ ਦਰਸਾਇਆ।

## ਅਮਲੀ ਜੀਵਨ

ਸੰਸਾਰ ਵਿੱਚ ਹਰ ਦਾਤ ਸਤਿਗੁਰੂ ਦੀ ਬਖਸ਼ਸ਼ ਨਾਲ ਪ੍ਰਾਪਤ ਹੁੰਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਬਚਨ ਕੀਤਾ ਕਰਦੇ ਸਨ, ਕਿ ਭਾਈ ਕਾਲੂ ਜੀ ਕੀਰਤਨ ਕਰਨ ਤੋਂ ਪਹਿਲਾਂ ਘੰਟਾ ਦੋ ਘੰਟੇ ਇਸ਼ਨਾਨ ਕਰ ਭਜਨ ਵਿਚ ਜੁੜ ਆਕੇ ਕੀਰਤਨ ਕਰਦੇ ਸਨ। ਤਾਂ ਉਨ੍ਹਾਂ ਦੀ ਰਸਨਾਂ ਤੋਂ ਰਸ ਟਪਕਦਾ ਸੀ. ਸ੍ਰੋਤੇ ਕੀਲੇ ਜਾਂਦੇ ਸਨ। ਤਿਵੇਂ ਪੰਡਿਤ ਜੀ ਦਾ ਸੁਭਾ ਹੈ ਕਿ ਅੰਮ੍ਰਿਤ ਵੇਲੇ ਉਠਦੇ ਹਨ। ਕੀਰਤਨ ਕਰਨਾ ਹੋਵੇ ਜਾਂ ਨਾ ਕਰਨਾ ਹੋਵੇ। ਇਸ਼ਨਾਨ ਕਰ, ਚੌਕੜਾ ਮਾਰ ਭਜਨ ਕਰਦੇ ਹਨ। ਇਸੇ ਤਰਾਂ ਪੰਡਿਤ ਜੀ ਭੀ ਮੇਲੇ ਜਾਂ ਵਡੇ ਸਮਾਗਮ ਦੀ ਦਿਨੀ ਨਿਤਨੇਮ ਕਰ ਲੰਗਰ ਵਿੱਚ ਜਾਕੇ ਪ੍ਰਸ਼ਾਦੇ ਪਕਾਂਦੇ ਜਾਂ ਹੋਰ ਸੇਵਾ ਕਰਦੇ ਹਨ ਮੁੜ ਆਸਾ ਦੀ ਵਾਰ ਦਾ ਰਸ ਮਾਣਦੇ ਹਨ। ਜਦ ਸੰਗਤਾਂ ਜਲ ਪ੍ਰਸ਼ਾਦ ਛਕਦੀਆਂ ਹਨ ਤਾਂ ਇਹ ਸੰਗਤਾਂ ਦੇ ਜੂਠੇ ਬਰਤਨ ਮਾਂਜਦੇ ਹਨ। ਇਹੋ ਕਾਰਨ ਹੈ ਕਿ ਪੰਡਿਤ ਜੀ ਦੇ ਦੀਵਾਨ ਵਿੱਚ ਅੰਮ੍ਰਿਤ ਵਰਸ਼ਾ ਹੁੰਦੀ ਹੈ। ਦਸਵੇਂ ਪਾਤਸ਼ਾਹ ਜੀ ਭਾਈ ਮਨੀ ਸਿੰਘ ਨੂੰ ਜਦ ਉਹ ਯੁਵਾ ਅਵਸਥਾ ਵਿੱਚ ਸਨ ਤਾਂ ਉਪਦੇਸ਼ ਦਿਤਾ ਕਰਦੇ ਸਨ 'ਮਨੀਆਂ! ਜਿੰਨੇ ਭਾਂਡੇ ਲਿਸ਼ਕਾਏਂਗਾ, ਤੇਰਾ ਮਨ ਲਿਸ਼ਕੇਗਾ। ਸੇਵਾ ਕਰਿਆ ਕਰ। ਤਿਵੇਂ ਪੰਡਿਤ ਜੀ ਵੀ ਸੇਵਾ ਕਰ ਪ੍ਰਸੰਨ ਹੁੰਦੇ।

## ਭੂਮਿਕਾ ਬੰਨਣਾ

ਕਿਸੇ ਕਮ ਕਰਨ ਵਿਚ ਭੂਮਕਾ ਦੀ ਅਤੀ ਲੋੜ ਹੁੰਦੀ ਹੈ। ਜੇ ਮਜ਼ਮੂਨ ਦੀ ਭੂਮਕਾ ਬੱਜ ਜਾਵੇ ਤਾਂ ਮਜਮੂਨ ਵੀ ਠੀਕ ਨਿਭ ਜਾਂਦਾ ਹੈ।

ਜੇਕਰ ਭੂਮਕਾ ਕੱਚੀ ਹੋਵੇ ਤਾਂ ਭਾਸ਼ਨ ਵੀ ਸਵਾਦ ਨਹੀਂ ਦੇਂਦਾ। ਕੜਾਹ ਪ੍ਰਸ਼ਾਦ ਬਾਰੇ ਜਾਣਦੇ ਬਰਾਬਰ ਦਾ ਘਿਓ, ਖੰਡ ਤੇ ਆਟਾ ਤੇ ਦੂਣਾ ਪਾਣੀ ਸਿਆਣੇ ਇਸੇ ਰਸਦ ਨੂੰ ਅੰਮ੍ਰਿਤ ਵਿੱਚ ਬਦਲ ਦੇਣਗੇ ਤੇ ਅੰਞਾਣੇ ਬਹੁਤੀ ਅਗ ਬਾਲ ਜਾਂ ਵਧੇਰਾ ਪਾਣੀ ਪਾ, ਜਾਂ ਘਟ ਅਗ ਬਾਲ ਸੀਰਾ ਬਣਾ ਦੇਣਗੇ ਜਾਂ ਸਾੜ ਦੇਣਗੇ। ਪਰ ਪੰਡਿਤ ਜੀ ਸਦਾ ਸਿਆਣੇ ਲਾਂਗਰੀ ਨਿਆਈ ਚੰਗੀ ਭੂਮਕਾ ਬੰਨ ਸੁੱਤਿਆਂ ਨੂੰ ਆਪਣੇ ਵਲ ਖਿਚ ਲੈਣਗੇ। ਜਪ ਪ੍ਰਯੋਗ ਦੇ ਮੇਲਿਆਂ ਸਮੇਂ ਲਗਾਤਾਰ ਕੁਝ ਕਹਿਣ ਦੀ ਆਗਿਆ ਹੁੰਦੀ ਹੈ, ਪੰਡਿਤ ਜੀ ਹਰ ਸਵੇਰ ਨਵੀਂ ਭੂਮਕਾ ਨਾਲ ਮਜਮੂਨ ਸ਼ੁਰੂ ਕਰਦੇ ਤੇ ਭੂਮਕਾ ਅਨੁਸਾਰ ਆਪਣਾ ਵਖਿਆਨ ਨਿਭਾਂਦੇ। ਜਿਸ ਦਾ ਸਦਕਾ ਉਹ ਵਾਰਤਾ ਸੁਤੇ ਹੀ ਸੁੱਤਿਆਂ ਦੇ ਮਨਾਂ ਵਿੱਚ ਉਤਰਦੀ ਚਲੀ ਜਾਂਦੀ ਹੈ।

ਇੱਕ ਸਮੇਂ ਪੰਡਿਤ ਜੀ ਈਸ਼ਵਰ ਦੀ ਮਾਇਆ ਬਾਰੇ ਕੁਝ ਕਹਿਣਾ ਸੀ ਤਾਂ ਪੰਡਿਤ ਜੀ ਉਥਾਨਕਾ ਤੋਰੀ ਹਰ ਸੁੰਦਰ ਇਸਤਰੀ ਮੰਦੀ ਨਜਰ ਤੋਂ ਬਚਣਾ ਚਾਹੁੰਦੀ ਹੈ ਤੇ ਪਰਦਾ ਕਰਦੀ ਹੈ। ਅਕਾਲ ਪੁਰਖ ਵੀ ਸੁੰਦਰ ਸਰੂਪ ਹੈ ਉਹ ਵੀ ਆਪਣੇ ਸੁੰਦਰ ਸਰੂਪ ਨੂੰ ਢਕਣ ਵਾਸਤੇ ਪੜਦਾ ਲੋੜਦਾ ਹੈ। ਅਕਾਲ ਪੁਰਖ ਤਾਂ ਅਰਾਮ ਤੇ ਅਥਾਹ ਹੈ ਇਤਨਾ ਵਡਾ ਪਰਦਾ ਕਿਥੋਂ ਆਵੇ। ਕਿਹੜਾ ਦਰਜੀ ਹੋਵੇ ? ਕਿੰਨਾ ਕਪੜਾ ਲਵੇ ? ਤੇ ਫਿਰ ਉਹ ਸੀਵੇ ਤਾਂ ਉਸ ਬ੍ਰਹਮ ਨੂੰ ਛਪਾਣ ਵਾਸਤੇ ਇੱਕ ਪਰਦਾ ਬਨਾ ਰਖਿਆ ਹੈ। ਉਹ ਹੈ ਮਾਇਆ। ਉਹ ਈਸ਼ਵਰ ਆਪ ਹੀ ਬਨਾਈ ਹੈ ਤੇ ਆਪ ਹੀ ਉਸਦੇ ਉਹਲੇ ਰਹਿਦਾ ਹੈ, ਪਰ ਪ੍ਰਭੂ ਦੇ ਪਿਆਰੇ ਉਸ ਪੜਦੇ ਨੂੰ ਪਾੜ ਉਸਦੇ ਨੂਰ ਦੇ ਦਰਸ਼ਨ ਕਰ ਉਸ 'ਸਤਿ' ਨਾਲ ਇੱਕ ਮਿਕ ਹੋ ਜਾਂਦੇ ਹਨ।

**2) ਸੰਤ ਅਤੇ ਮਨੁਖ ਵਿੱਚ ਫਰਕ :—**

ਪਥਰ ਤੇ ਹੀਰੇ ਵਿੱਚ ਕੀ ਫਰਕ ਹੈ ? ਹਨ ਦੋਵੇ ਪਥਰ ਇਕੋ ਜਾਤ

ਦੋ, ਪਰ ਗੁਣਾਂ ਦੇ ਵਾਧੇ ਕਰਕੇ ਇਕ ਪੈਰਾਂ ਵਿੱਚ ਰੁਲਦਾ ਹੈ ਤੇ ਦੂਜਾ ਬਾਦਸ਼ਾਹ ਦੇ ਸਿਰਾਂ ਦਾ ਸ਼ਿੰਗਾਰ। ਪੰਛੀਆਂ ਵਿੱਚੋਂ ਹੰਸ ਨੂੰ ਵੇਖ ਲਵੋ ਤੇ ਨਾਲ ਈ ਕਾਂ ਨੂੰ। ਦੋਹਾਂ ਪਾਸ ਖੰਭ ਹਨ, ਚੁੰਜਾਂ ਹਨ, ਪਰ ਕਾਂ ਗੰਦਗੀ ਤੇ ਮੂਹਤ ਹੁੰਦਾ ਹੈ ਤੇ ਹੰਸ ਮਾਨਸਰੋਵਰ ਤੇ ਕਲੋਲਾਂ ਕਰਦੇ ਹਨ, ਤੇ ਮੋਤੀ ਚੋਗਾ ਚੁਗਦੇ ਹਨ। ਬਿਰਖਾ ਵਿਚ ਚੰਦਨ ਵੀ ਹੈ, ਤੇ ਸੰਬਲ ਵੀ। ਸੰਬਲ ਤੋਂ ਪੰਛੀ ਵੀ ਦੂਰ ਭਜਦੇ ਹਨ, ਪਰ ਚੰਦਨ ਵਲ ਸੱਪ ਵੀ ਖਿਚੇ ਜਾਂਦੇ ਹਨ। ਤਿਵੇਂ ਗੁਰਮੁਖ ਨਾਮ ਬਾਣੀ ਤੇ ਸਿਮਰਨ ਵਾਲਾ ਪਾਸਾ ਪਕੜ ਜਨਮ ਸਵਾਰ ਲੈਂਦੇ ਹਨ ਤੇ ਦੂਜਿਆਂ ਨੂੰ ਸਵਾਰਨ ਦੀ ਪ੍ਰੇਰਨਾ ਦੇਂਦੇ ਹਨ। ਪਰ ਮਨਮੁਖ ਆਪ ਡੁਬੇ ਜੇ ਬਾਮ੍ਹਣਾ ਨਾਲ ਜਜਮਾਨ ਵੀ ਗਾਲੇ। ਮੁਕਦੀ ਗਲ ਕਾਹਦੀ ? ਪੰਡਿਤ ਜੀ ਭੂਮਕਾ ਬੰਨ ਉਹ ਵਾਤਾਵਰਨ ਪੈਦਾ ਕਰ ਸ੍ਰੋਤਿਆਂ ਨੂੰ ਵਸ ਕਰ ਲੈਂਦੇ ਹਨ। ਉਨ੍ਹਾਂ ਦੇ ਜੋਸ਼ੀਲੇ ਬੋਲ ਉਨ੍ਹਾਂ ਦੀ ਅਦਾਇਗੀ, ਉਨ੍ਹਾਂ ਦੀ ਵਿਆਖਿਆ ਉਨ੍ਹਾਂ ਦੀ ਐਕਟਿੰਗ ਸ੍ਰੋਤਿਆਂ ਤੇ ਜਾਦੂ ਕਰ ਦੇਂਦੇ ਹਨ। ਕਿਹੜਾ ਲੰਮੇ ਸਮੇਂ ਤਕ ਸ੍ਰੋਤਿਆਂ ਦੇ ਨੇਤਰਾਂ ਦੇ ਸਾਮ੍ਹਣੇ ਨਿਰਤ ਕਰਦੇ ਤੇ ਕੰਨਾਂ ਵਿੱਚ ਗੂੰਜਦੇ ਰਹਿੰਦੇ ਹਨ।

## ਯਾਦ ਸ਼ਕਤੀ

ਇਹ ਤਾਂ ਮੰਨਣਾ ਪਵੇਗਾ ਕਿ ਪੰਡਿਤ ਜੀ ਦੀ ਯਾਦ ਸ਼ਕਤੀ ਬਲਵਾਨ ਹੈ। ਜੇ ਕਿਸੇ ਮਹਾਂ ਪੁਰਸ਼ ਦਾ ਕੁਰਸੀ ਨਾਮਾ ਦਸਣ ਲਗਿਆ ਉਸਦੇ ਮਾਤਾ, ਪਿਤਾ, ਜਨਮ ਤਿਥੀ ਤੇ ਹੋਰ ਜਾਣਕਾਰੀ, ਜਿਸਨੂੰ ਆਮ ਪ੍ਰਚਾਰਕ ਦਸਣ ਤੋਂ ਅਸਮਰਥ ਹਨ, ਉਹ ਬੜੀ ਅਸਾਨੀ ਨਾਲ ਦਸ ਸਕਦੇ ਹਨ।

## ਨਿਧੜਕ ਤੇ ਬੇਖੌਫ

ਪੰਡਿਤ ਜੀ ਦਾ ਇਹ ਸੁਭਾ ਮੁੱਢ ਤੋਂ ਹੀ ਹੈ ਕਿਸੇ ਨੂੰ ਠੀਕ ਤੇ

ਸੱਚੀ ਗਲ ਮੂੰਹ ਤੇ ਕਹਿ ਦੇਣੀ ਇਸ ਨੂੰ ਜਨਮ ਤੋਂ ਮਿਲੀ ਹੈ। ੨੦੩੯ ਦੇ ਯੂ.ਪੀ. ਦੇ ਹੋਲੇ ਸਮੇਂ ਗਿਆਨੀ ਜ਼ੈਲ ਸਿੰਘ ਸ੍ਰੀ ਹੰਸਪਾਲ ਐਮ. ਪੀ. ਰਾਜੀਵ ਗਾਂਧੀ ਤੇ ਕੁਝ ਯੂ ਪੀ. ਦੇ ਮੰਤਰੀ ਪਧਾਰੇ ਸਨ। ਪੰਡਿਤ ਜੀ ਉਨ੍ਹਾਂ ਨੂੰ ਜੀ ਆਇਆ ਕਹਿਣ ਦਾ ਅਦੇਸ਼ ਹੋਇਆ। ਪਰ ਪੰਡਿਤ ਜੀ ਮੌਜ ਸਨ ਉਠੇ ਤੇ ਸਵਾਗਤੀ ਸ਼ਬਦ ਕਹਿੰਦਿਆਂ ਇਹ ਖਿਆਲ ਪ੍ਰਗਟ ਕੀਤੇ ਮਨੁਖਾਂ ਜਨਮ ਭਾਗਾਂ ਨਾਲ ਪ੍ਰਾਪਤ ਹੋਇਆ ਹੈ ਇਸ ਨੂੰ ਭੰਗ ਦੇ ਭਾੜੇ ਨਹੀਂ ਗਵਾਣਾ ਚਾਹੀਦਾ। ਜਿਹੜੇ ਪੁਰਸ਼ ਸ਼ਰਾਬ ਪੀਦੇ ਹਨ, ਮਾਸ ਖਾਂਦੇ ਹਨ ਨਿਰਦੋਸ਼ ਜੀਆਂ ਨੂੰ ਮਾਰਦੇ ਹਨ ਜਾਂ ਸਤਾਂਦੇ ਹਨ ਉਹ ਮੂਰਖ ਇਨਸਾਨੀ ਵਜੂਦ ਵਿੱਚ ਹਨ। ਇਹ ਸ਼ਾਸਤਰਾਂ ਦੇ ਵਿਚਾਰ ਹਨ, ਮੇਰਾ ਇਸ ਵਿੱਚ ਇੱਕ ਅੱਖਰ ਨਹੀਂ। ਜਿਵੇ :-

ਮਾਸ ਭਖਸ਼ਈਅੰ, ਸੁਰਾਧਾਨੰ ਮੂਰਖਾ
ਅਖਰ ਬਿਬਰ ਜ਼ਤਾ

ਪੰਡਿਤ ਜੀ ਗਲਤ ਨਹੀਂ ਸੀ, ਪਰ ਆਏ ਸਜਣਾਂ ਵਿੱਚੋਂ ਉਹ ਵੀ ਸਨ, ਜਿਹੜੇ ਮਾਸ ਸ਼ਰਾਬ ਵਰਤਣ ਦੇ ਆਂਦੀ ਸਨ। ਉਹ ਆਪਣਾ ਅਪਮਾਨ ਸਮਝਦੇ ਹੋਣਗੇ ਸਵਾਗਤ ਨਹੀਂ। ਪੰਡਿਤ ਜੀ ਕਹਿਆ ਇਹ ਸਤਿਜੁਗੀ ਸਮਾਗਮ ਦੀ ਸਭ ਨੂੰ ਦੇਵਤਾ ਬਨਣ ਦੀ ਪ੍ਰੇਰਨਾ ਕਰਦਾ ਹੈ। ਜਿਹੜਾ ਇਕ ਅਧ ਵੀ ਆਪਣੇ ਮਨ ਨੂੰ ਸੋਧ ਦੇ ਲਵੇ ਮੈਂ ਆਪਣੇ ਧੰਨ ਭਾਗ ਜਾਣਾਂਗਾ।

## ਦਲੀਲ ਸ਼ਕਤੀ

ੳ) ਅੰਮ੍ਰਿਤ :- ਸੁਰਿ ਨਰ ਮੁਨਿਜਨ ਅੰਮ੍ਰਿਤੁ ਖੋਜਦੇ
ਸੁ ਅੰਮ੍ਰਿਤ ਗੁਰ ਤੇ ਪਾਇਆ।

ਆਮ ਗਿਆਨੀ ਇਸ ਅੰਮ੍ਰਿਤ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਖੰਡੇ ਦੇ ਅੰਮ੍ਰਿਤ ਕਹਿ ਕੇ ਵਰਨਣ ਕਰਦੇ ਹਨ, ਪਰ ਪੰਡਿਤ ਜੀ ਦੀ ਵਿਆਖਿਆ ਹੈ, ਨਾਮ। ਕਿਉਂਕਿ ਜੇ ਇਸ ਨੂੰ ਖੰਡੇ ਦੇ ਅੰਮ੍ਰਿਤ ਨਾਲ ਮਾਨਤਾ ਦੇਣੀ ਏ ਤਾਂ ਨਾਮੁਮਕਨ ਹੈ। ਇਹ ਬਾਣੀ ਤਾਂ ਗੁਰੂ ਅਮਰ ਦਾਸ ਤੀਜੀ ਪਾਤਸ਼ਾਹੀ ਦੀ ਹੈ। (ਨਾਮ ਹੈ) ਜਾਂ (ਗੁਰ ਉਪਦੇਸ਼)

ਅ) ਨਾਮ : ਗਰਮੀਆਂ ਵਿਚ ਠੰਡਾ ਤੇ ਸਰਦੀਆਂ ਵਿਚ ਗਰਮ।

ਆਸਾੜੁ ਤਪੰਦਾ ਤਿਸੁ ਲਗੈ ਹਰਿ
ਨਾਹੁ ਨ ਜਿੰਨਾ ਪਾਸ। (ਠੰਡਾ)

ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ
ਹਰਿ ਨਾਹੁ। (ਗਰਮ)

ੲ) ਅਬਿਚਲ ਨਗਰ :

ਅਬਿਚਲ ਨਗਰ ਗੋਬਿੰਦ ਗੁਰੂ ਕਾ
ਨਾਮੁ ਜਪਤ ਸੁਖ ਪਾਇਆ।

ਸਿੰਘ ਸਭੀਏ ਪ੍ਰਚਾਰਕ ਇਥੇ ਹਜ਼ੂਰ ਸਾਹਿਬ ਅਰਥ ਕਰਦੇ ਹਨ। ਜਿਹੜਾ ਗਲਤ ਹੈ। ਉਹ ਨਗਰ ਦਸਵੇਂ ਗੁਰੂ ਨਰ ਲੀਲਾ ਦਾ ਅਸਥਾਨ ਹੈ। ਪਰ ਇਹ ਗਲਤ ਹੈ ਕਿਉਂਕਿ ਇਹ ਸ਼ਬਦ ਚੌਥੇ ਗੁਰੂ ਜੀ ਦਾ ਉਚਾਰਨ ਕੀਤਾ ਹੈ ਜਦ ਕਿ ਉਹ ਜਗ੍ਹਾਂ ਵਜੂਦ ਵਿਚ ਵੀ ਨਹੀਂ ਆਈ ਸੀ ਇਸ ਦਾ ਭਾਵ ਹੈ ਕਿ ਅਬਚਲ ਨਗਰ ਉਹ ਹੈ ਜਿਥੇ ਸਮੇਂ ਦਾ ਸਤਿਗੁਰੂ ਜੀਆਂ ਨੂੰ ਉਪਦੇਸ਼ ਦੇ ਕੇ ਤਾਰਦਾ ਹੈ, ਉਹੋ ਗੋਬਿੰਦ ਗੁਰੂ ਦਾ ਘਰ ਹੈ।

ਮਾਈ :-

ਗੁਰਮੁਖ ਨਾਦੰ ਗੁਰਮੁਖ ਵੇਦੰ ਗੁਰਮੁਖਿ ਰਹਿਆ ਸਮਾਈ
ਗੁਰ ਈਸਰੁ ਗੁਰ ਗੋਰਖ ਬਰਮ੍ਹਾ ਗੁਰ ਪਾਰਬਤੀ ਮਾਈ।

ਇਸ ਪੰਗਤੀ ਵਿੱਚ ਨਾਦੰ (ਨਾਮ) ਵੇਦੰ (ਗਿਆਨ) ਇਹ ਦਾਂਤਾ ਗੁਰੂ ਤੋਂ ਪ੍ਰਾਪਤ ਹੁੰਦੀਆਂ ਹਨ। ਗੁਰੂ ਹੀ ਈਸਰ-ਸ਼ਿਵਜੀ, ਗੋਰਖ-ਧਰਤੀ ਦਾ ਪਾਲਣਹਾਰ ਕਰਨ ਵਾਲਾ, ਵਿਸ਼ਨੂੰ ਬਰਮਾ ਪੈਦਾ ਕਰਨ ਵਾਲਾ। ਇਸ ਪੰਗਤੀ ਵਿੱਚ ਦੇਵਤੇ ਤਿੰਨ ਹਨ ਪਰ ਮਾਤਾ ਇਕ ਹੈ। ਪੰਡਿਤ ਜੀ ਦੇ ਵਿਚਾਰ ਅਨੁਸਾਰ ਮਾਈ=ਮਾ+ਈ=ਮਾਂ=ਮਾਇਆ ਲਛਮੀ ਤੇ ਈ ਸੁਰਸਤੀ ॥

## ਭਾਵ ਪੂਰਤ ਟੋਟਕੇ

(ੳ) ਸੈਫ ਹੈ ਜਿਸਕੀ ਜਬਾਨ, ਸ਼ਮਸੀਰ ਕੀ ਹਾਜਤ ਨਹੀਂ।
ਸਾਫ ਹੈ ਜਿਸਕੀ ਨਗਾਹ, ਤੀਰ ਕੀ ਹਾਜਤ ਨਹੀਂ।
ਜਬ ਤਸਵੱਰ ਬੰਦ ਗਿਆ, ਤਸਵੀਰ ਕੀ ਹਾਜਤ ਨਹੀਂ।
ਜ਼ੁਲਫ ਕੇ ਪਾਬੰਧ ਕੋ, ਜੰਜੀ ਕੀ ਹਾਜਤ ਨਹੀਂ।
ਸਾਬਰੋ ਮਾਕਰ ਕੋ, ਜਾਗੀਰ ਕੀ ਹਾਜਤ ਨਹੀਂ।

(ਅ) ਕਬਹੂ ਕਬਹੂ ਬਾਜ ਹਾਥ, ਬਾਜਤ ਲਗਹਰੇ ਸਾਥ।
ਕਬੂ ਕੇ ਪਾਏ ਪਿਆ ਦੇ ਯੋਸ਼ ਸੀਸ ਸਹੀਐ।
ਕਬਹੂ ਕਬਹੂ ਸੇਵਾ ਔਰ ਮਠਾਈ ਕੀ ਨ ਰੁਚੀ ਹੋਤ।
ਕਬਹੂ ਕਬਹੂ ਮੁਠੀ ਭਰ ਨਾਜ ਵੀ ਲਹੀਐ।
ਕਬਹੂ ਨਿਜ ਦੁਆਰ ਪਰ ਭਿਖਾਰਨ ਕੀ ਭੀਰ ਹੋਤ।
ਕਬਹੂ ਪਰ ਦੁਆਰੇ ਆਪ ਜਾਈ ਬਹੀਐ।
ਛੋਡੀਏ ਨ ਹਿਮਤ, ਵਿਮਾਰੀ ਏ ਨ ਹਰੀ ਨਾਮ।
ਜੋਊ ਬਿਧ ਰਾਮ ਰਾਖੈ, ਸੋਊ ਬਿਧ ਰਹੀਐ।

(ੲ) ਯਿਹ ਮੁਮਕਨ ਹੈ ਕਿ ਲੋਹਿ ਗਰਾਂ ਫੂੰਕੇ ਸੇਹਿਲ ਜਾਏ।
ਯਿਹ ਮੁਮਕਨ ਹੈ ਕਿ ਕੋਈ ਬੇ ਮੌਸਮ ਫੂਲ ਖਿਲ ਜਾਏ।
ਯਿਹ ਮੁਮਕਨ ਹੈ ਕਿ ਧਾਗੇ ਸੇ ਨਦੀ ਕਾ ਪੇਟ ਸਿਲ ਜਾਏ।
ਮਗਰ ਯਿਹ ਹੋ ਨਹੀਂ ਸਕਤਾ ਕਿ ਗੁਰੂ ਬਿਨ ਗਿਆਨ ਮਿਲ ਜਾਏ।

ਪੰਡਿਤ ਜੀ ਵਧੀਆ ਬੁਲਾਰੇ ਹਨ। ਉਨ੍ਹਾਂ ਦੀ ਬੋਲਣ ਸ਼ਕਤੀ ਪ੍ਰਭਾਵਸ਼ਾਲੀ ਹੈ, ਵਿਦਿਆ ਦਾ ਬਲ ਹੈ, ਅਦਾਇਗੀ ਮੋਂਹਦੀ ਚਲੀ ਜਾਂਦੀ ਹੈ, ਇਨ੍ਹਾਂ ਸਭਨਾਂ ਗੁਣਾਂ ਦੇ ਬਾਵਜੂਦ ਉਹ ਨਿਰਮਾਣ ਹਨ ਅਤੇ ਕਹਿੰਦੇ ਹਨ, ਇਹ ਸਭ ਕਿਰਪਾ ਮਹਾਨ ਗੁਰੂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੈ। ਜਿਨ੍ਹਾਂ ਦੇ ਉਪਦੇਸ਼ ਸਦਕਾ ਇਹ ਸੇਵਾ ਕਰ ਰਿਹਾ ਹਾਂ।



# ਐਰੋਪਲੇਨ ਦੇ ਚੋਜ

ਸੂਰਜ ਸਿਖਰ ਤੋਂ ਢਲ ਚੁਕਾ ਸੀ। ਕਰੀਬਨ ਇਕ ਦਾ ਵਕਤ ਹੋਵੇਗਾ ਕਿ ਸ੍ਰੀ ਭੈਣੀ ਸਾਹਿਬ ਦੇ ਕੁਆਰਟਾਂ ਦੇ ਕਮਰੇ ਨੰ: ੨ ਵਿਚ ਬੈਠੇ ਸੰਤ ਸੁਖ ਦਰਸ਼ਨ ਸਿੰਘ ਆਰਚੇਟੈਕਟ ਦਿਲੀ ਨੇ ਅਵਾਜ ਮਾਰੀ, ਮਾਸਟਰ ਜੀ, ਮਾਸਟਰ ਜੀ ਜਰ੍ਹਾ ਏਧਰ ਆਉ, ਤੁਹਾਨੂੰ ਇਕ ਵਾਰਤਾ ਸੁਣਾਵਾਂ 'ਧੰਨ ਭਾਗ ! ਜੇ ਤੁਸੀਂ ਕੋਈ ਸਤਿਗੁਰਾਂ ਦੇ ਵਰਤਾਂਤ ਸੁਣਾਓ'

'ਲਓ ਬੈਠੋ ਕੁਰਸੀ ਤੇ 'ਸੁਣਾਓ ਆਪਣੀ ਜੀਵਨ ਕਥਾ ਕਿਵੇਂ ਤੁਹਾਡੇ ਉਤੇ ਸ੍ਰੀ ਸਤਿਗੁਰੂ ਪ੍ਰਤਾਪ ਸਿਘ ਜੀ ਨੇ ਬਖਸ਼ਸ਼ ਕੀਤੀ, ਅਤੇ ਨਾਮ ਰੰਗਨ ਵਿਚ ਰੰਗਿਆ ਸੀ।

ਮੇਰੀ ਨਿਗਾਹ ਬੈਠਦਿਆਂ ਇਕ ਲੰਮੇ, ਪਤਲੇ, ਸਿਰ ਨੰਗੇ, ਛੋਟੇ ਕੇਸ, ਉਹ ਵੀ ਚਿਟੇ, ਗੋਲ ਦਾਹੜਾ ਨੇਤਰ ਕਮਜੋਰ ਸਾਧੂ ਤੇ ਪਈ। ਉਹ ਮੰਜੇ ਤੇ ਲੇਟਿਆ ਪਿਆ ਸੀ। ਸੁਖ ਦਰਸ਼ਨ ਸਿੰਘ ਦੀ ਅਵਾਜ ਸੁਣਕੇ ਇਕ ਦਮ ਉਠਕੇ ਬਹਿ ਗਿਆ। ਅਤੇ ਇਕ ਦਰਦ ਭਰਿਆ ਹਾਉਕਾ ਲੈ ਕੇ ਬੋਲਿਆ। 'ਧੰਨ ਸਤਿਗੁਰੂ ਪ੍ਰਤਾਪ ਸਿੰਘ ! ਵਾਹ ਮੇਰੇ ਅਕਾਲ਼ ਪੁਰਖ। ਮੈਂ ਕਿਹੜੀ ਜੀਬਾ ਨਾਲ ਤੇਰਾ ਜ਼ਸ ਕਰਾਂ।'

'ਸੁਣੋ ਸੰਤ ਜੀ ਉਹ ਅਕਾਲ ਪੁਰਖ ਸਤਿਗੁਰੂ ਵਣ ਤ੍ਰਿਣ ਵਿਚ ਮੌਜੂਦ ਹੈ, ਅਕਾਸ਼ ਪਤਾਲ ਉਸਦੀ ਮੁਠੀ ਵਿਚ ਨੇ। ਮੈਂ ਉਨ੍ਹਾਂ ਬਾਰੇ ਕੀ ਦਸਾਂ।

ਮੈਂ ਕਿਹਾ ਸੰਤ ਜੀ ਕੁਝ ਜਰੂਰ ਕ੍ਰਿਪਾ ਕਰੋ।

ਮਸਤਾਨਾ ਜੀ ਨੇ ਮੇਰੀ ਬੇਨਤੀ ਪ੍ਰਵਾਨ ਕਰਦਿਆਂ ਦਸਣਾ ਅਰੰਭ ਕੀਤਾ 'ਮਾਸਟਰ ਜੀ, ਮੈਂ ਬੜਾ ਵੈਲੀ ਤੇ ਸ਼ਰਾਬੀ, ਕਬਾਬੀ ਹੁੰਦਾ ਸਾਂ, ਪਰ ਸਤਿਗੁਰੂ ਨੇ ਮੇਰੇ ਤੇ ਬੜੀ ਮੇਹਰ ਕੀਤੀ ਅਤੇ ਮੈਨੂੰ ਨਰਕੀ ਕੀੜੇ ਨੂੰ ਆਪਣੇ ਚਰਨਾਂ ਵਿਚ ਨਿਵਾਸ ਦਿਤਾ। ਮੇਰੇ ਪਿਤਾ ਸ੍ਰ: ਭਗਵਾਨ ਸਿੰਘ ਸਰਕਾਰੀ ਠੇਕੇਦਾਰ ਸਨ। ਠੇਕੇਦਾਰਾਂ ਨੂੰ ਤੁਸੀਂ ਜਾਣਦੇ ਹੀ ਹੋ? ਫਿਰ ਸ੍ਰਕਾਰੀ ਠੇਕੇਦਾਰਾਂ ਦਾ ਕਹਿਣਾ ਹੀਕੀ ਹੁੰਦਾ ਹੈ। ਇਸ ਵਾਸਤੇ ਉਨ੍ਹਾਂ ਕੋਲ ਕਾਫ਼ੀ ਸਰਮਾਇਆ ਸੀ। ਮੈਨੂੰ ਉਨ੍ਹਾਂ ਦਸਵੀਂ ਜਮਾਤ ਪਾਸ ਕਰਵਾ ਦਿਤੀ। ਦਸਵੀਂ ਜਮਾਤ ਪਾਸ ਕਰਨ ਤੋਂ ਬਾਦ ਮੈਂ ਵੀ ਆਪਣੇ ਆਪ ਨੂੰ ਨਵਾਬ ਜਾਦਾ ਸਮਝਦਾ ਸਾਂ। ਕੋਟ, ਪਤਲੂਨ, ਟਾਈ, ਨੋਕਵੀਂ ਪਗ, ਵਲੈਤੀ ਬੂਟ ਆਦਿਕ ਫੈਸ਼ਨ ਮੇਰੀਆਂ ਸੁਭਾਵਿਕ ਗੱਲਾਂ ਸਨ। ਰਾਹ ਜਾਂਦਿਆ ਆਪਨੇ ਹਮ ਉਮਰ ਦੇ ਮੁੰਡਿਆਂ ਕੁੜੀਆਂ ਨਾਲ ਟਿਚਕਰ ਬਾਜੀ ਕਰਨੀ ਮੇਰਾ ਸ਼ੁਗਲ ਸੀ।

ਇਕੀ ਸਾਲ ਦੀ ਉਮਰ ਵਿਚ ਮੈਂ ਅਫਰੀਕਾ ਚਲਾ ਗਿਆ। ਉਸ ਵੇਲੇ ਸੰਸਾਰ ਦੀ ਵਡੀ ਜੰਗ ਛਿੜੀ ਹੋਈ ਸੀ, ਕੰਮਾਂ ਕਾਰਾਂ ਦਾ ਕਾਫੀ ਜੋਰ ਸੀ, ਬਾਹਰਲੇ ਦੇਸ਼ਾਂ ਵਿਚ ਕਾਰੀਗਰਾਂ ਦੀ ਕਾਫੀ ਕਦਰ ਸੀ। ਇਸ ਵਾਸਤੇ ਅਫਰੀਕਾ ਜਾਂਦਿਆਂ ਮੇਰੀ ੧੫੦੦) ਰੁਪਿਆਂ ਤਨਖਾਹ ਲਗ ਗਈ ਜਦ ਕਿ ਉਸ ਵੇਲੇ ਵੀ ਭਾਰਤ ਵਿਚ ਐਮ. ਏ. ਪਾਸ ਆਦਮੀ ਦੀ ੧੮੦ ਰੁਪਿਆ ਮਾਸਕ ਤਨਖਾਹ ਹੋਇਆ ਕਰਦੀ ਸੀ। ਆਪਨੀ ਇਤਨੀ ਜਿਆਦਾ ਤਨਖਾਹ ਨੇ ਮੇਰੀ ਹੈਂਕੜ ਵਿਚ ਹੋਰ ਵਾਧਾ ਕਰ ਦਿਤਾ,ਮੇਰੀ ਹੈਂਕੜ ਦਿਨੋਂ ਦਿਨ ਵਧਦੀ ਜਾ ਰਹੀ ਸੀ, ਮਨੁਖ ਮੈਨੂੰ ਕੀੜੀਆਂ ਮਾਲੂਮ ਹੁੰਦੀਆਂ ਸਨ।

ਉਥੇ ਇਕ ਸ੍ਰ. ਸਾਵਨ ਸਿੰਘ ਹੁੰਦੇ ਸਨ, ਉਹਨਾਂ ਨੂੰ ਮੈਂ ਜਨਮ

ਸਾਖੀ ਪੜ੍ਹਦਿਆਂ ਵੇਖਿਆ। ਕੁਦਰਤੀ ਮੇਰਾ ਵੀ ਦਿਲ ਕੀਤਾ ਕਿ ਉਹ ਪੜ੍ਹਾ ਮੈਂ ਉਨ੍ਹਾਂ ਪਾਸੋਂ ਜਨਮ ਸਾਖੀ ਲੈ ਕੇ ਹੋਰ ਸਾਖੀਆਂ ਤੋਂ ਇਲਾਵਾ ਭਾਈ ਲਾਲੋ ਦੀ ਸਾਖੀ ਵੀ ਪੜ੍ਹੀ ਕਿ ਜਦ ਪਹਿਲੀ ਵਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਲਾਲੋ ਦੇ ਘਰ ਗਏ ਤਾਂ ਉਹ ਅਗੇ ਘਰ ਬੈਠਾ ਆਪਣੇ ਧਿਆਨ ਕੰਮ ਕਾਜ ਕਰ ਰਿਹਾ ਸੀ। ਗੁਰੂ ਜੀ ਨੇ ਜਾ ਕੇ ਉਸਨੂੰ ਸਤਿ ਕਰਤਾਰ ਆਖਕੇ ਪੁਛਿਆ। 'ਲਾਲੋ' ਪਛਾਣਿਆ ਹਈ ? ਭਾਈ ਲਾਲੋ ਨੇ ਸਨਿੰਮਰ ਅਰਜ ਕੀਤੀ, ਬਾਬਾ ਜੀ ਮੈਂ ਨਹੀਂ ਪਛਾਣਿਆ।

ਗੁਰੂ ਜੀ ਨੇ ਬਚਨ ਕੀਤਾ 'ਲਾਲੋ' ਮੈਂ ਤੈਨੂੰ ਕਈ ਜਨਮਾਂ ਤੋਂ ਜਾਣਦਾ ਹਾਂ ? ਭਾਈ ਲਾਲੋ ਇਹ ਬਚਨ ਸੁਣਕੇ ਬੜਾ ਹੈਰਾਨ ਹੋਇਆ ਤੇ ਉਠਕੇ ਗੁਰੂ ਜੀ ਦੇ ਚਰਨਾਂ ਉਤੇ ਬੜੇ ਪ੍ਰੇਮ ਨਾਲ ਮਥਾ ਟੇਕਿਆ।

ਮੈਂ ਇਹ ਸਾਖੀ ਪੜ੍ਹਕੇ ਹਟ ਗਿਆ ਤੇ ਰਾਤ ਨੂੰ ਸੌਣ ਵੇਲੇ ਮੇਰੇ ਦਿਲ ਵਿਚ ਖਿਆਲ ਆਇਆ ਕਿ ਕਦੇ ਮੈਨੂੰ ਵੀ ਭਾਈ ਲਾਲੋ ਵਾਂਗ ਗੁਰੂ ਨਾਨਕ ਦੇ ਦਰਸ਼ਨ ਹੋ ਸਕਦੇ ਹਨ ? ਅਰ ਏਸੇ ਹੀ ਸੋਚ ਚ ਮੈਨੂੰ ਨੀਂਦਰ ਆ ਗਈ। ਰਾਤ ਦੋ ਵਜੇ ਦੇ ਕਰੀਬ ਮੈਨੂੰ ਇੰਝ ਪ੍ਰਤੀਤ ਹੋਇਆ ਜਿਵੇ ਮੇਰੇ ਕਮਰੇ ਵਿਚ ਬੜਾ ਪ੍ਰਕਾਸ਼ ਹੋ ਗਿਆ ਹੈ ਅਤੇ ਇਕ ਮਹਾਂ ਪੁਰਸ਼ ਜਿਨਾਂ ਦਾ ਮਨ ਨੂੰ ਮੋਹਨ ਵਾਲਾ ਰਾਜਸੀ ਮੁਖੜਾ ਗੋਲ ਤੇ ਕਾਲਾ ਦਾਹੜਾ ਲੰਮਾ ਤੇ ਭਰਵਾਂ ਕਦ, ਚਿਟਾ ਤੇ ਗੋਲ ਚਿਹਰਾ ਗਲ ਵਿੱਚ ਮਾਲਾ ਚੇਹਰੇ ਉਤੇ ਠੰਡੀ ਦੇ ਦਾਗ, ਹਸੂੰ ਹਸੂੰ ਕਰਦੇ ਖੜੇ ਹਨ। ਮੈਂ ਇਹ ਅਲੌਕਿਕ ਅਤੇ ਪ੍ਰਕਾਸ਼ ਮਈ ਦਰਸ਼ਨ ਵੇਖਕੇ ਤ੍ਰਬਕ ਗਿਆ ਤੇ ਉਸੇ ਅਵਸਥਾ ਵਿਚ ਅਰਜ ਕੀਤੀ, ਬਾਬਾ ਜੀ ਤੁਸੀਂ ਕੌਣ ਹੋ ? ਅਤੇ ਕਿਥੋਂ ਆਏ ਹੋ ਮੈਨੂੰ ਜਵਾਬ ਮਿਲਿਆ ਮੈਂ ਉਹ ਹਾਂ ਜਿਸਨੂੰ ਤੂੰ ਅਜ ਯਾਦ ਕਰਦਾ ਕਰਦਾ ਸੌ ਗਿਆ ਸੀ। ਤੇਰੇ ਅਜ ਵਾਲੇ ਪ੍ਰੇਮ ਨਾਲ ਖਿਚਿਆ ਹੀ ਮੈਂ ਤੇਰੇ ਕੋਲ ਆਇਆ ਹਾਂ ਹੁਣ ਏਥੋ ਦੀ ਨੌਕਰੀ ਛਡ ਤੇ ਅੰਮ੍ਰਿਤਸਰ ਆਕੇ ਮੈਨੂੰ ਮਿਲ, ਉਥੇ ਹੀ ਤੈਨੂੰ ਸਭ ਕੁਝ

ਦਸਾਂਗੇ। ਮੈਂ ਬੜੇ ਸਤਿਕਾਰ ਨਾਲ ਮਥਾ ਟੇਕਿਆ ਤੇ ਜਦ ਉਤਾਂਹ ਸਿਰ ਕਰਕੇ ਵੇਖਿਆ ਤਾਂ ਕਮਰੇ ਵਿਚ ਹਨੇਰਾ ਹੀ ਹਨੇਰਾ ਸੀ।

ਮੈਂ ਇਸ ਦਰਸ਼ਨ ਤੇ ਬਚਨ ਬਿਲਾਸ ਤੋਂ ਇਤਨਾ ਪ੍ਰਭਾਵਿਤ ਹੋਇਆ ਕਿ ਮੇਰਾ ਜੀ ਕਰੇ ਮੈਂ ਹੁਣੇ ਹੀ ਉਡਕੇ ਅੰਮ੍ਰਿਤਸਰ ਚਲਾ ਜਾਵਾਂ ਪਰ ਫਿਰ ਵੀ ਸਿਰ ਤੇ ਸਰਕਾਰੀ ਜੁਮੇਵਾਰੀ ਸੀ। ਇਸਦਾ ਕੀਹ ਤੇ ਕਿਵੇਂ ਕਰਨਾ ਹੈ। ਇਹਨਾਂ ਸੋਚਾਂ ਵਿਚ ਮੈਂ ਦਿਨ ਚੜ੍ਹੇ ਤਕ ਮੂੰਹ ਵਲੇਟੀ ਲੰਮਾ ਪਿਆ ਰਹਿਆ। ਜਿਸਨੂੰ ਵੇਖਕੇ ਮੇਰੇ ਨੌਕਰ ਨੇ ਅਵਾਜ ਮਾਰੀ ਸੁਦਾਰ ਜੀ ਦਫਤਰ ਦਾ ਵੇਲਾ ਹੋ ਗਿਆ ਹੈ। ਮੈਂ ਘੜੀ ਵਲ ਵੇਖਿਆ ੬ ਵਜਣ ਵਾਲੇ ਸਨ ਕਾਹਲੀ ਕਾਹਲੀ ਮੂੰਹ ਹਥ ਧੋਂ, ਬਿਨਾਂ ਕੁਝ ਖਾਧੇ ਪੀਤੇ ਦਫਤਰ ਚਲਾ ਗਿਆ, ਪਰ ਮਨ ਬੜਾ ਹੀ ਉਪਰਾਮ ਸੀ ਤੇ ਕੰਨਾਂ ਵਿਚ ਏਹੋ ਅਵਾਜ ਗੂੰਜ ਰਹੀ ਸੀ "ਆਤਮਾ ਸਿੰਘ" ਬਿਲਿਆਂ ਦੀ ਨੌਕਰੀ ਨਹੀਂ ਕਰਨੀ ਅਤੇ ਇਹ ਨੌਕਰੀ ਛਡ ਦੇਹ ਅਰ ਅੰਮ੍ਰਿਤਸਰ ਆ ਉਸ ਵਕਤ ਮੇਰੀ ਇਹ ਹਾਲਤ ਸੀ:

ਜਿਨਾਂ ਨੂੰ ਲਗੇ ਪ੍ਰੇਮ ਤਮਾਚੇ ਉਹ ਘਰ ਦੇ ਕੰਮੋਂ ਗਈਆਂ।
ਲੈਣਾ ਦੇਣਾ ਸਭ ਕੁਝ ਭੁਲਿਆ ਖੂਹ ਵਿਚ ਪਈਆਂ ਵਹੀਆਂ।

ਮੈਂ ਦਫਤਰ ਪਹੁੰਚਕੇ ਅਜ ਪਹਿਲਾਂ ਕੰਮ ਇਹ ਕੀਤਾ ਕਿ ਕਾਗਜ ਲੈਕੇ ਆਪਣਾ ਅਸਤੀਫਾ ਲਿਖਿਆ। ਤੇ ਮਿਸਟਰ ਗੈਸਕਨ ਦੇ ਸਾਹਮਣੇ ਜਾਕੇ ਪੇਸ਼ ਕਰ ਦਿਤਾ। ਸਾਹਿਬ ਵੇਖਕੇ ਬੜਾ ਹੈਰਾਨ ਤੇ ਪ੍ਰੇਸ਼ਾਨ ਹੋਇਆ ਤੇ ਆਖਨ ਲਗਾ:

ਵੈਲ ਆਤਮਾ ਸਿੰਘ ਹਮ ਲੋਕ ਆਪਣਾ ਅਸਤੀਫਾ ਮਨਜ਼ੂਰ ਨਹੀ ਕਰਟਾ ਆਪ ਲੋਗ ਕੋ ਰੁਖੇਸਟ ਦੇਂਟਾ ਹੈ ਜਾਓ ! ਆਪਣਾ ਕੰਮ ਕਰਕੇ ਵਾਪਸ ਆ ਜਾਵੇਂ।

ਡੇਢ ਸਾਲ ਦੀ ਛੁਟੀ ਲੈਕੇ ਮੈਂ ਘਰ ਆਇਆ ਆਪਣੀ ਸਿਖਣੀ (ਨਿਰੰਜਨ ਕੌਰ) ਨੂੰ ਦਸਿਆਂ ਕਿ ਸਾਡਾ ਦਾਣਾ ਪਾਣੀ ਇਥੇ ਮੁਕ ਗਿਆ ਹੈ। ਚਲੋ ਦੇਸ਼ ਨੂੰ ਚਲੀਏ। ਉਹ ਵੀ ਬੜੀ ਹੈਰਾਨ ਸੀ, ਪਰ ਮੇਰਾ ਬਚਨ ਮੰਨ ਕੇ ਉਸਨੇ ਕਪੜਾ ਲੱਤਾ ਸੰਭਾਲਣਾ ਸ਼ੁਰੂ ਕਰ ਦਿਤਾ, ਕੁਝ ਸਮਾਨ ਆਪਣੇ ਦੋਸਤਾਂ ਮਿਤਰਾਂ ਵਿਚ ਵੰਡ ਦਿਤਾ ਤੇ ਆਖਰਕਾਰ ਸੰਨ ੧੯੨੯ ਵਿਚ ਮੈਂ ਪੰਜਾਬ ਆ ਗਿਆ।

ਪਰ ਆਪਣੇ ਪਿੰਡ (ਖਾਨ ਖਾਨੇ ਜਿਲਾ ਲਾਹੌਰ) ਪਹੁੰਚਨ ਤੇ ਪਹਿਲਾਂ ਮੈਂ ਅੰਮ੍ਰਿਤਸਰ ਹੀ ਪਹੁੰਚਾ ਕਿਉਂਕਿ ਮੇਰੇ ਅੰਦਰ (ਅਫਰੀਕਾ ਵਿਚ ਰਹਿੰਦਿਆਂ ਵਾਲੀ) ਗੁਰੂ ਦਰਸ਼ਨ ਦੀ ਝਾਕੀ ਹਰ ਵੇਲੇ ਰਹਿੰਦੀ ਸੀ ਇਸ ਵਾਸਤੇ ਮੈਂ ਆਪਣੇ ਪ੍ਰਵਾਰ ਤੇ ਸਮਾਨ ਸਮੇਤ ਪਹਿਲਾਂ ਅੰਮ੍ਰਿਤਸਰ ਹੀ ਪਹੁੰਚਾ ਤੇ ਕੁਲੀ ਨੂੰ ਸਮਾਨ ਚੁਕਵਾਕੇ ਸਟੇਸ਼ਨ ਤੋਂ ਬਾਹਰ ਨਿਕਲ ਇਕ ਸਾਲਮ ਟਾਂਗਾ ਕਰ ਲਿਆ ਅਤੇ ਦਰਬਾਰ ਸਾਹਿਬ ਜਾਣ ਲਈ ਉਸ ਟਾਂਗੇ ਵਿਚ ਬੈਠ ਗਏ। ਕਿਉਂਕਿ ਹੋਰ ਤਾਂ ਮੈਨੂੰ ਕਿਸੇ ਟਿਕਾਣੇ ਦਾ ਪਤਾ ਨਹੀਂ ਸੀ। ਇਤਨੇ ਚਿਰ ਨੂੰ ਇਕ ਚਿਟੇ ਬਸਤਰਾਂ ਤੇ ਚੂੜੀਦਾਰ ਸੁਥਣ ਵਾਲੀ ਬੀਬੀ ਓਥੇ ਆ ਗਈ ਉਸ ਦੇ ਹਥ ਵਿਚ ਮਾਲਾ ਤੇ ਸਿਰ ਉਤੇ ਗਠੜੀ ਸੀ। ਉਸ ਬੀਬੀ ਨੇ ਵੀ ਸਾਡੇ ਟਾਂਗੇ ਵਾਲੇ ਨੂੰ ਦਰਬਾਰ ਸਾਹਿਬ ਜਾਣ ਲਈ ਕਰਾਏ ਦੇ ਪੈਸੇ ਪੁਛੇ ਮੈ ਆਖਿਆ ਬੀਬੀ ਟਾਂਗੇ ਵਿਚ ਬੈਠ ਜਾ ਮੈਂ ਪੈਸੇ ਆਪੇ ਦੇ ਦੇਵਾਂਗਾ ਮੈਂ ਟਾਂਗਾ ਸਾਲਮ ਹੀ ਕਰ ਲਿਆ ਹੈ।

ਅਸੀਂ ਦਰਬਾਰ ਸਾਹਿਬ ਪੁਜੇ, ਸਰੋਵਰ ਵਿਚ ਇਸ਼ਨਾਨ ਕੀਤਾ ਦਰਬਾਰ ਸਾਹਿਬ ਮਥਾ ਟੇਕਿਆ, ਬਾਬੇ ਅਟਲ ਵੀ ਗਏ ਪਰ ਕਿਤੇ ਉਹ ਰੂਹਾਨੀ ਦਰਸ਼ਨ ਨ ਹੋਏ ਜਿਨਾਂ ਦਾ ਪ੍ਰੇਰਿਆ ਮੈਂ ਹਜਾਰਾਂ ਰੁਪਿਆਂ ਅਤੇ ਕਾਰੋਬਾਰ ਨੂੰ ਲੱਤ ਮਾਰਕੇ ਅੰਮ੍ਰਿਤਸਰ ਆਇਆ ਸਾਂ। ਮੈਂ ਇਹ ਸੋਚਾਂ ਮਨ ਹੀ ਮਨ ਵਿਚ ਧਾਰ ਰਿਹਾ ਹਾਂ ਜਦ ਉਹ ਬੀਬੀ ਸਾਥੋਂ ਕਿਤੇ ਹੋਰ ਪਾਸੇ

ਨੂੰ ਤੁਰਨ ਲਗੀ ਤਾਂ ਉਸਨੇ ਆਖਿਆ ਸਰਦਾਰ ਜੀ ਜੇ ਵਕਤ ਹੋਵੇ ਤਾਂ ਮੇਰੇ ਨਾਲ ਚਲੋ ਤੁਹਾਨੂੰ ਸਤਿਗੁਰਾਂ ਦੇ ਦਰਸ਼ਨ ਕਰਾਵਾਂ, ਮੈਂ ਆਖਿਆ ! ਬੀਬੀ ਕਿਹੜੇ ਸਤਿਗੁਰਾਂ ਦੇ "ਸਤਿਗੁਰੂ ਪ੍ਰਤਾਪ ਸਿੰਘ ਦੇ, ਵੀਰਾ ! ਹੋਰ ਕਿਹੜੇ ਸਤਿਗੁਰਾਂ ਦੇ" ਉਸ ਬੀਬੀ ਨੇ ਚੰਗੀ ਤਰਾਂ ਮੈਨੂੰ ਸੰਬੋਧਨ ਕਰ ਕੇ ਆਖਿਆ। ਮੈਂ ਕਹਿਆ ਚਲ ਭੈਣ ਉਥੇ ਵੀ ਲੈ ਚ ਲ ਏਥੋਂ ਤਾਂ ਕੁਝ ਨਹੀਂ ਲਭਾ। ਅਡੇ ਤੋਂ ਹੋਰ ਟਾਂਗਾ ਕਰਕੇ ਅਸੀਂ ਨਾਮਧਾਰੀ ਧਰਮਸ਼ਾਲਾ ਪਹੁੰਚੇ ਓਥੇ ਵਸਾਖੀ ਦਾ ਮੇਲਾ ਵੇਖਣ ਬੜੇ ਨਾਮਧਾਰੀ ਵੀ ਆਏ ਹੋਏ ਸਨ ਅਤੇ ਇਨਾਂ ਦਾ ਦੀਵਾਨ ਇਕ ਆਰੇ ਵਾਲੀ ਸਾਰੀ ਹਵੇਲੀ ਵਿਚ ਲਗਾ ਹੋਇਆ ਸੀ। ਜਿਸ ਵੇਲੇ ਅਸੀਂ ਏਥੇ ਪਹੁੰਚੇ ਤਾਂ ਪਤਾ ਲਗਾ ਕਿ ਰਾਗੀਆਂ ਦਾ ਦੀਵਾਨ ਲਗਾ ਹੋਇਆ ਹੈ। ਅਸੀਂ ਤਿੰਨੇ ਜਾਣੇ ਅਪਣਾ ਸਮਾਨ ਸੰਭਾਲ ਕਿ ਰਾਗੀਆਂ ਦੇ ਦੀਵਾਨ ਵਿਚ ਗਏ। ਅਗੇ ਬੜਾ ਸੋਹਣਾ ਨਜਾਰਾ ਵੇਖਿਆ ਮਨ ਮੋਹਿਆ ਗਿਆ। ਸੰਗਤ ਵਿਚਬੈਠੇ ਵੇਖਕੇ ਉਹੋ ਮਹਾਂ ਪੁਰਸ਼ ਹਨ ਜਿਨਾਂ ਦੇ ਦਰਸ਼ਨ ਸੁਪਨੇ ਵਿਚ ਅਜ ਤੋਂ ਕੁਝਚਿਰ ਪਹਿਲਾਂ ਅਫਰੀਕਾ ਰਹਿੰਦਿਆਂ ਕੀਤੇ ਸੀ। ਭਾਵੇ ਮੈਂ ਦੂਰੋਂ ਸੰਗਤ ਸਮੇਤ ਉਨਾਂ ਨੂੰ ਨਮਸਕਾਰ ਕੀਤੀ ਪਰ ਮਨ ਵਿਚ ਗਲ ਆ ਗਈ ਕਿ ਜੇਕਰ ਇਹ ਉਹੋ ਮਹਾਂ ਪੁਰਸ਼ ਹਨ ਤਾਂ ਜਿਵੇ ਅਫਰੀਕਾ ਵਿਚ ਉਸ ਰਾਤ ਦਰਸ਼ਨ ਦੇ ਕੇ ਮੈਨੂੰ ਅੰਮ੍ਰਿਤਸਰ ਆਉਣ ਲਈ ਟੁੰਬਿਆ ਸੀ ਤਿਵੇਂ ਏਥੇ ਆਇਆ ਮੈਨੂੰ ਅਵਾਜ ਦੇਕੇ ਆਪੇ ਬੁਲਾ ਲੈਣਗੇ। ਇਹ ਗਲ ਸੋਚ ਕੇ ਮੈਂ ਪਿਛੇ ਹੀ ਬੈਠ ਗਿਆ ਤੇ ਉਹ ਬੀਬੀ ਅਗੇ ਚਲੀ ਗਈ ਤੇ ਸਤਿਗੁਰਾਂ ਨੂੰ ਮਥਾ ਟੇਕ ਕੇ ਬੀਬੀਆਂ ਵਿਚ ਬੈਠ ਗਈ।

ਮੇਰੀ ਸਿਖਣੀ ਮੈਨੂੰ ਆਖਣ ਲਗੀ ਉਹ ਮਹੰਤ ਜਿਹੜਾ ਸਾਹਮਣੇ ਬੈਠਾ ਹੈ ਜਿਸਦੇ ਸਿਰ ਤੇ ਚੌਰ ਵੀ ਹੁੰਦੀ ਹੈ ਉਹ ਤੁਹਾਡੇ ਵਲ ਬੜੇ ਧਿਆਨ ਨਾਲ ਵੇਖ ਰਿਹਾ ਹੈ। ਤਾਂ ਹੀ ਏਹ ਖਬਰ ਕਿ ਮੈਨੂੰ ਇਕ ਸਿਖ ਨੇ ਆ ਕੇ ਆਖਿਆ ਸ੍ਰਦਾਰ ਜੀ ਤੁਹਾਨੂੰ ਸਤਿਗੁਰਾਂ ਨੇ ਯਾਦ ਕੀਤਾ ਹੈ ? ਮੈਂ ਜਦ ਜਾਕੇ ਮਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਕ੍ਰਿਪਾ ਦ੍ਰਿਸਟੀ ਨਾਲ ਵੇਖਦਿਆਂ

ਮੈਨੂੰ ਪੁਛਿਆ ਆਤਮਾ ਸਿੰਘ ਅਫਰੀਕਾ ਤੋਂ ਕਦੋਂ ਆਇਆ ਹੈ ?

ਬਸ ਫਿਰ ਕੀ ਸੀ ਮੈਨੂੰ ਆਪਣੇ ਆਪ ਦੀ ਹੋਸ਼ ਭੁਲ ਗਈ। ਪਤਾ ਨਹੀਂ ਪਗ ਕਿਧਰ ਗਈ ਤੇ ਕੋਟ ਪਤਲੂਨ ਦਾ ਕੀ ਬਣਿਆ। ਕਾਫੀ ਚਿਰ ਬਾਦ ਜਦ ਮੈਨੂੰ ਹੋਸ਼ ਆਈ ਤਾਂ ਪੁਛਿਆ ਕਿ ਮੈਂ ਕਿਥੇ ਪਿਆ ਹਾਂ। ਪਤਾ ਲਗਾ ਕਿ ਮੈਂ ਸਤਿਗੁਰਾਂ ਦੇ ਡੇਰ ਪਿਆ ਹਾਂ। ਜਦ ਕੁਝ ਸਰੀਰ ਤੇ ਮੇਰੀ ਸਿਖਣੀ ਨਾਲ ਗਲਾਂ ਕਰਨ ਲਗੇ ਤਾਂ ਸਤਿਗੁਰੂ ਜੀ ਨੇ ਬਚਨ ਕੀਤਾ ਹਾਲਾਂ ਇਸ ਨੂੰ ਕੁਝ ਨਾ ਆਖੋ ਇਹ ਮਸਤਾਨਾ ਹੈ ਇਸਨੂੰ ਦੁਧ ਵਿਚ ਘਿਓ ਪਾ ਕੇ ਛਕਾਵੋ। ਜਦ ਚੰਗੀ ਤਰਾਂ ਹੋਸ਼ ਆਈ ਤਾਂ ਸਤਿਗੁਰੂ ਜੀ ਨੇ ਮੈਨੂੰ ਸੰਤ ਬਹਾਦਰ ਸਿੰਘ ਜੀ ਪਾਸੋਂ ਭਜਨ ਦਵਾ ਦਿਤਾ ਅਤੇ ਇਕ ਮਾਲਾ ਦੇ ਦਿਤੀ।

ਫਿਰ ਅਫਰੀਕਾ ਕਿਨ ਜਾਨਾ ਸੀ ਤੇ ਹੋਰ ਕੰਮ ਕਿਨ ਕਰਨਾ ਸੀ. ਉਸੇ ਦਿਨ ਤੋਂ ਯਾਰ ਦੇ ਚਰਨਾਂ ਤੇ ਧਰਨਾਂ ਮਾਰ ਕੇ ਬੈਠ ਗਿਆ ਤੇ ਹੁਣ ਤਕ ਉਸੇ ਰੰਗ ਵਿਚ ਰੰਗਿਆ ਆ ਰਿਹਾ ਹਾਂ।

ਇਹ ਹਨ ਸੰਤ ਆਤਮਾ ਸਿੰਘ ਜੀ ਜਿਹੜੇ ਕਲਰ ਧਰਤੀ ਵਿਚ ਪ੍ਰਗਟ ਹੋਏ ਹਨ। ਇਨ੍ਹਾਂ ਦਾ ਪ੍ਰੀਵਾਰ ਵਡਭਾਗ ਸਿੰਘ ਦੇ ਡੇਰੇ ਨੂੰ ਮੰਨਦਾ ਸੀ। ਇਹ ਚੰਗੇ ਖਾਨਦਾਨ ਦੇ ਹਨ। ਇਨ੍ਹਾਂ ਦੇ ਦਾਦਾ ਫੂਲਾ ਸਿਘ ਕਣਕ ਦਾ ਵਪਾਰ ਕਰਦੇ ਹੁੰਦੇ ਸਨ। ਇਨ੍ਹਾਂ ਦੇ ਪਿਤਾ ਸ੍ਰ. ਭਗਵਾਨ ਸਿੰਘ ਚੰਗੇ ਮੰਨੇ ਪ੍ਰਮੰਨੇ ਸਨ। ਇਨ੍ਹਾਂ ਦਾ ਜਨਮ ਅਸਥਾਨ ਖਾਨਖਾਨਾ ਤਹਿਸੀਲ ਨਵਾਂ ਸ਼ਹਿਰ ਜਿਲਾ ਜਲੰਧਰ ਹੈ। ਇਨ੍ਹਾਂ ਦਾ ਜਨਮ ਮਾਤਾ ਮੁਤਾਬ ਕੌਰ ਦੀ ਕੁਖੋਂ ਸੰਨ 1897 ਦਸੰਬਰ ਵਿਚ ਹੋਇਆ।

ਸੰਤਾਂ ਬੰਗੇ ਸ਼ਹਿਰ ਲੱਕੜ ਦੀ ਦੁਕਾਨ ਖੋਲ੍ਹ ਲਈ ਪਰ ਦੁਕਾਨ ਤੋਂ ਵੀ ਮਨ ਉਪਰਾਸ ਰਿਹਾ। ਇਕ ਦਿਨ ਹਸਪਤਾਲ ਵਿਚੋਂ ਬਹੁਤ ਸਾਰੇ

ਲੋਕ ਬਾਰਸ਼ ਹੋਣ ਦੀ ਵਜਾ ਤੋਂ ਬਾਲਣ ਤੋਂ ਬੜੀ ਤੰਗੀ ਉਠਾ ਰਹੇ ਸਨ। ਇਨਾਂ ਦਾ ਦਿਲ ਬੜਾ ਦਇਆ ਵਾਨ ਹੈ। ਇਕ ਔਰਤ ਬੜੀ ਦੁਖੀ ਹੋਈ ਫ਼ਿਰੇ ਸੜਕ ਵਿਚ ਕਿ ਮੈਨੂੰ ਬਾਲਣ ਨਹੀਂ ਮਿਲਦਾ ਮੁਲ ਨੂੰ ਵੀ। ਇਨ੍ਹਾਂ ਨੇ ਸੁਣਕੇ ਉਸ ਬੀਬੀ ਨੂੰ ਕਿਹਾ ਬੀਬੀ ਇਥੋਂ ਜਿਹੜੀ ਮਰਜੀ ਲਕੜ ਲੈ ਜਾ। ਇਕ ਸ਼ਤੀਰੀ ਵਢ ਦਿਤੀ ਤੇ ਕਿਹਾ। ਜਿਸਨੂੰ ਹੋਰਵੀ ਜਰੂਰਤ ਹੈ ਲੈ ਜਾਉ। ਇਸ ਤਰਾਂ ਸਾਰੀ ਦੁਕਾਨ ਲੁਟਾਕੇ ਆਪਜਾ ਕਸ਼ਮੀਰ ਵੜੇ। ਇਨ੍ਹਾਂ ਤੇ ਇਕ ਜਾਲੀ ਮੁਕਦਮਾ ਚਾਰ ਸੌ ਵੀਹ ਦਾ ਬਣਿਆ ਸੀ। ਫਿਰ ਇਨਾਂ ਦੀ ਨਜ਼ਰ ਵੀ ਖਰਾਬ਼ ਹੋ ਗਈ। ਮੋਟਰ ਸਾਈਕਲ ਤੇ ਜਾਂਦੇ ਸਨ ਰੁਖ ਦੀ ਟਾਹਣੀ ਲਗ ਕੇ। ਫਿਰ ਇਹ ਸਤਿਗੁਰਾਂ ਪਾਸ ਆਏ। ਗਰੀਬ ਨਿਵਾਜ ਜੀ ਮੇਰੀ ਨਜ਼ਰ ਖਰਾਬ ਹੋ ਗਈ।

ਸਤਿਗੁਰੂ ਜੀ : 'ਨਜ਼ਰ ਜਰੂਰ ਚਾਹੀਦੀ ਹੈ'।

ਸੂਬਾ ਹਰੀ ਸਿੰਘ : 'ਸੱਚੇ ਪਾਤਸ਼ਾਹ ਜੀ ਨਜ਼ਰ ਕੀ ਕਰਨੀ ਹੈ ਭਜਨ ਕਰੋ ਅੰਦਰੋਂ ਨਜਰ ਚਾਹੀਦੀ ਹੈ।

ਸਤਿਗੁਰੂ ਜੀ : ਉਏ ਅੰਦਰੋਂ ਨਜ਼ਰ ਤਾਂ ਬਥੇਰੀ ਹੈ ਪਰ ਬਾਹਰ ਦੀ ਨਜ਼ਰ ਵੀ ਜਰੂਰ ਚਾਹੀਦੀ ਹੈ। ਤਾਂ ਕਿ ਚੰਗੀ ਮੰਦੀ ਜਗ੍ਹਾਂ ਦੇਖ ਕੇ ਬੈਠ ਸਕੇ।

ਸੂਬ਼ਾ ਹਰੀ ਸਿੰਘ ਜੀ : ਸੱਚੇ ਪਾਤਸ਼ਾਹ ਜੀ, ਇਹ ਸਾਧ ਭਜਨ ਕਰੇ।

ਇਹ ਬਚਨ ਹੁੰਦਿਆਂ ਸੁਣਕੇ ਸੰਤਾਂ ਕਿਹਾ ਜੋ ਕੁਝ ਇਹ ਬੋਲਦਾ ਹੈ ਠੀਕ ਹੀ ਹੈ ਉਧਰ ਵੀ ਏਹੋ ਹੀ ਹੈ ਤੇ ਇਧਰ ਵੀ ਉਹ ਹੀ ਬੋਲਦਾ ਹੈ। ਇਸ ਤਰ੍ਹਾਂ ਸੰਤ ਕਸ਼ਮੀਰ ਵਿੱਚ ਰਹੇ।

**ਦੌਰਾ** ਸੰਤਾਂ ਨੇ ਕਸਮੀਰ ਵਿਚ ਅਨੇਕਾਂ ਦੁਨੀਆਂ ਤਾਹੀ ਮਾਸ ਛਡਵਾਏ

ਤੇ ਭਜਨ ਦਿਤੇ । ਇਕ ਦਿਨ ਸੰਤ ਪਹਾੜੀ ਉਪਰ ਬੈਠੇ ਭਜਨ ਕਰਦੇ ਸਨ ਕਿ ਹੜ੍ਹ ਆ ਗਿਆ। ਇਨ੍ਹਾਂ ਦੀ ਨਜਰ ਕਮਜੋਰ ਹੋਣ ਦੀ ਵਜਾ ਤੇ ਕੋਈ ਪਤਾ ਨਹੀਂ ਕਿ ਪਾਣੀ ਕਿੰਨਾ ਉਚਾ ਹੋ ਗਿਆ ਹੈ। ਉਨ੍ਹਾਂ ਲੋਕਾਂ ਪਹਾੜੀ ਬੋਲੀ ਵਿੱਚ ਸੰਤਾਂ ਨੂੰ ਕਿਹਾ, 'ਕਾਂਗ ਆਈ ਵੇ'। (ਕਾਂਗ=ਹੜ੍ਹ)। ਉਨ੍ਹਾਂ ਲੋਕਾਂ ਦੇ ਦੇਖਦਿਆਂ ਦੇਖਦਿਆਂ ਹੀ ਪਾਣੀ ਪੁਣਛ ਦਰਿਆ ਵਿੱਚ ਬੇਸ਼ੁਮਾਰ ਹੋ ਗਿਆ। ਨਜ਼ਰ ਤੋਂ ਬਿਨਾਂ ਇਹ ਕਿਧਰ ਨੂੰ ਜਾ ਸਕਦੇ ਸਨ। ਉਥੇ ਬੈਠੇ ਰਹੇ।

ਸੱਚੇ ਪਾਤਸ਼ਾਹ ਰਖਿਆ ਕੀਤੀ ਉਹ ਪੁਲ ਵੀ ਨਹੀਂ ਰੁੜਿਆ ਤੇ ਪਾਣੀ ਸਿਰ ਤੋਂ ਉਪਰ ਵਗ ਗਿਆ। ਲੋਕਾਂ ਦੇਖਿਆ ਨਾ ਹੀ ਪੁਲ ਰੁੜਿਆ ਹੈ ਤੇ ਨਾ ਹੀ ਬੰਦਾ ਰੁੜਿਆ ਹੈ। ਲੋਕਾਂ ਕਿਹਾ ਸੰਤ ਜੀ ਅੰਨ ਪਾਣੀ ਛਕੋ। ਸੰਤਾਂ ਕਿਹਾ ਅੰਨ ਪਾਣੀ ਤਾਂ ਛਕਾਂਗੇ ਪਹਿਲਾਂ ਮਾਸ ਸ਼ਰਾਬ ਛਡੋ। ਲੋਕਾਂ ਸਤ ਬਚਨ ਕਹਿ ਕੇ ਮਾਸ ਸ਼ਰਾਬ ਛਡਿਆ ਤੇ ਭਜਨ ਲਿਆ। ਉਹ ਫਿਰ ਸੰਤਾਂ ਨੂੰ ਆਪਣੇ ਘਰੀਂ ਲੈ ਜਾਕੇ ਬੜੇ ਪਿਆਰ ਨਾਲ ਰਖਣ ਲਗੇ। ਜਦੋਂ ਪਾਕਿਸਤਾਨ ਬਨਣ ਲਗਾ ਤਾਂ ਉਥੇ ਸਤਿਗੁਰੂ ਪ੍ਰਤਾਪ ਸਿੰਘ ਜੀਉਸ ਪੁਣਛ ਰਿਆਸਤ ਵਿੱਚ ਪਿੰਡ ਰਾਜਪੁਰੇ ਦਰਿਆ ਦੇ ਕੰਢੇ ਇਕ ਪਹਾੜੀ ਹੈ। ਉਹ ਕਿਸੇ ਫਕੀਰ ਨੇ ਪਹਾੜੀ ਨੂੰ ਕਿਸੇ ਮੌਕੇ ਕਿਹਾ ਸੀ ਕਿ ਭਾਗ ਭਰੀਏ ਸਾਨੂੰ ਰਾਹ ਦੇਹ ਉਹ ਅਧੀ ਪਹਾੜੀ ਪਥਰ ਫਟ ਕੇ ਦਰਿਆ ਵਾਲੇ ਪਾਸੇ ਡਿਗ ਪਿਆ। ਉਸ ਪਥਰ ਉਪਰੋਂ ਉਹ ਫਕੀਰ ਲੰਘਿਆ ਸੀ। ਉਹ ਲੋਕ ਉਸ ਪਥਰ ਦੀ ਬੜੀ ਕਦਰ ਕਰਦੇ ਸਨ।

ਇਕ ਦਿਨ ਕੁਦਰਤੀ ਸੰਤ ਉਸ ਪਹਾੜੀ ਵਲ ਗਏ। ਪੱਧਰੀ ਜਗ੍ਹਾ ਦੇਖ ਕੇ ਉਸ ਪਥਰ ਉਪਰ ਬੈਠ ਕੇ ਲਗੇ ਨਾਮ ਮਿਸਰਨ ਕਰਨ। ਤਾਂ ਕੀ ਵੇਖਿਆ ਕਿ ਦਰਿਆ ਸੜਕ ਬਣ ਗਿਆ ਹੈ ਤੇ ਉਪਰ ਸਤਿਗੁਰਾਂ ਦੀ ਮੋਟਰ ਆ ਰਹੀ ਹੈ। ਦਰਿਆ ਦੀ ਗੂੰਜ ਮੋਟਰ ਦੀ ਗੂੰਜ ਬਣ ਗਈ।

ਸਤਿਗੁਰੂ ਸਚੇ ਪਾਤਸ਼ਾਹ ਉਸ ਪਹਾੜੀ ਦੇ ਥਲੇ ਮੋਟਰ ਵਿਚੋਂ ਸੀਸ ਬਾਹਰ ਕਰਕੇ ਅਵਾਜ ਮਾਰੀ, 'ਮਸਤਾਨਿਆ ਹੁਣ ਇਥੇ ਰਹਿਣ ਦਾ ਮੌਕਾ ਨਹੀਂ ਹੈ ਹੁਣ ਪੰਜਾਬ ਨੂੰ ਚਲ।" ਇਹ ਗਲ ਆਖੀ ਤਾਂ ਸੰਤ ਸਤਿਗੁਰਾਂ ਵਲ ਨੂੰ ਉਲਰ ਗਏ। ਸਤਿਗੁਰਾਂ ਲੰਮੀ ਬਾਂਹ ਕਰਕੇ ਛਾਤੀ ਉਤੇ ਹਥ ਰਖਕੇ ਪਿਛਾਂਹ ਨੂੰ ਉਲਟਾ ਕੇ ਮਾਰਿਆ ਤੇ ਕਿਹਾ "ਇਹ ਤਾਂ ਦਰਿਆ ਹੈ, ਤੂੰ ਦਰਿਆ ਵਿਚ ਡਿਗਣਾ ਹੈ?' ਬਸ ਫਿਰ ਸਮਝ ਲਿਆ ਕਿ ਇਹ ਦਰਗਾਹੋਂ ਹੁਕਮ ਹੈ ਸੋ ਹੁਣ ਪੰਜਾਬ ਨੂੰ ਚਲੀਏ।

ਇਸ ਚਮਤਕਾਰੇ ਨੂੰ ਵੇਖ ਸੰਤ ਹੈਰਾਨੀ ਵਿਚ ਬੈਠੇ ਹਨ ਇਕ ਮੁਸਲਮਾਨ ਆਇਆ ਉਸਨੇ ਆ ਕੇ ਕਿਹਾ, 'ਓਏ ਭਾਈ ਤੂੰ ਇਥੇ ਕਿਉਂ ਬੈਠਾ ਹੈ? ਇਹ ਪੀਰਾਂ ਫਕੀਰਾਂ ਦੀ ਜਗ੍ਹਾ ਹੈ ਮੰਨਣ ਵਾਲੀ ਤੂੰ ਇਥੇ ਬੈਠਾ ਹੈ ਜੁਤੀ ਵੀ ਤੂੰ ਉਪਰ ਹੀ ਰਖੀ ਹੈ। ਉਸਨੇ ਸ਼ੋਰ ਮਚਾਕੇ ਸਾਰੇ ਮੁਸਲਮਾਨ ਇਕਠੇ ਕਰ ਲਏ। ਭਾਵੇਂ ਸੰਤਾਂ ਦੀ ਨਜਰ ਕਮਜੋਰ ਸੀ ਪਰ ਸਤਿਗੁਰਾਂ ਤੇ ਪ੍ਰਤੀਤ ਪੂਰੀ ਸੀ। ਸੰਤ ਕਹਿਣ ਲਗੇ ਮੈਂ ਤਾ ਤੇਰੀ ਬੰਦਗੀ ਕਰਦਾ ਹਾਂ ਹੁਣ ਤਾਂ ਤੂੰ ਹੀ ਬਚਾਏ ਤਾਂ ਬਚਾਂਗਾ। ਉਨ੍ਹਾਂ ਇਕ ਥਾਣੇਦਾਰ ਲੈਆਂਦਾ। ਜਿਹੜੇ ਉਥੇ ਖਤਰੀ ਮਹਾਜਨ ਰਹਿੰਦੇ ਸਨ। ਉਨ੍ਹਾਂ ਬੜਾ ਯਤਨ ਕੀਤਾ ਤੇ ਮੁਸਲ-ਮਾਨਾਂ ਨੂੰ ਕਿਹਾ ਕਿ ਇਹ ਪੰਜਾਬ ਦਾ ਫਕੀਰ ਹੈ। ਇਸ ਨੂੰ ਪਤਾ ਨਹੀਂ ਹੈ ਕਿ ਇਹ ਜਗ੍ਹਾ ਮੰਨਣ ਵਾਲੀ ਹੈ ਕਿ ਨਹੀਂ, ਪਰ ਮੁਸਲਮਾਨ ਨਹੀਂ ਮੰਨੇ। ਥਾਣੇਦਾਰ ਆ ਗਿਆ ਤੇ ਮਾਰ ਦਿਓ ਮਾਰ ਦਿਓ ਹੋਣ ਲਗੀ ਕਿ ਸਾਡੀ ਪੂਜਣ ਵਾਲੀ ਜਗ੍ਹਾ ਤੇ ਇਕ ਸਿਖ ਆਕੇ ਬੇਅਦਬੀ ਕਰ ਰਿਹਾ ਹੈ। ਥਾਨੇਦਾਰ ਡਾਂਟ ਕਰਨ ਲਗਾ ਉਧਰੋਂ ਇਕ ਫਕੀਰ ਆਗਿਆ ਤੇ ਥਾਨੇਦਾਰ ਨੂੰ ਕਹਿਣ ਲਗਾ ਇਹ ਤਾਂ ਫਕੀਰ ਹੈ ਤਸਬੀ ਫ਼ੇਰਦਾ ਹੈ, ਇਸ ਜਗਾ ਦੀ ਬੇਅਦਬੀ ਨਹੀਂ ਕਰ ਰਿਹਾ। ਪਰ ਥਾਨੇਦਾਰ ਨੇ ਉਸਦੀ ਇਕ ਨਹੀਂ ਸੁਣੀ। ਉਸਨੇ ਹੁਕਮ ਦੇ ਦਿਤਾ ਕਿ ਇਸਨੂੰ ਦਰਿਆ ਵਿਚ ਸੁਟ ਦਿਉ। ਆਪੇ ਮਰ

ਜਾਏਗਾ, ਉਨ੍ਹਾ ਪਕਾ ਇਰਾਦਾ ਕਰ ਲਿਆ ਕਿ ਇਨ੍ਹਾਂ ਨੂੰ ਦਰਿਆ ਵਿਚ ਰੋੜ ਦਿਓ। ਅੰਤਰਜਾਮੀ ਘਟ ੨ ਦੀ ਜਾਨਣਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਮਸਤਾਨੇ ਦੇ ਸ਼ਿਰ ਉਪਰਜਾ ਹਥ ਰਖਿਆ। ਮੁਸਲਮਾਨਾਂ ਨੂੰ ਕੋਈ ਪਤਾ ਨਾ ਲਗੇ ਫੜ ਲਉ ਫੜ ਲਉ ਹੋ ਗਈ। ਪਰ ਸੰਤ ਨਿਰਭੇ ਸਨ ਉਪਰੋਂ ਅਵਾਜ ਆਈ ਜਿਹੜਾ ਇਸ ਸਾਧ ਨੂੰ ਦਰਿਆ ਵਿਚ ਰੋੜੇਗਾ ਉਸਦਾ ਪੁਤਰ ਦਰਿਆ ਵਿਚ ਮਰੇਗਾ। ਅਤੇ ਪੱਥਰ ਹੇਠਾ ਆਵੇਗਾ। ਇਤਨੇ ਵਿਚ ਪਿਛੋਂ ਇਕ ਸਿਪਾਹੀ ਘੋੜੇ ਉਪਰ ਚੜ੍ਹ ਕੇ ਦੁਹਾਈ ਦੇਂਦਾ ਆ ਗਿਆ ਕਿ ਥਾਨੇਦਾਰ ਸਾਹਿਬ ਤੁਹਾਡਾ ਪੁਤਰ ਦਰਿਆ ਵਿੱਚਰੁੜ ਗਿਆ ਹੈ। ਥਾਨੇਦਾਰ ਰੋਂਦਾ ਪਿਟਦਾ ਘਰ ਆਇਆ। ਅਤੇ ਤੀਜੇ ਦਿਨ ਮਰਿਆ ਹੋਇਆ ਪੱਥਰ ਹੇਠੋਂ ਲੱਭਾ।

ਫਿਰ ਮਸਤਾਨੀ ਬਿਰਤੀ ਵਿੱਚ ਹੀ ਸੰਤ ਰਾਵਲ ਪਿੰਡੀ ਆ ਗਏ। ਸਭਨੂੰ ਕਿਹਾ ਕਿ ਸਤਿਗੁਰਾਂ ਦਾ ਹੁਕਮ ਹੈਕਿ ਇਥੋਂ ਨਿਕਲੋਂ ਪਰ ਕੌਣ ਮੰਨੇ ਲਾਹੌਰ ਗਏ ਤੇ ਜਾਕੇ ਕਿਹਾ ਇਥੋਂ ਨਿਕਲੋਂ ਸਤਿਗੁਰਾਂ ਦਾ ਹੁਕਮ ਹੈ ਲੋਕੀ ਕਹਿਣ ਇਹ ਪਾਗਲ ਹੋ ਗਿਆ ਹੈ। ਫਿਰ ਅੰਮ੍ਰਿਤਸਰ ਆ ਗਏ। ਸੰਤ ਫਤਹਿ ਸਿੰਘ ਲਾਂਗਰੀ ਨੂੰ ਕਿਹਾ ਇਥੋਂ ਨਿਕਲ ਚਲੋ ਸਤਿਗੁਰਾਂ ਦਾ ਹੁਕਮ ਹੈ ਉਸਨੇ ਕਿਹਾ ਮੈਨੂੰ ਤਾਂ ਸਤਿਗੁਰਾਂ ਦਾ ਹੁਕਮ ਹੈ ਇਥੇ ਹੀ ਰਹਿਣਾ ਹੈ। ਸੰਤ ਫਗਵਾੜੇ ਆ ਗਏ ਫਗਵਾੜੇ ਆ ਕੇ ਪਤਾ ਲਗਾ ਕਿ ਸਤਿਗੁਰੂ ਜੀ ਕਾਰ ਖਲ੍ਹਾਰ ਕੇ ਪੈਟਰੋਲ ਪੰਪ ਤੇ ਸਾਧ ਸੰਗਤ ਨੂੰ ਦਰਸ਼ਨ ਦੇ ਦੇ ਕੇ ਬਚਨ ਬਿਲਾਸ ਕਰ ਰਹੇ ਹਨ। ਸੰਤਾਂ ਮਥਾ ਟੇਕਿਆ। ਸਤਿਗੁਰਾਂ ਪੁਛਿਆ ਮਸਤਾਨਿਆ ਆ ਗਿਆ ਏ।

ਮਸਤਾਨਾ ਜੀ : ਜੀ ਗਰੀਬ ਨਿਵਾਜ

ਸ੍ਰੀ ਸਤਿਗੁਰੂ ਜੀ ; ਹੁਣ ਤੂੰ ਮੰਡੀ ਨੂੰ ਚਲਾ ਜਾ ਅਟਕੀ ਨਾ ਜੇ ਅਟਕਣਾ ਹੋਊ ਤਾਂ ਉਨੇ ਚਾਰ ਦਿਨ ਅਟਕ ਲਵੀ"। ਸੰਤ ਉਨੇ ਬੀਬੀ ਜਟੋ ਜਿਹੜੀ

ਮਸਤਾਨਾ ; ਗਰੀਬ ਨਿਵਾਜ਼ ਜੀ ਜਿਵੇਂ ਚਕੀਆਂ ਵਿਚੋਂ ਕਢ ਕੇ ਲਿਆਏ ਹੋ ਖਰਾਸਾਂ ਤੋਂ ਵੀ ਤੁਸੀਂ ਹੀ ਕਢਣਾ ਹੈ ਅਤੇ ਚਰਨਾਂ ਵਿੱਚ ਹੀ ਰਖਣਾ। ਫੇਰ ਸੱਚੇ ਪਾਤਸ਼ਾਹ ਬਚਨ ਕੀਤਾ 'ਅਸੀਂ ਤਾਂ ਲੁਕਣ ਮੀਚੀ ਖੇਲਨੀ ਹੈ। ਕਾਕਾ ਜਗਜੀਤ ਸਿੰਘ ਤੁਹਾਡੇ ਪਾਸ ਰਹੇਗਾ।'

## ਚੀਲਾਂ ਦੀ ਰਾਖੀ

ਇਕ ਦਿਨ ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਹੁਕਮ ਲਾਇਆ ਕਿ ਚੀਲਾਂ ਵਿੱਚ ਤੰਬੂਦੀ ਰਾਖੀ ਵਾਸਤੇ ਮਸਤਾਨੇ ਨੂੰ ਭੇਜ ਦਿਓ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜਿਨਾਂ ਨੂੰ ਬਾਬਾ ਜੀ ਕਹਿਕੇ ਪੁਕਾਰਿਆ ਜਾਂਦਾ ਸੀ, ਉਨ੍ਹਾਂ ਹੁਕਮ ਲਾਇਆ 'ਮਸਤਾਨਿਆ ਤੂੰ ਚੀਲਾਂ ਵਿੱਚ ਤੰਬੂ ਦੀ ਰਾਖੀ ਜਾ।'

'ਗਰੀਬ ਨਿਵਾਜ ਜੀ ਉੱਥੇ ਤਾਂ ਬਾਂਦਰ ਪੇਸ਼ ਨਹੀਂ ਜਾਣ ਦਿੰਦੇ ਮੈਂ ਉੱਥੇ ਕੀ ਕਰਾਂਗਾ।'

ਜਿਹੜਾ ਤੈਨੂੰ ਭੇਜਦਾ ਹੈ ਉਹ ਆਪੇ ਬਾਂਦਰਾਂ ਦੀ ਰਾਖੀ ਕਰ ਲਏਗਾ। ਤੂੰ ਤਾਂ ਤੰਬੂ ਵਿਚ ਬੈਠੇ ਰਹਿਣਾ ਹੈ।'

'ਸਤ ਬਚਨ ਜੀ'। ਸੰਤ ਗੱਡੀ ਵਿੱਚ ਬੈਠੇ ਅਤੇ ਚਲੇ ਗਏ। ਸ਼ਤਿਗੁਰੂ ਜੀ ਉੱਥੇ ਚੀਲਾਂ ਕਟਵਾ ਰਹੇ ਸਨ। ਮਹੰਤ ਬੀਰ ਸਿੰਘ ਜਿਹੜਾ ਕਿ ਮੰਡੀ ਵਿੱਚ ਦਰਿਆ ਵਾਲੀ ਸਤਿਗੁਰਾਂ ਦੀ ਕੋਠੀ ਤੇ ਪੈਲੀ ਦਾ ਕੰਮ ਕਰ ਰਿਹਾ ਹੈ ਉਹ ਬੋਲਿਆ,

'ਇਹ ਮਰਿਆ ਜਿਹਾ ਕਿਧਰੋਂ ਆ ਗਿਆ ਇਸਨੇ ਕੀ ਰਾਖੀ ਕਰਨੀ ਹੈ।'

ਤੈਨੂੰ ਕੀ ਪੀੜ ਪੈਂਦੀ ਹੈ।' ਉਸੇ ਵੇਲੇ ਉਹ ਤਾਂ ਚੀਕਾਂ ਮਾਰਨ ਲੱਗਾ, 'ਮਰ ਗਿਆ ਮੈਂ', ਮੈਨੂੰ ਮਾਰ ਲਿਆ।'

ਕਿ ਲਹਿਣਾ ਸਿੰਘ ਬਗੀ ਵਾਲੇ ਦੀ ਭੈਣ ਸੀ ਉਸਦੇ ਦੋ ਪੁਤਰ ਹਨ ਹਰਦਿਆਲ ਸਿੰਘ ਅਤੇ ਗੁਰਦਿਆਲ ਸਿੰਘ ਉਨ੍ਹਾਂ ਦੇ ਘਰ ਤਕਰੀਬਨ ਪੰਦਰਾਂ ਦਿਨ ਰਹੇ ਉਹ ਜਾਣ ਨਾ ਦੇਣ ਤਾਂ ਇਕ ਦਿਨ ਬਚਨ ਹੋਇਆ।

ਹਰਦਿਆਲ ਸਿੰਘ ਨੇ ਸੰਤਾਂ ਨੂੰ ਕਿਹਾ ਸੰਤ ਜੀ ਹੁਣ ਸਮੇਂ ਦੀ ਕੈਸੀ ਹੈ?

ਸੰਤ : ਹਰਦਿਆਲ ਸਿੰਘ ! ਤੂੰ ਲਾਹੌਰੋਂ ਆਪਣਾ ਸਾਰਾ ਸਮਾਨ ਲੈ ਆ। ਮੈਨੂੰ ਸਤਿਗੁਰਾਂ ਨੇ ਇਹ ਹੁਕਮ ਦੇਣ ਲਈ ਹੀ ਤੁਹਾਡੇ ਕੋਲ ਭੇਜਿਆ ਹੈ।

ਹਰਦਿਆਲ ਸਿੰਘ : 'ਪੰਦਰਾਂ ਤਰੀਕ ਤੋਂ ਬਾਦ ਹੀ ਲਿਆਵਾਂਗੇ।'

ਸੰਤ : ਓਏ ਪੰਦਰਾਂ ਤਾਰੀਕ ਕਿਸ ਨੂੰ ਔਣੀ ਹੈ। ਇਹ ਅੱਗ ਤਾਂ ਛੇਤੀ ਲਗਣ ਵਾਲੀ ਹੈ ਤੂੰ ਲਾਹੌਰ ਭਜਜਾ ਜਿਹੜਾ ਸਮਾਨ ਲਿਆ ਹੁੰਦਾ ਲੈਆ। ਉਹ ਲੜਕਾ ਸਤਿਗੁਰਾਂ ਤੇ ਪ੍ਰਤੀਤ ਰਖਦਾ ਸੀ ਉਸ ਕਿਹਾ ਜੋ ਸੰਤ ਕਹਿੰਦੇ ਹਨ ਠੀਕ ਹੀ ਹੈ। ਇਹ ਗਲ ਦਸ ਅਗਸਤ 1947 ਦੀਹੈ। ਹਰਦਿਆਲ ਸਿੰਘ ਲਹੌਰ ਚਲਾ ਗਿਆ ਜਾਕੇ ਵੇਖਿਆ ਛੁਰੇਬਾਜੀ ਹੁੰਦੀ ਹੈ। ਉਸ ਦੇ ਸਾਹਮਣੇ ਕਈ ਸਿਖ ਮੁਸਲਮਾਨਾਂ ਨੇ ਛੁਰੇ ਮਾਰ ਮਾਰ ਕੇ ਮਾਰ ਦਿਤੇ। ਉਸ ਨੇ ਟੈਕਸੀ ਲੈਕੇ ਝਟਪਟ ਆਪਣੀ ਦੁਕਾਨ ਸਾਹਮਣੇ ਖੜੀ ਕਰ ਕੇ ਜੋ ਖਾਸ ਖਾਸ ਸਮਾਨ ਟੈਕਸੀ ਵਿਚ ਰਖ ਹੋਇਆ ਸਤਿਗੁਰਾਂ ਨੂੰ ਯਾਦ ਕ੍ਰਦਾ ਹੋਇਆ ਸਟੇਸ਼ਨ ਤੇ ਆ ਗਿਆ। ਹਰਦਿਆਲ ਸਿੰਘ ਗਿਆਰਾਂ ਅਗਸਤ 1947 ਨੂੰ ਊਨੇ ਪਹੁੰਚ ਗਿਆ। ਜਦ ਉਸ ਆ ਕੇ ਦਸਿਆ ਕਿ ਆਹ ਹਾਲ ਹੋ ਗਿਆ ਹੈ ਤਾਂ ਸੰਤ ਉਸੇ ਵੇਲੇ ਹੀ ਮੰਡੀ ਵਲ ਨੂੰ ਤੁਰ ਪਏ। ਮੰਡੀ ਗਏ ਤਾਂ ਅਗੋਂ ਸਤਿਗੁਰੂ ਜੀ ਹਸ ਕੇ ਬੋਲੇ ਮਸਤਾਨਿਆ ਆ ਗਿਐਂ। ਮਸਤਾਨੇ ਕਿਹਾ ਹਾਂ ਗਰੀਬ ਜੀ ਤੁਹਾਡੀ ਕਿਰਪਾ ਅਨੁਸਾਰ ਪਹੁੰਚ ਗਿਆ ਹਾਂ।

ਇਕ ਦਿਨ ਸਤਿਗੁਰੂ ਜੀ ਮੌਜ ਵਿਚ ਖੜੇ ਸਨ ਜਿਹੜੀ ਦਰਿਆ ਤੋਂ ਚੜਦੇ ਵਲ ਪਹਾੜੀ ਹੈ ਉਧਰ ਨੂੰ ਦੇਖਦੇ ਹੋਏ ਬਚਨ ਕੀਤਾ 'ਚੱਕੀ ਚਲੀ ਹੈ, ਹੁਣ ਖਰਾਸ ਚਲਣੇ ਹਨ"।

ਸੰਤ ਪ੍ਰੀਤਮ ਸਿੰਘ ਪੱਦੀ ਵਾਲੇ ਨੂੰ ਆਖਿਆ, 'ਬੀਰ ਸਿੰਘ ਕਿਉਂ ਸਪ ਨੂੰ ਛੇੜ ਲਿਆ। ਇਹ ਤਾਂ ਸਤਿਗੁਰਾਂ ਨੇ ਤੰਬੂ ਦੀ ਰਾਖੀ ਕਰਨ ਲਈ ਭੇਜਿਆ ਹੈ। ਕਰਨ ਕਾਰਨ ਸਤਿਗੁਰੂ ਹੈ।' ਮੁੜ ਸੰਤਾਂ ਕਿਹਾ,

ਬੀਰ ਸਿੰਘ ਲੈ ਦਵਾਈ ਖਾਹ ਭਾਈ, ਸਤਿਗੁਰੂ ਜੀ ਭਲਾ ਕਰਨਗੇ। ਸਤਿਗੁਰੂ ਦੀ ਰਜਾ ਵਿਚ ਰਹਿਣਾ ਚਾਹੀਦਾ ਹੈ।' ਉਸੇ ਵੇਲੇ ਬੀਰ ਸਿੰਘ ਧੰਨ ਸਤਿਗੁਰੂ, ਧੰਨ ਸਤਿਗੁਰੂ ਕਹਿਕੇ ਕੰਮ ਕਰਨ।

ਇਕ ਦਿਨ ਸੰਤ ਤੰਬੂ ਵਿੱਚ ਬੈਠੇ ਸਨ। ਇੱਕ ਮੁੰਡਾ ਇਨ੍ਹਾਂ ਦੇ ਪਾਸ ਦੱਸਣ ਪੁਛਣ ਲਈ ਛਡਿਆ ਹੋਇਆ ਸੀ ਉਹ ਸੰਤਾਂ ਦਾ ਭਤੀਜਾ ਲਗਦਾ ਸੀ। ਉਸਨੂੰ ਬਾਬਨ ਕਹਿ ਕੇ ਪੁਕਾਰਦੇ ਸਨ। ਉਸਨੇ ਰੌਲਾ ਪਾਇਆ ਅਤੇ ਤੰਬੂ ਵਲ ਨੂੰ ਭਜਾ।

ਮਸਤਾਨਾ : ਕੀ ਗੱਲ ਹੈ ?

ਕਾਕਾ : ਔਹ ਬਾਂਦਰ ਆ ਗਏ ਹਨ।'

ਮਸਤਾਨਾ : ਕਿੱਥੇ ਕੁ ਹਨ ?

ਕਾਕਾ : ਬੌਲੀ (ਬ਼ਾਉਲੀ) ਤੇ ਬਾਂਦਰ ਆ ਗਏ ਹਨ।

ਇਹ ਸੁਣ ਕੇ ਮਸਤਾਨੇ ਨੇ ਅਰਦਾਸ ਕੀਤੀ 'ਗਰੀਬ ਨਿਵਾਜ਼ ਜੀ ਤੁਸੀਂ ਆਖਿਆ ਸੀ ਕਿ ਜਿਹੜਾ ਤੈਨੂੰ ਭੇਜਦਾ ਹੈ ਆਪੇ ਬਚਾਏਗਾ ਬਾਂਦਰ ਆ ਗਏ ਹਨ। ਕਛਹਿਰੇ ਵੀ ਸਿਖਾਂ ਦੇ ਲੈ ਜਾਣਗੇ, ਤੰਬੂ ਪਾੜ ਦੇਣਗੇ।' ਇਤਨੇ ਨੂੰ ਕਾਕਾ ਹਸ ਪਿਆ।

ਮਸਤਾਨਾ : ਕੀ ਗਲ ਹੈ ? ਕਾਕਾ, 'ਔਹ ਵੱਡੇ ਬਾਬਾ ਜੀ ਬਾਂਦਰਾਂ ਨੂੰ ਮਾਰ ਰਹੇ ਹਨ। ਅਤੇ ਬਾਂਦਰ ਚੀਕਾਂ ਮਾਰਦੇ ਭਜ ਗਏ ਹਨ।'

ਮਸਤਾਨਾ : 'ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਹੈ। ਧੰਨ ਸਤਿਗੁਰੂ ਜਗਜੀਤ ਸਿੰਘ ਜੀ ਹੈ। ਇੱਕੋ ਗਲ ਹੈ ਫਰਕ ਤਾਂ ਕੋਈ ਨਹੀਂ ਹੈ।' ਇਸ ਗਲ ਨੂੰ

ਦੇਖਕੇ ਸਾਰੀ ਸੰਗਤ ਕੰਮ ਕਰਨ ਵਾਲੀ ਹੈਰਾਨ ਹੋ ਗਈ ਕਿ ਮਸਤਾਨਾ ਅਗੇ ਨੂੰ ਵਧਿਆ ਸੀ ਬਾਂਦਰ ਇਕ ਦਮ ਭਜ ਗਏ। ਲੱਗੇ ਧੰਨ ਗੁਰੂ ਧੰਨ ਗੁਰੂ ਕਰਨ।

ਇੱਕ ਦਿਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੰਬੂ ਵਿੱਚ ਆ ਗਏ। ਸਿੱਖ ਕਹਿਣ ਲੱਗੇ.'ਸੱਚੇ ਪਾਤਸ਼ਾਹ ਮੀਂਹ ਬੱਦਲ ਹਟਾਓ ਤਾਂ ਚੀਲਾਂ ਕਟ ਹੁੰਦੀਆਂ ਹਨ।

ਸੱਚੇ ਪਾਤਸ਼ਾਹ : ਓ ਭਾਈ ਬੱਦਲ ਪੈਂਦੇ ਵਿੱਚ ਹੀ ਚੀਲਾਂ ਚੰਗੀਆਂ ਵੱਢ ਹੁੰਦੀਆਂ ਹਨ। ਧੁੱਪ ਵਿਚ ਕੰਮ ਨਹੀਂ ਹੋ ਸਕਦਾ।

ਸਿੱਖ : ਜੇਕਰ ਨਮੂਨੀਆ ਹੋ ਗਿਆ ਤਾਂ ਕਿਧਰ ਨੂੰ ਜਾਵਾਂਗੇ ?

ਸੱਚੇ ਪਾਤਸ਼ਾਹ : ਤੁਹਾਨੂੰ ਕੋਈ ਨਮੂਨੀਆ ਨਹੀਂ ਹੁੰਦਾ,ਜਾਓ ਲੱਕੜਾਂ ਕੱਟੋ। ਸਿੱਖ ਹੁਕਮ ਨਾ ਮੋੜਦੇ ਹੋਏ ਜਾ ਚੜੇ ਪਹਾੜੀ ਉਪਰ। ਸਤਿਗੁਰੂ ਜੀ ਪਲੰਗ ਤੇ ਬਿਰਾਜਮਾਨ ਹੋ ਗਏ। ਮਸਤਾਨਾ ਜੀ ਨੂੰ ਹੁਕਮ ਕੀਤਾ ਕਿ 'ਮਸਤਾਨਿਆ ਜਰਾਬਾਂ ਧੋ ਸੁਟ।' ਮਮਤਾਨਾ ਜੀ ਸਤ ਬਚਨ ਕਹਿਕੇ ਜੁਰਾਬਾਂ ਬਾਉਲੀ ਤੇ ਧੋਣ ਚਲਾ ਗਿਆ। ਜਦ ਸੰਤਾਂ ਨੇ ਜੁਰਾਬਾਂ ਨੂੰ ਸਾਬਣ ਲਾਣਾ ਸ਼ੁਰੂ ਕੀਤਾ ਅਤੇ ਧੋਕੇ ਸੁੱਕਣੇ ਪਾਈਆਂ ਤਾਂ ਇਵੇਂ ਮਾਲੂਮ ਹੋਇਆ ਕਿ ਜੁਰਾਬਾਂ ਦੇ ਸਰਾਣੇ ਦਿਸਣ ਲੱਗੇ। 'ਸੰਤ ਸੋਚਣ ਲੱਗੇ ਕਿ ਜੁਰਾਬਾਂ ਲਿਆ ਇਆ ਹਾਂ, ਸਰਾਣੇ ਕਿਵੇਂ ਬਣ ਗਏ।

ਪੰਜ ਮਿੰਟ ਵਿੱਚ ਹੀ ਕੜਾਕੇਦਾਰ ਧੁਪ ਹੋ ਗਈ ਤੇ ਇਵੇਂ ਹੋਇਆ ਕਿ ਬੱਦਲ ਦੇਖਣ ਵਿੱਚ ਹੀ ਨਾ ਨਜ਼ਰ ਆਵੇ।

ਸਤਿਗੁਰੂ ਜੀ : ਮਸਤਾਨਿਆ ਬਦਲ ਦਾ ਕੀ ਹਾਲ ਹੈ ?

ਮਸਤਾਨਾ : ਗਰੀਬ ਨਿਵਾਜ਼ ਜੀ ਬਦਲ ਤਾਂ ਦੇਖਣ ਵਿੱਚ ਵੀ ਨਜਰ ਨਹੀਂ ਆਉਂਦਾ। ਧੁਪ ਕੜਾਕੇਦਾਰ ਪੈ ਰਹੀ ਹੈ।'

ਸਿੱਖ : ਗਰੀਬ ਨਿਵਾਜ਼ ਜੀ ਹੁਣ ਤਾਂ ਕੰਮ ਨਹੀਂ ਕੀਤਾ ਜਾਂਦਾ। ਧੁਪ ਬਹੁਤ ਪੈਂਦੀ ਹੈ।

ਸਤਿਗੁਰੂ ਜੀ :'ਹੁਣ ਤਾਂ ਇੰਦਰ ਵੀ ਪਤਾ ਨਹੀਂ ਕਿਧਰ ਚਲਾ ਗਿਆ ਹੈ। ਬੜੀ ਦੇਰ ਤੱਕ ਇਸ ਤਰਾਂ ਹੀ ਚੋਜ ਕਰਦੇ ਰਹੇ। ਲਕੜਾਂ ਖਿਚ ਖਿਚ ਕੇ ਭੁਜੇ ਸੁਟਦੇ ਰਹੇ।

'ਹੁਣ ਤਾਂ ਇੰਦਰ ਨੇ ਵੀ ਸਾਡਾ ਚੇਤਾ ਭੁਲਾ ਦਿਤਾ ਹੈ।' ਬਸ ਇਹ ਬਚਨ ਕਰਨ ਦੀ ਦੇਰ ਸੀਕਿ ਇੰਦਰ ਨੇਆ ਘੇਰਾ ਪਾਇਆ। ਲਗੀਆਂ ਘਟਾਂ ਚੜ ਚੜ੍ਹ ਕੇ ਆਉਣ। ਮਾਨੋਂ ਦੇਵਤੇ ਫੁਲ ਬਰਸਾਉਣ ਲਗ ਪਏ। ਲੱਗਾ ਜ਼ੋਰ ਸ਼ੋਰ ਨਾਲ ਬਦਲ ਬਰਸਣ। ਮੂਸਲਾਧਾਰ ਬਾਰਸ਼ ਪਈ।

ਸਤਿਗੁਰੂ ਜੀ : 'ਲਓ ਭਈ ਹੁਣ ਸੜਕ ਵਿਚ ਲਕੜਾਂ ਜਾਣੀਆਂ ਸੌਖੀਆਂ ਹਨ। ਜਿਧਰ ਨੂੰ ਪਾਣੀ ਬਹੁਤਾ ਪੈਂਦਾ ਹੈ ਉਧਰ ਹੀ ਲਕੜਾਂ ਖਿਸਕਾ ਦਿਓ। ਸੜਕ ਵਿੱਚ ਲਕੜਾਂ ਦੇ ਢੇਰ ਲਗ ਗਏ।

ਸਤਿਗੁਰੂ ਜੀ : ਵੇਖਿਆਂ ਇੰਦਰ ਨੇ ਕਿੰਨਾ ਕੰਮ ਕੀਤਾ ਹੈ ?

ਸਿੱਖ ; ਗਰੀਬ ਨਿਵਾਜ਼ ਜੀ ਤੁਹਾਡੀ ਲੀਲ੍ਹਾ ਨੂੰ ਅਸੀਂ ਕੀ ਜਾਣ ਸਕਦੇ ਹਾਂ ?

ਇੱਕ ਦਿਨ ਮਸਤਾਨਾ ਜੀ ਦੇ ਦਿਲ ਵਿਚ ਆਈ ਕਿ ਸਿੱਖਾਂ ਨੂੰ ਪ੍ਰਸ਼ਾਦਾ ਤਿੰਨ ਵੇਲੇ ਦਿਆਂ ਕਰੀਏ ਤਾਂ ਕੰਮ ਚੰਗਾ ਕਰਨਗੇ। ਇਹ ਵੀ ਦਿਲ ਵਿੱਚ ਕਹਿਣ ਲਗੇ ਕਿ ਅੱਧਾ ਪੀਪਾ ਘਿਉ ਦਾ ਇੱਕ ਬੋਰੀ ਆਟੇ ਦੀ ਅੱਧੀ ਬੋਰੀ ਦਾਲ ਦੀ ਭੇਜ ਦੇਣ ਤਾਂ ਸਿਖਾਂ ਵਾਸਤੇ ਬੜਾ ਆਨੰਦ ਹੋਵੇਗਾ। ਬੱਸ ਸੰਤਾਂ ਦੇ ਮੂੰਹੋਂ ਨਿਕਲਣ ਦੀ ਦੇਰ ਸੀ ਕਿ ਬਾਬਾ ਜਗਜੀਤ ਸਿੰਘ ਨੇ ਮੋਟਰ ਲਿਆ ਖੜੀ ਕੀਤੀ। ਆਕੇ ਹੁਕਮ ਕੀਤਾ, ਮਸਤਾਨਿਆਂ ਇੱਕ ਬੋਰੀ ਆਟੇ ਦੀ ਅੱਧੀ ਬੋਰੀ ਦਾਲ ਦੀ ਇੱਕ ਪੀਪਾ ਘਿਉ ਦਾ ਸਤਿਗੁਰਾਂ ਭੇਜਿਆ ਹੈ। ਇਥੇ ਸਿੱਖਾਂ ਨੂੰ ਪ੍ਰਸ਼ਾਦਾ ਬਣਾਕੇ ਛਕਾਇਆ ਕਰ।'

ਸਤਿਗੁਰੂ ਜੀ : ਜੁਰਾਬਾਂ ਧੋ ਲਈਆਂ ?

ਮਸਤਾਨਾ ; ਗਰੀਬ ਨਿਵਾਜ਼ ਜੀ, ਜੁਰਾਬਾਂ ਤਾਂ ਮੇਰੇ ਹੱਥ ਨਹੀਂ ਆਈਆਂ ਉਹ ਤਾਂ ਦੋ ਸਰਾਣੇ ਧੋ ਹੋ ਗਏ ਹਨ।

ਸਤਿਗੁਰੂ ਜੀ : ਉਏ ਉਹ ਤਾਂ ਜੁਰਾਬਾਂ ਹਨ, ਲਿਆ ਜੁਰਾਬਾਂ ਪਾਈਏ।'

ਫੇਰ ਜਦ ਮਸਤਾਨਾ ਜੀ ਨੇ ਦੇਖਿਆ ਤਾਂ ਛੋਟੀਆਂ ਛੋਟੀਆਂ ਜੁਰਾਬਾਂ।

ਸਤਿਗੁਰੂ ਜੀ : ਜੁਰਾਬਾਂ ਤਾਂ ਹਨ ?

ਮਸਤਾਨਾ ਜੀ : ਗਰੀਬ ਨਿਵਾਜ਼ ਜੀ. ਮੈਨੂੰ ਤਾਂ ਕੋਈ ਪਤਾ ਨਹੀਂ ਲਗਦਾ।

ਸਤਿਗੁਰੂ ਜੀ : ਤੂੰ ਮਸਤਾਨਾ ਜੋ ਹੋਇਆ।

ਇਤਨੇ ਵਿੱਚ ਸਿੱਖ ਪਹਾੜੀ ਤੋਂ ਥਲੇ ਭਜੇ ਆਉਣ। ਤੰਬੂ ਵਿੱਚ ਕੋਈ ਨਾ ਵੜੇ। ਚੌਹੀ ਪਾਸੀਂ ਕਿਨਾਤਾਂ ਦੀ ਔਟ ਲੈ ਕੇ ਧੁੱਪ ਤੋਂ ਬਚਣ ਲਈ ਛਾਇਦਾਨਾਂ ਹੇਠ ਖੜੇ ਹੌਲੀ ਹੌਲੀ ਹਸਦੇ ਹਨ।

ਸਤਿਗੁਰੂ ਜੀ : 'ਇਹ ਮੁੰਡੇ ਉਪਰ ਕੰਮ ਨਹੀਂ ਕਰਦੇ।'

ਮਸਤਾਨਾ : ਗਰੀਬ ਨਿਵਾਜ਼ ਜੀ, ਧੁਪ ਤੋਂ ਡਰਦੇ ਸਭ ਆ ਗਏ ਹਨ।

ਸਤਿਗੁਰੂ ਜੀ (ਤੰਬੂ ਤੋਂ ਬਾਹਰ ਆਕੇ) : ਕਿਉਂ ਭਾਈ ਧੁਪ ਚੰਗੀ ਹੈ ਕਿ ਬਦਲ।

ਸਿੱਖ : ਗਰੀਬ ਨਿਵਾਜ਼ ਜੀ ਬਦਲ ਚੰਗਾ ਹੈ। ਧੁਪ ਨਹੀਂ ਚੰਗੀ।

ਸਤਿਗੁਰੂ ਜੀ : 'ਆਓ ਫਿਰ ਪਹਾੜੀ ਉਪਰ ਚਲੀਏ! ਤੁਹਾਡੇ ਨਾਲ ਅਸੀਂ ਮਦਦ ਕਰਦੇ ਹਾਂ।

ਸਿੱਖ : ਸਤਿਗੁਰੂ ਜੀ ਪਹਿਲਾਂ ਬਦਲ ਕਰ ਲਉ।

ਸਤਿਗੁਰੂ ਜੀ ਕੱਟੀਆਂ ਲਕੜਾਂ ਨੂੰ ਰੱਸੇ ਪਾ ਕੇ ਲਗੇ ਖਿਚਣ ਤੇ ਚੋਜ ਕਰਨ।

ਮਸਤਾਨਾ : 'ਗਰੀਬ ਨਿਵਾਜ਼ ਜੀ, ਕਿਤੇ ਲਾਗੇ ਹੀ ਸੁਣਦੇ ਸਓ ?
ਬਾਬਾ ਜੀ : ਸਤਿਗੁਰੂ ਜੀ ਨੇ ਹੁਕਮ ਲਾਇਆ ਅਸੀਂ ਲੈ ਆਏ ਹਾਂ ।'

ਮਸਤਾਨਾ ਲਗਾ ਗੁਰੂ ਗੁਰੂ ਕਰਨ । ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਜਿਥੇ ਵੀ ਕੋਈ ਜੀ ਬਚਨ ਕਰਦਾ ਹੈ। ਉੱਥੇ ਉਥੇ ਪੂਰਾ ਕਰਨ ਵਾਲੇ ਹਨ।

## ਵਰ ਪ੍ਰਾਪਤੀ

ਇਕ ਦਿਨ ਮਸਤਾਨਾ ਜੀ ਇਕ ਅੰਦਰ ਬੈਠੇ ਰੋਣ ਲਗੇ (ਬੈਰਾਗ ਵਿਚ ਆ ਕੇ) ਕਿ ਗਰੀਬ ਨਿਵਾਜ ਮੇਰਾ ਹੁਣ ਕੀ ਹਾਲ ਹੋਵੇਗਾ। ਮੈਂ ਨੌਕਰੀ ਵੀ ਛਡੀ, ਕਿਰਤ ਵੀ ਨਹੀਂ ਕਰ ਸਕਦਾ, ਨੇਤਰ ਵੀ ਨਹੀਂ ਕਿਵੇਂ ਜ਼ਿੰਦਗੀ ਦਾ ਗੁਜ਼ਾਰਾ ਹੋਵੇਗਾ ? ਇਤਨੇ ਨੂੰ ਸਤਿਗੁਰੂ ਜੀ ਸਾਹਮਣੇ ਆ ਦਰਸ਼ਨ ਦਿਤੇ ਤੇ ਕਹਿਣ ਲਗੇ :

'ਕਿਉਂ ਫਿਕਰ ਕਰਦਾ ਹੈ ? ਮੈਂ ਤੈਨੂੰ ਆਖਿਆ ਹੈ ਕਿ ਮੈਂ ਤੇਰੇ ਨਾਲ ਹਾਂ। ਦੇਖ ਤੇਰੇ 14 ਜਨਮ ਕੱਟੇ ਹਨ ਇਸੇ ਜਨਮ ਵਿੱਚ ਹੀ। ਤੂੰ ਕੋਈ ਫਿਕਰ ਨਾ ਕਰ। ਤੈਨੂੰ ਕਿਸੇ ਦੀ ਮੁਛੰਦਗੀ ਨਹੀਂ ਹੈ। ਤੇਰੇ ਖਰਚ ਦੀ ਕੋਈ ਕਮੀ ਨਹੀਂ ਰਹਿੰਦੀ ਤੇਰੇ ਮਗਰ ਮਗਰ ਮਾਇਆ ਫਿਰੇਗੀ।'

ਸਵੇਰੇ ਉਠਦਿਆਂ ਹੀ ਇਕ ਸਿੱਖ ਆਇਆ ਉਸਨੇ ਆ ਅਵਾਜ ਮਾਰੀ ਕਿ 'ਮਸਤਾਨਿਆ ਆਉ. ਸਤਿਗੁਰੂ ਜੀ ਰਾਇਪੁਰ ਡੱਬੇ ਆਏ ਹਨ ਦਰਸ਼ਨ ਕਰਨ ਚਲੀਏ। ਰਾਇਪੁਰ ਡੱਬੇ ਜਾਕੇ ਸਤਿਗੁਰਾਂ ਦੇ ਦਰਸ਼ਨ ਕੀਤੇ ਤਾਂ ਮਲੂਕ ਸਿੰਘ ਰਾਇਪੁਰ ਵਾਲਾ ਬਹੁਤ ਸਖਤ ਬੀਮਾਰ ਸੀ ਉਸਦੇ ਬਾਬਤ ਸੰਤਾਂ ਅਰਜ ਕੀਤੀ 'ਗਰੀਬ ਨਿਵਾਜ ਮਲੂਕ ਸਿੰਘ ਬੜਾ ਸ਼ਖਤ ਬੀਮਾਰ ਹੈ ਦਰਸ਼ਨ ਦਿਉ। ਸਤਿਗੁਰੂ ਜੀ ਸਾਧ ਸੰਗਤ ਦੇ ਘਰੀਂ ਚਰਨ ਪਾਉਂਦੇ ਹੋਏ ਮਲੂਕ ਸਿੰਘ ਦੇ ਘਰ ਵੀ ਆਏ ਦਰਸ਼ਨ ਦੇਕੇ ਬਾਹਰ ਨਿਕਲੇ। ਸੂਬਾ

ਸਹੀਆ ਸਿੰਘ ਸਤਿਗੁਰਾਂ ਦੇ ਚਰਨਾਂ ਵਿਚ ਅਰਜ ਕੀਤੀ ਜੀ ਗਰੀਬ ਨਿਵਾਜ ਇਹ ਸਿਖ ਚੰਗੇ ਖਾਨਦਾਨ ਦਾ ਹੈ ਪਰ ਨਾ ਇਹ ਛਪੜ ਦੇਖਦਾ ਹੈ ਨਾ ਵਾੜ ਦੇਖਦਾ ਹੈ, ਸਿਧਾ ਹੀ ਤੁਰਿਆਂ ਜਾਂਦਾ ਹੈ। ਐਸੀ ਬਿਰਤੀ ਹੋ ਗਈ ਹੈ। ਸਤਿਗੁਰੂ ਜੀ ਹੱਸ ਪਏ ਤੇ ਆਖਣ ਲਗੇ :

ਸਹੀਆ ਸਿੰਘ ਇਹ ਤਾਂ ਸਾਡਾ ਐਰੋਪਲੇਨ (Aeroplane) ਹੈ ਇਸਨੂੰ ਛੱਪੜਾਂ,ਵਾੜਾਂ ਨਾਲ ਕੀ ਤਲਕ ਹੈ। ਦੇਖ ਤਾਂ ਇਸਦਾ ਪੈਰ ਜਮੀਨ ਨਾਲ ਨਹੀ ਲਗਦਾ ਹੈ ? ਇਸਦਾ ਸਾਨੂੰ ਬਹੁਤ ਖਿਆਲ ਰਹਿੰਦਾ ਹੈ। ਇਹ ਤਾਂ ਸ਼ੇਰ ਪਿੰਜਰੇ ਵਿੱਚ ਪਾਇਆ ਹੋਇਆ ਹੈ। ਇਸਨੂੰ ਇਥੇ ਹੀ 14 ਜਨਮਾਂ ਵਿੱਚੋਂ ਕਢਿਆ ਹੈ।' ਸੂਬਾ ਜੀ ਚਰਨਾਂ ਵਿੱਚ ਡਿਗ ਪਏ ਤੇ ਕਹਿਣ ਲਗੇ ਤੇਰੀਆਂ ਤੂੰ ਹੀ ਜਾਣਦਾ ਹੈ।

## ਸੰਤ ਨਗਰ ਦਾ ਪਹਿਲਾ ਹੋਲਾ

ਸੰਤ ਜੀ ਮੰਡੀ ਤੋਂ ਸੰਤ ਨਗਰ ਦਾ ਹੋਲਾ ਦੇਖਣ ਲਈ ਗਏ। ਮੰਡੀ ਤੋਂ ਲੁਧਿਆਣੇ ਆਕੇ ਬਠਿੰਡੇ ਦਾ ਟਿਕਟ ਲਿਆ, ਕਿਉਂਕਿ ਬਠਿੰਡੇ ਤਕ ਹੀ ਕਿਰਾਇਆ ਕੋਲ ਸੀ। ਸਭ ਨੂੰ ਕਹਿ ਦਿਤਾ ਕਿ ਭਾਈ ਸਾਡੇ ਪਾਸ ਤਾ ਕਿਰਾਇਆ ਬਠਿੰਡੇ ਤਕ ਦਾ ਹੈ। ਸਾਰੇ ਕਹਿਣ ਲਗੇ ਅਗੇ ਕਿਰਾਇਆ ਅਸੀਂ ਲਾ ਦੇਵਾਂਗੇ। ਬਠਿੰਡੇ ਜਾਕੇ ਕਿਸੇ ਨੂੰ ਯਾਦ ਨਾ ਰਿਹਾ ਤੇ ਸਿਰਸੇ ਵਾਲੇ ਗੱਡੀ ਤੇ ਸਵਾਰ ਹੋ ਗਏ। ਗੱਡੀ ਵਿੱਚ ਸੰਤਾਂ ਨੂੰ ਟੀ. ਟੀ, ਨੇ ਆ ਫੜਿਆ।

ਟੀ. ਟੀ. : 'ਟਿਕਟ'

ਸੰਤ : 'ਸਾਡਾ ਟਿਕਟ ਕਿਸੇ ਪਾਸ ਹੈ।' ਟੀ' ਟੀ. ਦੂਸਰੀ ਵੇਰਾਂ ਆਇਆ ਤੇ ਕਹਿਣ ਲਗਾ, 'ਤੇਰਾ ਟਿਕਟ ਕਿਸੇ ਪਾਸ ਨਹੀਂ ਹੈ, ਤੂੰ ਖੁਲੇ ਡੱਬੇ ਵਿੱਚ ਚਲ।' ਉਹ ਡੱਬਾ ਪੁਲਿਸ ਦਾ ਸੀ। ਸੰਤਾਂ ਨੂੰ ਉਸ ਡੱਬੇ ਵੱਲ ਲੈ ਗਏ।

ਸੰਤਾਂ ਪਾਸ ਸਾਧ ਸੰਗਤ ਦੀ ਮਾਇਆ ਲੰਗਰ ਵਾਸਤੇ ਸੀ। ਉਸ ਵਿਚੋਂ ਪੈਸਾ ਨਹੀਂ ਖਰਚਦੇ ਸੀ। ਟੀ. ਟੀ. ਨੇ ਤਲਾਸ਼ੀ ਕੀਤੀ। ਕਾਪੀ ਵਿਚ ਜਿਹੜੀ ਮਾਇਆ ਸੀ। ਟੀ. ਟੀ. ਨੂੰ ਕੋਈ ਪਤਾ ਨਹੀਂ ਲਗਾ ਕਿ ਮਾਇਆ ਕਿਥੇ ਹੈ? ਪਹਿਲਾਂ ਕਹਿ ਦਿਤਾ ਕਿ ਇਹ ਕਾਪੀ ਹੈ, ਇਸ ਵਿੱਚ ਮਾਇਆ ਹੈ। ਟੀ. ਟੀ. ਨੇ ਕਾਪੀ ਦੇਖੀ ਤਾਂ ਮਾਇਆ ਨਹੀਂ ਮਿਲੀ ਤੇ ਕਿਹਾ ਇਸ ਵਿਚ ਤੇਰਾ ਕੋਈ ਪੈਸਾ ਨਹੀਂ ਹੈ। ਸੰਤਾਂ ਨੇ ਫਿਕਰ ਵਿਚ ਕਾਪੀ ਦੇਖਣੀ ਸ਼ੁਰੂ ਕਰ ਦਿਤੀ ਕਿ ਪੈਸੇ ਕਢ ਨਾ ਲਏ ਹੋਣ ਤਾਂ ਸਤਿਗੁਰਾਂ ਨੇ ਡੱਬੇ ਦੀ ਖਿੜਕੀ ਵਿਚ ਖੜਕੇ ਕਿਹਾ, 'ਮਸਤਾਨਿਆ ਕਾਪੀ ਬੋਝੇ ਵਿਚ ਪਾ ਲੈ ਸਾਰੇ ਰੁਪਏ ਵਿਚ ਹੀ ਹਨ।' ਜਦ ਸਤਿਗੁਰਾਂ ਦਾ ਇਹ ਬਚਨ ਸੁਣਿਆਂ ਤਾਂ ਸੰਤ ਮਸਤੀ ਵਿਚ ਆ ਗਏ ਤਾਂ ਲਗੇ ਟੀ. ਟੀ, ਨੂੰ ਚੁਕਕੇ ਡੱਬੇ ਵਿਚ ਘੁਮਾਉਣ। ਇਸ ਤਰਾਂ ਘੁਮਾਉਣ ਨਾਲ ਟੀ.ਟੀ. ਦਾ ਸਿਰ ਛੱਤ ਨਾਲ ਲਗੀ ਬੱਤੀ ਵਿਚ ਜਾ ਵਜਾ। ਉਸਦੇ ਸਿਰ ਵਿਚ ਗਲੀ ਹੋ ਗਈ। ਲਗਾ ਰੌਲਾ ਪਾਉਣ। 'ਛਡ ਦਿਓ ਮੇਰਾ ਭਲਾ ਹੋ ਗਿਆ।' ਲਗਾ ਸਿਰ ਵਿਚੋਂ ਲਹੂ ਵੱਗਣ। ਟੀ. ਟੀ. ਨੇ ਅੱਠ ਆਨੇ ਕੁਲੀ ਨੂੰ ਦੇ ਕੇ ਸੰਤਾਂ ਨੂੰ ਤਲਵਾੜੇ ਦਾ ਟਿਕਟ ਲੈ ਦਿਤਾ ਤੇ ਨਾਲੇ ਪੈਰੀ ਹਥ ਲਾਇਆ ਕਿ ਤੁਸੀਂ ਸੰਤ ਜੀ ਮੇਰਾ ਭਲਾ ਕਰ ਦਿਤਾ ਹੈ।

ਸੰਤ ਤਲਵਾੜੇ ਉਤਰਕੇ ਲਗੇ ਅਗੇ ਅਗੇ ਤੁਰਨ ਤਾਂ ਕਿ ਕਿਸੇ ਨੂੰ ਪਤਾਨਾ ਲਗ ਜਾਵੇ ਕਿ ਮੇਰੀ ਤਲਾਸ਼ੀ ਹੋਈ ਹੈ। ਅਗੋਂ ਲੋਕਾਂ ਨੇ ਰੌਲਾ ਪਾ ਦਿਤਾ ਕਿ ਨਾਲੀ ਬੜੀ ਚੜ੍ਹੀ ਹੋਈ ਹੈ। ਸੰਤਾਂ ਨੂੰ ਦਿਸਦਾ ਤਾਂ ਅਗੇਹੀ ਘੱਟ ਸੀ ਤੇ ਲਗੇ ਅਰਦਾਸ ਕਰਨ। ਪਤਾ ਹੀ ਤਦ ਲਗਾ ਜਦ ਸੁੱਕੇ ਸੁੱਕੇ ਲੰਘ ਗਏ। ਸੰਤਾਂ ਨੂੰ ਪਤਾ ਹੀ ਨਹੀ ਲਗਾ ਕਿ ਨਾਲੀ ਕਿਥੇ ਰਹੀ ਹੈ। ਜਾ ਸਤਿ ਗੁਰਾਂ ਨੂੰ ਮਥਾ ਟੇਕਿਆ। ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਨਾਲ ਬਚਨ ਬਿਲਾਸ ਕਰ ਰਹੇ ਸਨ। ਸੰਤਾਂ ਨੇ ਜਿਹੜੀ ਮਾਇਆ ਸਾਧ ਸੰਗਤ ਦੀ ਸੀ ਲੰਗਰ ਵਾਸਤੇ ਅਗੇ ਰੱਖ ਮਥਾ ਟੇਕਿਆ। ਸਤਿਗੁਰਾਂ ਨੇ ਮਸਤਾਨੇ ਦੇ ਮੂੰਹ

ਉੱਤੇ ਪਿਆਰ ਨਾਲ ਚੰਡ ਮਾਰੀ ਤੇ ਕਿਹਾ, 'ਤੂੰ ਸਾਨੂੰ ਬਦਨਾਮ ਕਰਦਾ ਹੈ ਬਿਨਾਂ ਟਿਕਟ ਗੱਡੀ ਤੇ ਚੜ੍ਹਕੇ ? ਸੰਤ ਹੱਸ ਕੇ ਬੋਲੇ, 'ਮੇਰੀਆਂ ਕਿਹੜੀਆਂ ਮਿਲਾਂ ਚਲਦੀਆਂ ਹਨ ?

ਸਤਿਗੁਰੂ ਜੀ : ਆਹ ਜਿਹੜੀ ਮਾਇਆ ਲਿਆਕੇ ਸਾਨੂੰ ਦਿਤੀ ਹੈ, ਇਸ ਵਿਚੋਂ ਖਰਚ ਕਰ ਲੈਂਦੇ।

ਮਸਤਾਨਾ : 'ਇਹ ਮਾਇਆ ਤਾਂ ਗਰੀਬਾਂ ਤੋਂ ਆਈ ਹੈ ਤੁਹਾਡੇ ਲੰਗਰ ਵਾਸਤੇ। ਬੀ ਬੀਜਣ ਵਾਸਤੇ। ਮੈਂ ਇਹ ਬੁਚੜਾਂ ਨੂੰ ਦੇ ਦਿਆ ? ਸਤਿਗੁਰਾਂ ਨੇ ਖੁਸ਼ ਹੋ ਕੇ ਬਚਨ ਕੀਤਾ : ਮਸਤਾਨਿਆ ਹੱਥ ਤੇਰਾ ਤੇ ਖੀਸਾ ਮੇਰਾ ਮਾਇਆ ਦਾ ਕੋਈ ਘਾਟਾ ਨਹੀਂ ਰਹੇਗਾ।

## ਅੰਬ ਚੂਪਣੇ

ਇੱਕ ਵੇਰੀ ਐਰੋਪਲੇਨ ਜੀ ਭਾਈ ਦਰਸ਼ਨ ਸਿੰਘ ਜੀ ਦੇ ਪਿੰਡ ਡੱਲੇਵਾਲ (ਜੋ ਕਿ ਰਿਆਣੇ ਦੇ ਕੋਲ ਗੜ੍ਹਦੀਵਾਲ ਰੋਡ ਤੇ ਹੈ) ਗਏ। ਅੰਬਾਂ ਦਾ ਮੌਕਾ ਸੀ। ਭਾਈ ਦਰਸ਼ਨ ਸਿੰਘ ਜੀ ਨੇ ਅੰਬਾਂ ਤੋਂ ਅੰਬ ਲਾਹੇ ਅਤੇ ਸੰਤਾਂ ਨੂੰ ਛਕਾਉਣੇ ਸ਼ੁਰੂ ਕੀਤੇ। ਇਹ ਖਰਬੂਜਾ ਅੰਬ ਸੀ। ਇਹ ਛਕਦਿਆਂ ਸੰਤਾਂ ਆਖਿਆ ਕਿ, 'ਭਾਈ ਦਰਸ਼ਨ ਸਿੰਘ ਅੰਬ ਬਹੁਤ ਵਧੀਆ ਹੈ।'
ਦਰਸ਼ਨ ਸਿੰਘ : ਇਹ ਅੰਬ ਹੁਣੇ ਹੀ ਮਿਲਣੇ ਹਨ। ਅੱਗੇ ਲਈ ਇਹ ਅੰਬ ਨਹੀਂ ਮਿਲਣੇ।

ਸੰਤ ; ਕਿਉਂ ਇਹ ਅੰਬ ਵੱਢ ਦੇਣਾ ਹੈ ?
ਦਰਸ਼ਨ ਸਿੰਘ ; 'ਨਹੀਂ ਇਹ ਵੱਢਣਾ ਨਹੀਂ ਹੈ, ਉਹ ਪਿਛੇ ਪਿਤੰਦਰ ਆਉਂਦਾ ਹੈ ਇਸਨੂੰ ਲਿਜਾਣ ਵਾਲਾ।' ਸੰਤ (ਆਲੇ ਦੁਆਲੇ ਦੇਖਕੇ) ਦੱਸ ਕਿਹੜਾ ਪਿਤੰਦਰ, ਉਸਨੂੰ ਮੈਂ ਬੰਦਾ ਬਣਾਵਾਂ, ਇਹ ਅੰਬ ਢਾਹੁਣ ਲਈ

ਆਉਂਦਾ ਹੈ ? ਭਾਈ ਦਰਸ਼ਨ ਸਿੰਘ ਸੰਤਾਂ ਨੂੰ ਲੈ ਫੜ ਤੁਰਿਆ। ਇੱਕ ਰੌਅ ਵਗਦਾ ਸੀ, ਉਸ ਧਰਤੀ ਨੂੰ ਢਾਹ ਲਾਈ ਹੋਈ ਸੀ। ਸੰਤਾਂ ਨੂੰ ਉਸ ਰੌਂ ਦੇ ਲਾਗੇ ਜਾ ਖੜਾ ਕੀਤਾ। ਆਹ ਪਿਤੰਦਰ ਹੈ। ਸੰਤਾਂ ਦੀ ਨਜ਼ਰ ਕਮਜੋਰ ਹੋਣ ਕਰਕੇ ਕਿਹਾ ਮੈਨੂੰ ਦੱਸ ਖਾਂ ਕਿਹੜਾ ਹੈ ? ਉਸਨੇ ਜਾ ਪਾਣੀ ਵਿੱਚ ਖੜਾ ਕੀਤਾ। ਸੰਤਾਂ ਨੇ ਅਰਦਾਸ ਕੀਤੀ ਅਤੇ ਕਿਹਾ, 'ਭਾਈ ਤੂੰ ਵੀ ਭੈਅ ਵਿਚ ਰਹਿ। ਇਹ ਸਾਧ ਸੰਗਤ ਵਾਸਤੇ ਬਾਗ ਹੈ। ਤੂੰ ਕਿਸੇ ਹੋਰ ਪਾਸੇ ਚਲਾ ਜਾ। ਇਸ ਜਮੀਨ ਨੂੰ ਛੱਡ ਦੇਹ।' ਉਹ ਰੌਅ ਜਿਸਨੂੰ ਚੋ ਕਹਿੰਦੇ ਸਨ ਤਕਰੀਬਨ ਦੋ ਤਿੰਨ ਫਰਲਾਂਗ ਪਿੱਛੇ ਜਾਕੇ ਵਗਣ ਲਗ ਪਿਆ। ਸੰਤਾਂ ਕਿਹਾ, 'ਇਥੇ ਕੁਟੀਆ ਪਾ ਦਿਓ ਤਾਂ ਕੇ ਸਾਧੂ ਆ ਕੇ ਅੰਬ ਚੂਪਿਆ ਕਰਨ ਹੁਣ ਤਕ ਉਹ ਬਾਗ ਕਾਇਮ ਹੈ।

ਇੱਕ ਦਿਨ ਸੰਤ ਜੀ ਦਰਸ਼ਨ ਸਿੰਘ ਤੇ ਹਰਨਾਮ ਸਿੰਘ ਦੇ ਘਰ ਬੈਠਕੇ ਅੰਬ ਚੂਪਦੇ ਸਨ। ਦਰਸ਼ਨ ਸਿੰਘ ਦੀ ਭਤੀਜੀ ਨੂੰ ਖੰਗ ਸੀ। ਸੰਤਾਂ ਨੇ ਇੱਕ ਮਿੱਠੀ ਚਟਣੀ ਬਣਾਕੇ ਦਿਤੀ ਖੰਗ ਦੂਰ ਕਰਨ ਲਈ। ਉੱਥੇ ਇੱਕ ਨਿਹੰਗ ਆ ਗਿਆ। ਸੰਤਾਂ ਕਿਹਾ ਭਾਈ ਨਿਹੰਗਾਂ ਨੂੰ ਮਾਟਾ ਛਕਾਉ ਅਤੇ ਅਸੀਂ ਕੱਚੀ ਲੱਸੀ ਬਣਾਕੇ ਪੀਏ।' ਦਰਸ਼ਨ ਸਿੰਘ ਦਾ ਵੱਡਾ ਭਰਾ ਪੂਰਨ ਸਿੰਘ ਜੋ ਕਿ ਸੰਤ ਹਰਨਾਮ ਸਿੰਘ ਤੋਂ ਵੱਡਾ ਹੈ, ਉਸਨੇ ਇਕ ਬੜਾ ਸਾਰਾ ਪਤੀਲਾ ਸ਼ਰਾਰਤ ਨਾਲ ਭਰਕੇ ਕਾੜ੍ਹਾ ਜਿਹਾ ਬਣਾ ਲਿਆ। ਉਹ ਨਾਮਧਾਰੀ ਪੰਥ ਦੇ ਬਹੁਤ ਖਿਲਾਫ ਸੀ। ਚੁਕ ਕੇ ਲੈ ਆਇਆ ਤੇ ਕਹਿਣ ਲਗਾ, 'ਲੈ ਮਸਤਾਨਿਆ ਪੀ ਫੜ ਗਲਾਸ।'

ਮਸਤਾਨਾ : 'ਇਹ ਨਿਹੰਗ ਨੂੰ ਪਿਲਾਉ ਭਾਈ।'

ਪੂਰਨ ਸਿੰਘ : ਇਹ ਤੈਨੂੰ ਪੀਣਾਂ ਪੈਣਾ ਹੈ ਸਾਰਾ, ਨਾਲੇ ਦੇਖਾਂ ਤੇਰਾ ਸਤਿ ਗੁਰੂ ਰਾਮ ਸਿੰਘ।' ਇਹ ਬਚਨ ਸੁਣਕੇ ਸੰਤ ਸੂਤਰ ਵਿਚ ਹੋ ਗਏ ਤੇ ਫੜ ਲਿਆ ਗਲਾਸ। ਉਹ ਪਾਈ ਗਿਆ, ਸਤ ਪੀਵੀ ਗਏ। ਸੜ੍ਹਦਾ ਬਲਦਾ

ਕਾੜ੍ਹਾ ਪੰਦਰਾਂ ਸੋਲਾਂ ਗਲਾਸ ਸਭ ਪੀ ਗਏ। ਜਦ ਕੇਵਲ ਇਕ ਗਲਾਸ ਰਹਿ ਗਿਆ ਤਾਂ ਉਹ ਬਾਕੀ ਦਾ ਕਾੜ੍ਹਾ ਲੈ ਜਾਣ ਲਗਾ।

ਸੰਤ ਕਿਹਾ : ਇਹ ਕਿਧਰ ਲੈ ਚਲਿਐ ? ਉਸਨੇ ਇਹ ਵੀ ਪਾਕੇ ਪਤੀਲਾ ਖਾਲੀ ਕਰ ਦਿਤਾ। ਸੰਤਾਂ ਨੇ ਦਰਸ਼ਨ ਸਿੰਘ ਨੂੰ ਕਿਹਾ, 'ਲਿਆ ਭਾਈ ਕੱਚੀ ਲੱਸੀ ਪੀ ਲਈਏ।'
ਪੂਰਨ ਸੰਘ ਨੇ ਕਿਹਾ ਇਸਨੂੰ ਨਥੋਂ ਫੜਕੇ ਲੈ ਜਾਓ ਛੱਪੜ ਵਿਚ ਇਹ ਹੁਣ ਮਰਨ ਨੂੰ ਫਿਰਦਾ ਹੈ ਅੰਦਰ ਸਾੜ ਪੈ ਗਿਆ ਹੈ।'

ਨਿਹੰਗ : ਕਿਉਂ ਛੇੜ ਲਿਆ ਓਏ ਮਸਤਾਨੇ ਨੂੰ ? ਇਹ ਐਵੇਂ ਨਹੀਂ ਫਿਰ ਦਾ। ਇਸਦੇ ਸਿਰ ਤੇ ਕਿਸੇ ਦਾ ਪਹਿਰਾ ਹੈ। ਉਹ ਦੇਖ ਸਤਿਗੁਰੂ ਰਾਮ ਸਿੰਘ ਜੀ ਖੜੇ। ਪੂਰਨ ਸਿੰਘ ਡਰਦਾ ਹੋਇਆ ਨਿਹੰਗ ਦੇ ਪੈਰੀ ਪੈਣ ਲਗ ਪਿਆ। ਨਿਹੰਗ ਨੇ ਕਿਹਾ, ਉਸੇ ਪਿਤੰਦਰ ਕੋਲ ਜਾਹ ਜਿਸਨੂੰ ਛੇੜ ਬੈਠਾ ਹੈ।' ਸੰਤ ਹਰਨਾਮ ਸਿੰਘ ਅਤੇ ਦਰਸ਼ਨ ਸਿੰਘ ਉਦੋਂ ਅਜੇ ਬੱਚੇ ਹੀ ਸਨ। ਇਸ ਗਲ ਨੂੰ 40 ਕੁ ਸਾਲ ਹੋ ਗਏ ਹਨ। ਆਖਣ ਲਗੇ ਚਲੋ ਸੰਤ ਜੀ ਜਲਵਰਤ ਲਈਏ। ਪੂਰਨ ਸਿੰਘ ਨਿਹੰਗ ਦਾ ਬਚਨ ਸੁਣਕੇ ਮਸਤਾਨੇ ਪਾਸ ਗਿਆ ਤੇ ਕਹਿਣ ਲਗਾ ਬਖਸ਼ੋ ਜੀ। ਸੰਤਾਂ ਕਿਹਾ, 'ਦਾੜ੍ਹੀ ਖੋਲ ਕੇ ਕਹਿ ਧੰਨ ਸਤਿਗੁਰੂ ਰਾਮ ਸਿੰਘ।' ਹਰਨਾਮ ਸਿੰਘ ਹੋਰਾਂ ਕਿਹਾ ਚਲੋ ਜਲ ਵਰਤੀਏ। ਦੁਨੀਆ ਆਮ ਇਕੱਠੀ ਹੋ ਗਈ ਕਿ ਸਾਧ ਮਰ ਚਲਿਆ ਹੈ।

ਸੰਤ ; ਇਹ ਹੁਣ ਪੂਰਨ ਸਿੰਘ ਨੂੰ ਹੀ ਸਾਰਾ ਮੂਤਰ ਆਇਆ ਹੈ। ਜਿਨਾਂ ਜਲ ਸ਼ਹੀਦਾਂ ਪੀਤਾ ਹੈ। ਇਹ ਹੁਣ ਇਸਦੇ ਰਾਹੀਂ ਹੀ ਨਿਕਲੇਗਾ। ਬਸ ਕੀ ਸੀ ਸਾਰੀ ਰਾਤ ਇਕ ਬੰਨੇ ਤੇ ਬੈਠਕੇ ਮੂਤਦਾ ਹੀ ਰਿਹਾ। ਜੋੜਾਂ ਵਿਚ ਦਰਦ ਠਹਿਰ ਗਿਆ। ਕਈ ਸਾਲ ਦਰਦ ਰਿਹਾ।

ਇਕ ਦਿਨ ਮਸਤਾਨਾ ਜੀ ਮਸਤੀ ਵਿਚ ਬੈਠੇ ਹਨ। ਪੂਰਨ

ਸਿੰਘ ਦੀ ਭੈਣ ਈਸ਼ਰ ਕੌਰ ਜਿਹੜੀ ਜਵੰਦ ਸਿੰਘ ਸ਼ਹੀਦ ਦੇ ਘਰ ਗੌਂਦਪੁਰ ਵਿਆਹੀ ਹੋਈ ਹੈ ਉਹ ਆਪਣੇ ਭਰਾ ਪੂਰਨ ਸਿੰਘ ਨੂੰ ਲੈ ਕੇ ਆ ਗਈ। ਕਹਿਣ ਲਗੀ, 'ਸੰਤ ਜੀ ਇਸਤੇ ਕਿਰਪਾ ਕਰੋ। ਇਸ ਨੂੰ ਦਵਾਈ ਕੋਈ ਨਹੀਂ ਲਗਦੀ।' ਜਿਹੜੇ ਗੁਰੂ ਵਾਲੇ ਹੁੰਦੇ ਹਨ ਉਹ ਦਇਆਵਾਨ ਹੁੰਦੇ ਹਨ। ਮਸਤਾਨਾ ਜੀ ਨੇ ਕਿਹਾ, 'ਸਤਿਗੁਰੂ ਪ੍ਰਤਾਪ ਸਿੰਘ ਜੀ ਹੁਸ਼ਿਆਰਪੁਰ ਆਉਣਗੇ, ਉਨ੍ਹਾਂ ਅਗੇ ਜਾਕੇ ਅਰਜ ਕਰ ਤੇਰਾ ਭਲਾ ਹੋ ਜਾਵੇਗਾ।'

ਪੂਰਨ ਸਿੰਘ ਨੇ ਇਸੇ ਤਰਾਂ ਹੀ ਕੀਤੀ। ਸ਼ਾਮ ਦੇ ਦੀਵਾਨ ਵਿਚ ਅਰਜ਼ ਕੀਤੀ। 'ਮੇਰੇ ਗੋਡੇ ਦੁਖਦੇ ਹਨ।'

ਸਤਿਗੁਰੂ ਜੀ : 'ਸਾਡਾ ਵੀ ਗੋਡਾ ਦੁਖਦਾ ਹੈ। ਭਾਈ ਅਸੀਂ ਕੀ ਕਰੀਏ।'

ਦੂਸਰੇ ਦਿਨ ਅੰਮ੍ਰਿਤ ਵੇਲੇ ਆਸਾ ਦੀ ਵਾਰ ਤੋਂ ਬਾਦ ਸਤਿਗੁਰੂ ਜੀ ਪਜਾਮਾ ਪਾ ਰਹੇ ਸਨ ਇਹ ਫਿਰ ਜਾ ਖੜ੍ਹਾ ਹੋਇਆ।

'ਗਰੀਬ ਨਿਵਾਜ ਜੀ ਮੇਰੇ ਗੋਡਿਆਂ ਵਿਚ ਦਰਦ ਹੈ।'

ਸਤਿਗੁਰੂ ਜੀ ਮੁਸ਼ਕਰਾ ਕੇ ਕਹਿਣ ਲਗੇ : ਚੰਗਾ ਭਾਈ ਅਜ ਤੋਂ ਸਾਧਾਂ ਨਾਲ ਟੱਕਰ ਨਾ ਲਵੀਂ। ਸਾਧ ਕਿਸੇ ਦੇ ਫੇਰਿਆ ਹੀ ਫਿਰਦੇ ਹਨ, ਜਾ ਭਜਨ ਕਰਿਆ ਕਰ ਤੇ ਕੇਸੀ ਇਸ਼ਨਾਨ ਕਰ।' ਉਹ ਠੀਕ ਹੋ ਗਿਆ।

— ਹਰਦੇਵ ਸਿੰਘ —

# ਐਰੋਪਲੇਨ ਦੀਆਂ ਕਥਾਵਾਂ

ਸਿਆਣੇ ਕਹਿੰਦੇ ਹਨ ਕਿ ਮਨੁੱਖ ਦਾ ਜੀਵਨ ਇਸ ਤਰਾਂ ਦਾ ਹੋਵੇ ਜਿਵੇ ਸੂਰਜ, ਜਿਹੜਾ ਆਪਣੇ ਪ੍ਰਕਾਸ਼ ਤੋਂ ਕੋਈ ਲਾਭ ਨਹੀਂ ਲੈਂਦਾ, ਸਗੋਂ ਬਾਕੀ ਸੰਸਾਰ ਉਸ ਨਾਲ ਜਿਉਂਦਾ ਹੈ, ਜਿਵੇਂ ਫੁਲ ਆਪਣੀ ਖੁਸ਼ਬੂ ਲੋਕਾਂ ਨੂੰ ਵੰਡਦਾ ਹੈ ਜਿਵੇਂ ਮੋਮਬੱਤੀ ਜਿਹੜੀ ਆਪ ਸੜਦੀ ਹੈ ਅਤੇ ਚਾਨਣ

ਦੂਸਰਿਆਂ ਨੂੰ ਕਰਦੀ ਹੈ, ਜਿਵੇਂ ਚੰਨ ਰਸ਼ਨੀ ਸੂਰਜ ਪਾਸੋਂ ਲੈਂਦਾ ਹੈ, ਪਰ ਕਾਲੀ ਰਾਤ ਵਿਚ ਚਾਨਣ ਵੰਡਦਾ ਹੈ; ਜਿਵੇ ਛਤਰੀ ਜਿਹੜੀ ਮੀਂਹ ਧੁੱਪ ਆਪ ਸਹਾਰਦੀ ਹੈ, ਪਰ ਮਨੁੱਖਾਂ ਨੂੰ ਧੁੱਪ ਅਥਵਾ ਮੀਂਹ ਤੋਂ ਬਚਾਂਦੀ ਹੈ। ਇਸੇ ਤਰਾਂ ਮਸਤਾਨਾਂ ਐਰੋਪਲੇਨ ਨੇ ਆਪਣਾ ਜੀਵਨ ਵਰਤਾਇਆ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਅਥਵਾ ਸਤਿਗੁਰੂ ਜਗਜੀਤ ਸਿੰਘ ਜੀਦੇ ਚਰਨਾਂ ਵਿੱਚ ਅਰਜ ਕਰ ਅੜਿਆਂ ਥੁੜਿਆਂ ਦੀਆਂ ਕਾਮਨਾਵਾਂ ਪੂਰੀਆ ਕੀਤੀਆਂ ਹਨ, ਭੁੱਲੇ ਹੋਏ ਲੋਕਾਂ ਨੂੰ ਸਤਿਗੁਰਾਂ ਦੇ ਲੜ ਲਾਇਆ ਹੈ, ਉਨ੍ਹਾਂ ਨੂੰ ਨਾਮ ਜਪਣ ਦੀ ਪ੍ਰੇਰਨਾ ਦਿਤੀ ਹੈ। ਮਾਈਆਂ ਬੀਬੀਆਂ ਨੂੰ ਪੱਛਮ ਦੇ ਰੋੜ ਵਿਚੋਂ ਕਢਿਆ ਹੈ ਅਤੇ ਉਨ੍ਹਾਂ ਨੂੰ ਸਹੀ ਮਾਰਗ ਦਰਸਾਇਆ ਹੈ। ਉਹ ਆਪਣੀ ਜੀਵਨ ਕਥਾ ਆਪ ਵਰਨਣ ਕਰਦੇ ਹਨ ਅਤੇ ਸੰਤਾਂ ਦਾ ਧੰਨਵਾਦ ਕਰਦੇ ਸਤਿਗੁਰਾਂ ਦਾ ਜਸ ਕਰਦੇ ਹਨ।

ਬੀਬੀ ਗੁਰਬਚਨ ਕੌਰ ਪਤਨੀ ਸੰਤ ਸ਼ਿੰਗਾਰਾ ਸਿੰਘ ਜਗਾਧਰੀ ਦੇ ਘਰ ਕੋਈ ਬੱਚਾ ਨਹੀਂ ਸੀ। ਜਗਤ ਹਨੇਰਾ ਹਨੇਰਾ ਜਾਪੇ। ਮਾਵਾਂ ਨੂੰ ਪੁੱਤ ਸਦਾ ਪਿਆਰੇ ਰਹੇ ਹਨ। ਬੀਬੀ ਦੇ ਭਰਾਵਾਂ ਕਿਹਾ, 'ਭੈਣ ਤੂੰ ਐਰੋਪਲੇਨ ਮਸਤਾਨੇ ਦੀ ਚਰਨੀ ਪਓ। ਉਹ ਸਤਿਗੁਰੂ ਜੀਦੇ ਚਰਨਾਂ ਵਿਚ ਅਰਜ ਕਰਨਗੇ। ਬੀਬੀ ਭਰਾਵਾਂ ਦਾ ਬਚਨ ਮੰਨਕੇ ਮਸਤਾਨੀ ਸਵਰਨ ਕੌਰ ਦੇ ਘਰ ਗਈ। ਅਤੇ ਸੰਤ ਸੁਮੱਤ ਦੇ ਰਹੇ ਸਨ। ਬੀਬੀ ਗੁਰਬਚਨ ਕੌਰ ਨੇ ਮਨ ਦੀ ਵੇਦਨਾ ਕਹਿ ਸੁਣਾਈ ਤਾਂ ਮਸਤਾਨਾ ਜੀ ਕਿਹਾ, 'ਬੀਬੀ ਸਤਿਗੁਰੂ ਪ੍ਰਤਾਪ ਸਿੰਘ ਦੇ ਘਰ ਕੋਈ ਘਾਟਾ ਨਹੀਂ। ਤੂੰ ਵਰਨੀ ਕਰਾ, ਸਲਵਾਰ ਤਿਆਗ, ਚੂੜੀ ਵਾਲੀ ਸੁੱਥਣ ਪਾ, ਇਕ ਮਨ ਇਕ ਚਿਤ ਹੋ ਕੇ ਅਰਦਾਸ ਕਰ ਸੱਚੇ ਪਾਤਸ਼ਾਹ ਮਿਹਰ ਕਰਨਗੇ। ਬੀਬੀ ਨੇ ਕਿਹਾ ਕਿ ਸੰਤ ਜੀ ਅਖੰਡ ਪਾਠ ਤਾਂ ਮੈਂ ਨਹੀਂ ਕਰਾ ਸਕਦੀ, ਵਰਨੀ ਦੀ ਕਿਰਪਾ ਹੋ ਜਾਵੇ। ਬੀਬੀ ਕਹਿਕੇ ਸਿਰ ਨਿਵਾ ਦਿਤਾ ਤੇ ਵਰਨੀ ਕਰਾਈ ਅਤੇ ਅਰਦਾਸਾ ਕੀਤਾ ਤਾਂ

ਮਿਹਰ ਹੋ ਗਈ ਅੱਜ ਬੀਬੀ ਦੇ ਘਰ ਦੋ ਲੜਕੇ ਅਤੇ ਇਕ ਲੜਕੀ ਹੈ ।

—o o—

ਬੀਬੀ ਕਰਤਾਰ ਕੌਰ ਸੁਪਤਨੀ ਸੰਪੂਰਨ ਸਿੰਘ, ਸ਼ਕੂਰ ਬਸਤੀ ਨਵੀਂ ਦਿੱਲੀ, ਆਪਣੀ ਕਥਾ ਵਰਨਣ ਕਰਦਿਆਂ ਦਸਦੀ ਹੈ ਮੇਰੀ ਗੋਦ ਹਰੀ ਨਹੀਂ ਸੀ ਹੋਈ । ਮੈਂ ਵਡਭਾਗ ਸਿੰਘ ਦੇ ਡੇਰੇ ਕਈ ਚੱਕਰ ਲਾਏ । ਪਰ ਕੋਈ ਲਾਭ ਨਾ ਹੋਇਆ ਤਾਂ ਬੀਬੀ ਦਾ ਭਰਾ ਪੂਰਨ ਸਿੰਘ, ਮਸਤਾਨਾ ਐਰੋਪਲੇਨ ਨੂੰ ਸਾਡੇ ਘਰ ਲੈ ਆਏ । ਸੰਤਾਂ ਕਿਹਾ ਕਿ ਬੀਬੀ ਕੇਸਾਂ ਵਿਚ ਜਲ ਪਾਇਆ ਕਰ, ਕਛਹਿਰਾ ਪਾ ਲੈ, ਭਜਨ ਕਰਿਆ ਕਰ, ਸੰਤਾਂ ਨੇ ਹਵਨ ਕੀਤਾ ਤੇ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕੀਤੀ ਤਾਂ ਬਾਰਾਂਸਾਲ ਉਪਰੰਤ ਮਿਹਰ ਹੋਈ । ਚੰਨ ਵਰਗੇ ਪੁਤਰ ਨੇ ਜਨਮ ਲਿਆ, ਫਿਰ ਦੂਸਰੇ ਬੱਚੇ ਨੇ ਵੀ ਜਨਮ ਲਿਆ, ਪਰ ਉਸ ਨੂੰ ਇਸ਼ਨਾਨ ਨਾ ਕਰਾਏ ਕਿ ਕਿਤੇ ਠੰਡ ਨਾ ਲਗ ਜਾਵੇ । ਕੁਦਰਤ ਦੀ ਖੇਡ ਬਚੇ ਨੂੰ ਪੋਲੀਓ ਹੋਗਿਆ । ਲਗੀ ਰੋਣ । ਸੰਤਾਂ ਚਰਨ ਪਾਏ ਤਾਂ ਬੀਬੀ ਫਿਸ ਪਈ ਤਾਂ ਮਸਤਾਨਾ ਜੀ ਕਿਹਾ ਬੀਬੀ ਸਤਿਗੁਰੂ ਜਗਜੀਤ ਸਿੰਘ ਡਾਕਟਰਾਂ ਦੇ ਵਡੇ ਡਾਕਟਰ ਹਨ ਉਹ ਪੋਲੀਉ ਸੋਲੀਉ ਕਟ ਦੇਣਗੇ ।

ਬਸੰਤ ਦਾ ਮੇਲਾ ਸੀ । ਸੱਚੇ ਪਾਤਸ਼ਾਹ ਆਸਣ ਤੇ ਦਰਸ਼ਨ ਦੇ ਰਹੇ ਸਨ । ਬੀਬੀ ਬੱਚੇ ਨੂੰ ਲੈ ਦੀਵਾਨ ਵਿਚ ਹਾਜਰ ਹੋਈ । ਸੱਚੇ ਪਾਤਸ਼ਾਹ ਮਿਹਰ ਕੀਤੀ ਤੇ ਬਚਨ ਕੀਤਾ ਆਪ ਵੀ ਇਸ਼ਨਾਨ ਕਰਿਆ ਕਰ ਤੇ ਬੱਚੇ ਨੂੰ ਵੀ ਇਸ਼ਨਾਨ ਕਰਾਇਆ ਕਰ । ਬੀਬੀ ਹੁਕਮ ਮੰਨ ਸਿਰ ਨਿਵਾ ਦਿਤਾ । ਆਪ ਵੀ ਇਸ਼ਨਾਨ ਕਰਨ ਲਗੀ ਤੇ ਬੱਚੇ ਨੂੰ ਵੀ ਕਰਾਉਣ ਲਗੀ । ਬੱਚਾ ਬਿਨਾਂ ਦਵਾਈ ਤੋਂ ਦੌੜਨ ਭਜਨ ਲਗਾ । ਅੱਜ ਬੀਬੀ ਦੇ ਘਰ ਤਿੰਨ ਲੜਕੇ ਹਨ; ਲੜਕੀ ਹੋਈ ਸੀ, ਪਰ ਮਰ ਗਈ । ਤਿੰਨ ਬੱਚੇ ਕਾਇਮ ਹਨ । ਸੱਚੇ ਪਾਤਸ਼ਾਹ ਦੀਆਂ ਮਿਹਰਾਂ ਹਨ ।

—o o—

ਸੰਤ ਬਲਵੰਤ ਸਿੰਘ ਦਰਜੀ ਸਿੰਘ ਦੇ ਵਿਆਹ ਹੋਇਆ। ਕੋਈ 23 24 ਸਾਲ ਬੀਤੇ ਸਨ ਪਰ ਘਰ ਸੁੰਨਾਂ-ਸੁੰਨਾਂ। ਬਲਵੰਤ ਸਿੰਘ ਕਰਮ ਸਿੰਘ ਬਬਰ ਅਗੇ ਸਾਰੀ ਵਿਥਿਆ ਸੁਣਾਈ, ਉਨ੍ਹਾਂ ਕਿਹਾ ਕਿ ਸਾਧਾ! ਐਰੋਪਲੇਨ ਨੂੰ ਆਉਣ ਤੇ ਉਹ ਸੱਚੇ ਪਾਤਸ਼ਾਹ ਦੇ ਚਰਨਾਂ ਵਿਚ ਅਰਜ ਕਰੇਗਾ। ਥੋੜੇ ਦਿਨਾਂ ਉਪ੍ਰੰਤ ਸਤਿਗੁਰੂ ਜਗਜੀਤ ਸਿੰਘ ਜੀ ਦਿੱਲੀ ਦਰਸ਼ਨ ਦਿਤੇ। ਸਾਧ ਸੰਗਤ ਨੇ ਘਰੀਂ ਚਰਨ ਪਾਉਣ ਦੀ ਬੇਨਤੀ ਕੀਤੀ। ਬਲਵੰਤ ਸਿੰਘ ਵੀ ਹੱਥ ਜੋੜ ਖਲੋਤਾ। ਸੱਚੇ ਪਾਤਸ਼ਾਹ ਪ੍ਰਵਾਨਗੀ ਬਖਸ਼ੀ। ਜਦ ਗਰੀਬ ਨਿਵਾਜ਼ ਜੀ ਬਲਵੰਤ ਸਿੰਘ ਦੇ ਘਰ ਚਰਨ ਪਾਏ ਤਾਂ ਸੱਚੇ ਪਾਤਸ਼ਾਹ ਸੁਭਾਵਕ ਕਿਹਾ ਕਿ ਬੀਬੀ ਆਪਣੇ ਕੇਸੀਂ ਵੀ ਜਲ ਪਾਇਆ ਕਰ ਤੇ ਨਾਲ ਹੀ ਬੱਚਿਆਂ ਦੇ। ਬੀਬੀ ਵਿਚਾਰੀ ਇਹ ਬਚਨ ਸੁਣ ਡੁਲ੍ਹ ਪਈ ਤੇ ਅਰਜ ਕੀਤੀ ਗਰੀਬ ਨਿਵਾਜ ਜੀ' ਬੱਚਾ ਕੋਈ ਨਹੀਂ। ਸੱਚੇ ਪਾਤਸ਼ਾਹ ਜੀ ਕਿਹਾ 'ਬੀਬੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਜ ਕਰਿਆ ਕਰ। ਉਹ ਬਖਸ਼ਸ਼ ਕਰਨਗੇ। ਨਾਲ ਹੀ ਮਸਤਾਨੇ ਐਰੋਪਲੇਨ ਪਾਸੋਂ ਦਵਾਈ ਲੈ। ਮਾਸਟਰ ਮਿਹਰ ਸਿੰਘ ਦੀ ਸਿੰਘਣੀ ਕਹਿਣ ਲਗੀ 'ਏਥੋਂ ਬੱਚਾ ਕਿਥੋਂ ਲਭਣਾ ਹੈ ਪਰ ਮਸਤਾਨਾ ਕੜਕੇ ਬੋਲਿਆ, ਇਸ ਘਰੋਂ ਬੱਚਾ ਨਹੀਂ ਲਭਣਾ ਤਾਂ ਹੋਰ ਕਿਥੋਂ ਲਭਣਾ ਹੈ। ਸਤਿਗੁਰਾਂ ਦਾ ਬਚਨ ਖਾਲੀ ਨਹੀਂ ਜਾਂਦਾ। ਦੋ ਸਾਲ ਨਹੀਂ ਬੀਤੇ ਸਨ ਕਿ ਲੜਕੀ ਦਾ ਜਨਮ ਹੋਇਆ ਅਤੇ ਦੋ ਸਾਲ ਉਪ੍ਰੰਤ ਲੜਕੇ ਦਾ ਜਨਮ ਹੋਇਆ ਅਤੇ ਘਰ ਵਿਚ ਖੁਸ਼ੀਆਂ ਨੱਚੀਆਂ।



ਇੱਕ ਸਮੇਂ ਦਲ ਸਿੰਘ ਪਿੰਡ ਮੁਠੱਡੇ ਕਲਾਂ ਨੇ ਮਸਤਾਨੇ ਐਰੋਪਲੇਨ ਨੂੰ ਕਿਹਾ ਕਿ ਚੰਨਣ ਸਿੰਘ ਦਾ ਵਡਾ ਲੜਕਾ ਸਵਰਨ ਸਿੰਘ ਦੇ ਘਰ ਵਿਆਹਿਆ ਹੋਇਆ ਹੈ। ਪੰਜ ਸਾਲ ਗੁਜਰ ਗਏ। ਕੋਈ ਬੱਚਾ ਬੱਚੀ ਨਹੀਂ ਹੋਇਆ। ਉਹ ਹੋਰ ਵਿਆਹ ਕਰਾਉਣਾ ਚਾਹੁੰਦਾ ਸੀ। ਤਾਂ ਮਸਤਾਨਾਂ ਜੀ ਕਿਹਾ 'ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਘਰ ਕਿਹੜਾ ਘਾਟਾ ਏ?

ਕੁਦਰਤਨ ਥੋੜੇ ਦਿਨਾਂ ਉਪ੍ਰਤ ਗੁਰਾਇਆ ਵਾਲਿਆ ਸਿੰਘਾਂ ਦਾ ਮੇਲਾ ਰਖਿਆ ਹੋਇਆ ਸੀ। ਸੱਚੇ ਪਾਤਸ਼ਾਹ ਦਰਸ਼ਨ ਦਿਤੇ।

ਸੰਤ ਰਤਨ ਸਿੰਘ ਸੱਚੇ ਪਾਤਸ਼ਾਹ ਜੀ ਦਾ ਜੋੜਾ ਸੰਭਾਲਣ ਵਾਸਤੇ ਦਲ ਸਿੰਘ ਨੂੰ ਦਿਤਾ। ਦਲ ਸਿੰਘ ਨੇ ਜੋੜੇ ਨੂੰ ਝਾੜ ਪੂੰਜ, ਚਰਨ ਧੂੜ ਇਕ ਡੱਬੀ ਵਿਚ ਪਾ ਲਈ। ਸੱਚੇ ਪਾਤਸਾਹ ਜੀ ਸੰਸਾਰ ਨੂੰ ਤਾਰਨ ਵਾਸਤੇ ਅਗੇ ਚਲੇ ਗਏ। ਜੋੜਾ ਵਾਪਸ ਹੋ ਗਿਆ। ਹੁਣ ਦਲ ਸਿੰਘ ਚਰਨ ਧੂੜ ਕੱਢੀ ਅਤੇ ਬੀਬੀ ਨੂੰ ਘੋਲ ਪਲਾਈ। ਬੀਬੀ ਨੂੰ ਇਕ ਉਲਟੀ ਆਈ ਪਰ ਗਰਭ ਠਹਿਰ ਗਿਆ। ਸਾਲ ਦੇ ਅੰਦਰ ਅੰਦਰ ਘਰ ਵਿਚ ਦੀਵਾ ਜਗ ਪਿਆ। ਲਟ ਲਟ ਰੌਸ਼ਨੀ ਹੋਈ, ਫਿਰ ਦੂਸਰਾ ਲੜਕਾ ਦੋ ਸਾਲ ਪਿੱਛੋਂ ਹੋਇਆ। ਫਿਰ ਕੰਨਿਆ ਵੀ ਹੋਈ ਜਗ ਨਾਲ ਸਾਂਝ ਪਈ।

ਦਲ ਸਿੰਘ ਦੀ ਨੂੰਹ ਨੂੰ ਗੁੰਮ ਹੈਜਾ ਹੋ ਗਿਆ। ਮੁੜ ਚਰਨ ਧੂੜ ਘੋਲ ਪਿਲਾਈ। ਬੰਨ ਖੁਲ ਗਿਆ। ਦਲ ਸਿੰਘ ਦੀ ਪੋਤਰੀ ਅਮਰ ਜੀਤ ਢਿੱਲੀ ਹੋ ਗਈ। ਡਾਕਟਰਾਂ ਜਵਾਬ ਦੇ ਦਿਤਾ ਸੀ। ਪਰ ਸੰਤਾਂ ਉਹ ਪੁੜੀ ਚਰਨ ਧੂੜ ਵਾਲੀ ਘੋਲ ਪਿਲਾਈ ਅਤੇ ਬੱਚੀ ਖੇਡਣ ਲਗ ਪਈ। ਸਾਰਾ ਪ੍ਰੀਵਾਰ ਸਤਿਗੁਰੂ ਪ੍ਰਤਾਪ ਜਿੰਘ ਜੀ ਦਾ ਧੰਨਵਾਦ ਕਰ ਰਿਹਾ ਸੀ।

... ... ...

ਮਸਤਾਨਾ ਆਤਮਾ ਸਿੰਘ ਐਰੋਪਲੇਨ ਜੀ ਇੱਕ ਦਿਨ ਸਾਡੇ ਘਰ ਲੰਗਰ ਕਰਦੇ ਸੀ। ਅਸੀਂ ਦੋਹਾਂ ਅਰਜ ਕੀਤੀ ਕਿ ਸਾਡੇ ਘਰ ਭੁਜੰਗੀ ਹੋਵੇ। ਸੰਤਾਂ ਨੇ ਆਖਿਆ 'ਸਤਿਗੁਰੂ ਜਗਜੀਤ ਸਿੰਘ ਜੀ ਦੇ ਘਰ ਕਿਹੜੀ ਚੀਜ ਦਾ ਘਾਟਾ ਹੈ ? ਸਤਿਗੁਰੂ ਜੀ ਕਿਰਪਾ ਕਰਨਗੇ। ਸੰਤਾਂ ਨੇ ਅਰਦਾਸ ਕੀਤੀ ਤੇ ਕਿਹਾ 'ਇਸ ਦਾ ਨਾਮ ਜੰਗ ਬਹਾਦਰ ਸਿੰਘ ਰਖਿਓ।' ਕੁਦਰਤੀ ਜਿਸ ਦਿਨ ਇੰਦਰਾ ਨੂੰ ਗੋਲੀ ਨਾਲ ਮਾਰਿਆ। ਉਸ ਦਿਨ ਕਾਕੇ ਦਾ ਜਨਮ ਹੋਇਆ। ਤਾਂ ਸਾਨੂੰ ਯਾਦ ਆਇਆ ਕਿ ਇਸ ਦਾ ਨਾਂ ਜੰਗ ਬਹਾਦਰ

ਦਸਿਆ ਸੀ। ਅਸੀਂ ਉਹੋ ਹੀ ਨਾਮ ਰਖਿਆ। ਮੇਰੀ ਭੈਣ ਵਡੀ ਮਹਿੰਦਰ ਕੌਰ ਪਠਾਨਕੋਟ ਰਹਿੰਦੀ ਹੈ ਉਨ੍ਹਾਂ ਨੇ ਵੀ ਅਰਜ ਕੀਤੀ ਕਿ ਸਾਡੇ ਘਰ ਜੋੜੀ ਪੁਤਰਾਂ ਦੀ ਹੋਵੇ। ਅਗੇ ਇੱਕ ਪੁੱਤਰ ਸੀ ਤਾਂ ਸੰਤਾਂ ਨੇ ਕਿਹਾ ਸਤਿਗੁਰੂ ਜਗਜੀਤ ਸਿੰਘ ਦੇ ਘਰ ਕਿਹੜੀ ਚੀਜ ਦਾ ਘਾਟਾ ਹੈ ਤੁਸੀਂ ਕਾਕੇ ਦਾ ਨਾਮ ਸੁਖਦੇਵ ਸਿੰਘ ਰਖਣਾ। ਸਾਲ ਬਾਦ ਲੜਕਾ ਹੋ ਗਿਆ। ਉਨ੍ਹਾਂ ਨੇ ਵੀ ਲੜਕੇ ਦਾ ਨਾਮ ਸੁਖਦੇਵ ਸਿੰਘ ਰਖਿਆ ਹੋਇਆ ਹੈ।

... ਰਾਜਿੰਦਰ ਕੌਰ (ਮੰਡੀ) ...

ਪ੍ਰੀਤਮ ਕੌਰ ਸੋਧਣ ਦਿੱਲੀ ਵਾਲੀ ਨੇ ਅਰਜ ਕੀਤੀ ਸੰਤ ਜੀ ਮੇਰੇ ਇਕੋ ਹੀ ਲੜਕਾ ਹੈ। ਸੰਤਾਂ ਕਿਹਾ ਹੋ ਜਾਵੇਗਾ, ਪਰ ਉਸਦਾ ਨਾਮ ਗੁਰਮੇਜ ਸਿੰਘ ਰਖਣਾ। ਜਦੋਂ ਲੜਕਾ ਹੋਇਆ ਤਾਂ ਨਾਮ ਹੋਰ ਰਖ ਦਿਤਾ। ਲੜਕਾ ਬੀਮਾਰ ਹੋ ਗਿਆ। ਹਸਪਤਾਲਾਂ ਵਿਚ ਫਿਰਦੇ ਰਹੇ ਪਰ ਕੋਈ ਫਰਕ ਨਾ ਪਿਆ। ਉਸਨੇ ਸੰਤਾਂ ਕੋਲ ਅਰਜ ਕੀਤੀ ਕਿ ਲੜਕਾ ਬਚਿਆ ਰਹੇ ਜੋੜੀ ਕਾਇਮ ਰਹੇ। ਸੰਤਾਂ ਕਿਹਾ ਉਹੋ ਨਾਮ ਰਖੋ ਤਾਂ ਲੜਕਾ ਬਚੇਗਾ। ਫਿਰ ਉਹੀ ਨਾਮ ਰਖਿਆ। ਪਰ ਲੜਕਾ ਕਮਜੋਰ ਕੂਕੇ ਪੀਲਾ ਹੋਈ ਜਾਂਦਾ ਸੀ। ਤਾਂ ਸੰਤਾਂ ਕਿਹਾ 'ਸਤਿਗੁਰੂ ਜਗਜੀਤ ਸਿੰਘ ਜੀ ਦੇ ਅਗੇ ਅਰਜ ਕਰੋ, ਬੱਚੇ ਦੀ ਕਮਜੋਰੀ ਠੀਕ ਹੋ ਜਾਵੇਗੀ। ਹੁਣ ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਜੋੜੀ ਕਾਇਮ ਹੈ।

... ਪ੍ਰੀਤਮ ਕੌਰ ਦਿੱਲੀ ...

ਅਸੀਂ ਕੱਟੜ ਅਕਾਲੀ ਬੱਬਰ ਸਾਂ। ਇੱਕ ਨਾਮਧਾਰੀ ਸਿੰਘ ਇਕ ਦਿਨ ਆਇਆ। ਅਸੀਂ ਉਸ ਨੂੰ ਜਲ ਪਾਣੀ ਵਾਸਤੇ ਆਖਿਆ। ਉਸ ਨੇ ਕਿਹਾ ਕਿ ਪਹਿਲਾ ਤੁਸੀਂ ਭਜਨ ਲਓ ਤਾਂ ਮੈਂ ਜਲ ਪਾਣੀ ਛਕਾਂਗਾ। ਸਾਡੇ ਪਿਤਾ ਨੇ ਕਿਹਾ ਕਿ ਤੁਸੀਂ ਭਜਨ ਦੇ ਦਿਓ, ਪਰ ਜਲ ਪਾਣੀ ਜਰੂਰ ਛਕੋ। ਸਾਡੇ ਸ਼ਾਹੂਕਾਰਾ ਹੁੰਦਾ ਸੀ। ਲੋਕ ਸਾਡੇ ਪਿਤਾ ਕੋਲ ਜੇਵਰ ਰਖ ਜਾਂਦੇ ਤੇ

ਪੈਸੇ ਲੈ ਜਾਂਦੇ । ਜਦੋਂ ਅਸੀਂ ਨਾਮਧਾਰੀ ਬਣੇ ਤਾਂ ਜਥੇਦਾਰ ਸਾਡੇ ਘਰ ਆਉਂਣ ਲਗੇ। ਸਾਡੇ ਪਿਤਾ ਉਨ੍ਹਾਂ ਦੀ ਖੂਬ ਸਵਾ ਕਰਦੇ। ਇੱਕ ਦਿਨ ਇਕ ਜਥੇਦਾਰ ਆਇਆ,ਉਦੋਂ ਮੇਰੀ ਉਮਰ ਅੱਠ-ਨੌ ਸਾਲ ਦੀ ਸੀ।ਸਾਡਾ ਪਿੰਡ ਬੜਾ ਸਰਿਹਾਲਾ, ਮਾਲਪੁਰ ਦੇ ਨੇੜੇ ਹੁਸ਼ਿਆਰਪੁਰ ਜਿਲੇ ਵਿਚ ਸੀ। ਜਥੇਦਾਰ ਨੇ ਮੈਨੂੰ ਕਿਹਾ ਕਿ ਮੈਂ ਨਵੇਂ ਜੇਵਰ ਬਣਾ ਲੈਂਦਾ ਹਾਂ। ਮੈਨੂੰ ਕੁਝ ਵੀ ਪਤਾ ਨਹੀਂ ਸੀ। ਅੰਞਾਣੀ ਬੁੱਧ ਸੀ। ਮੈਂ ਇਕ ਸੋਨੇ ਦੀ ਚੂੜੀ ਕਢ ਕੇ ਲੈ ਆਇਆ। ਉਸਨੇ ਇਕ ਮੁਲੀਮੇ ਦੀ ਚੂੜੀ ਮੈਨੂੰ ਦੇ ਦਿਤੀ। ਮੈਂ ਉਸ ਚੂੜੀ ਦੇ ਨਾਲ ਹੀ ਰਖ ਦਿਤਾ। ਜਦੋਂ ਚੂੜੀਆ ਵਾਲਾ ਆਇਆ,ਉਸ ਨੇ ਪੈਸੇ ਮੇਰੇ ਪਿਤਾ ਨੂੰ ਦੇ ਦਿਤੇ ਪਰ ਜਦ ਚੂੜੀਆਂ ਦੇਖੀਆਂ ਤਾਂ ਉਸਨੇ ਕਿਹਾ ਕਿਹਾ ਕਿ 'ਆਹ ਚੂੜੀ ਮੇਰੀ ਨਹੀਂ ਹੈ। ਮੇਰੇ ਪਿਤਾ ਜੀ ਨੂੰ ਇਸ ਬਾਰੇ ਕੋਈ ਪਤਾ ਨਹੀਂ ਸੀ। ਉਨ੍ਹਾਂ ਦਸਿਆ ਕਿ ਉਨ੍ਹਾਂ ਨੇ ਉਸਦੀਆਂ ਚੂੜੀਆਂ ਇਵੇਂ ਹੀ ਰਖੀਆਂ ਸਨ। ਕਿਉਂਕਿ ਮੇਰੇ ਪਿਤਾ ਜੀ ਸੱਚੇ ਸਨ। ਕਸੂਰ ਤਾਂ ਮੇਰਾ ਸੀ। ਉਹ ਮੇਰੇ ਪਿਤਾ ਦਾ ਬਚਨ ਮੇਰੇ ਤੇ ਵਰ ਗਿਆ। ਮੇਰਾ ਵਿਆਹ ਜਥੇਦਾਰ ਹਰਬੰਸ ਸਿੰਘ ਦੀ ਭੈਣ ਨਾਲ ਹੋ ਗਿਆ। ਮੇਰੇ ਇਕ ਲੜਕੀ ਹੋਈ। ਪਰ ਜਿਹੜਾ ਲੜਕਾ ਹੋਵੇ ਉਹ ਗੁਜਰ ਜਾਵੇ।

ਇਕ ਦਿਨ ਮੁਠੱਡੀ ਮੇਲਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਮੁਠੱਡੀ ਦਰਸ਼ਨ ਦਿਤੇ ਤਾਂ ਮੇਰੇ ਪਿਤਾ ਐਰੋਪਲੇਨ ਨੂੰ ਕਹਿਣ ਲਗਾ ਕਿ ਮਹਿੰਦਰ ਸਿੰਘ ਦਾ ਵਿਆਹ ਹੋਰ ਕਰੀਏ । ਤਾਂ ਸੰਤਾਂ ਨੂੰ ਇਸ ਗਲ ਦਾ ਪਤਾ ਸੀ। ਸੰਤ ਕਹਿਣ ਲਗੇ ਸੰਤ ਜੀ (ਮੇਰੇ ਪਿਤਾ) ਤੁਸੀਂ ਆਪ ਹੀ ਸਰਾਫ ਦੇਣ ਵਾਲੇ ਹੋ। ਹੁਣ ਸਤਿਗੁਰੂ ਜੀ ਕੋਲ ਚਲੀਏ। ਪਰ ਸੱਚੇ ਪਾਤਸ਼ਾਹ ਤਾਂ ਹੁਣ ਲੁਧਿਆਣੇ ਚਲੇ ਗਏ ਹਨ। ਤੇ ਮੇਰੀ ਮਾਤਾ ਪਿਤਾ ਅਤੇ ਮੇਰੀ ਸਿਖਣੀ ਸੰਤਾਂ ਨਾਲ ਲੁਧਿਆਣੇ ਚਲੇ ਗਏ। ਤਾਂ ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀ ਧਰਮਸ਼ਾਲਾ ਦੇ ਬਾਹਰ ਧੁੱਪੇ ਬੈਠੇ

ਸਨ। ਸੰਤਾਂ ਕਿਹਾ 'ਸੱਚੇ ਪਾਤਸ਼ਾਹ ਜੀ ਕੋਲ ਅਰਜ ਕਰੋ। ਮੇਰਾ ਪਿਤਾ ਵੈਰਾਗੀ ਹੋ ਕੇ ਸਤਿਗੁਰਾਂ ਦੇ ਚਰਨੀ ਜਾ ਡਿਗਿਆ। ਸਤਿਗੁਰਾਂ ਨੂੰ ਕਿਹਾ ਕਿ ਝੰਡਾ ਗੱਡ ਦਿਓ। ਸਤਿਗੁਰਾਂ ਕਿਹਾ ਕਿ ਆਪੇ ਪੱਟਿਆ ਹੈ ਆਪੇ ਲਾ ਲੈ। ਮੇਰੇ ਪਿਤਾ ਜੀ ਨੇ ਕਿਹਾ 'ਮੇਰੀ ਕੋਈ ਵਾਹ ਨਹੀਂ ਆਪ ਹੀ ਲਾ ਸਕਦੇ ਹੋ। ਸਤਿਗੁਰਾਂ ਮਸਤਾਨੇ ਨੂੰ ਕਿਹਾ,'ਇਸ ਬੀਬੀ ਦਾ ਇਲਾਜ ਕਰੋ। ਸਤਿਗੁਰੂ ਦੀਆਂ ਖੁਸ਼ੀਆਂ ਲੈ ਕੇ ਆ ਗਏ। ਫਿਰ ਅਸੀਂ ਮੰਡੀ ਗਏ। ਮੇਰੇ ਪਿਤਾ ਜੀ ਕਹਿਣ ਲਗੇ ਮੇਰਾ ਸਰੀਰ ਹੁਣ ਨਹੀਂ ਰਹਿਣਾ। ਪਰਐਵਪਲੇਨ ਦਾ ਲੜ ਨਾ ਛਡੀ। ਤਾਂ ਸੰਤਾਂ ਨੇ ਇਲਾਜ ਸ਼ੁਰੂ ਕਰ ਦਿਤਾ। ਮੈਂ ਸੰਤਾਂ ਨੂੰ ਕਿਹਾ 'ਸੰਤ ਜੀ ਇਕ ਤਾਂ ਮੇਰਾ ਮਕਾਨ ਬਣਾ ਦਿਓ। ਦੂਸਰਾ ਸਾਡੇ ਘਰ ਲੜਕਾ ਹੋਵੇ। ਸੰਤਾਂ ਕਿਹਾ 'ਚੰਗਾ।' ਸੰਤਾਂ ਮੈਨੂੰ ਕਿਹਾ ਕਿ ਫਗਵਾੜੇ ਮਾਡਲ ਟਾਊਨ ਦੇ ਵਿਚ ਜਾ ਕੇ ਮਕਾਨ ਲੈ ਲੈ। ਮੈਂ ਕਿਹਾ ਸੰਤ ਜੀ ਇਹ ਮਕਾਨ ਤਾਂ ਪਾਕਿਸਤਾਨੀਆਂ ਨੂੰ ਹੀ ਮਿਲ ਸਕਦੇ ਹਨ। ਸੰਤਾਂ ਮੈਨੂੰ ਕਿਹਾ 'ਜਿਹੜੀ ਮਾਡਲ ਟਾਊਨ ਦੀ ਕਮੇਟੀ ਬਣੀ ਹੈ,ਉਸਨੂੰ ਜਾਕੇ ਕਹਿ ਕਿ ਸੰਤਾਂ ਨੂੰ ਇਕ ਪਲਾਟ ਦੇ ਦਿਓ। ਉਹ ਕਮੇਟੀ ਕਹਿਣ ਲਗੀ 'ਸੰਤਾਂ ਲਈ ਜਿਨੇ ਮਰਜੀ ਪਲਾਟ ਲੈ ਲਓ। ਤਾਂ ਸੰਤਾਂ ਨੇ ਪੰਜ ਸਾਲ ਵਿਚ ਕਿਸ਼ਤਾਂ ਦੇਣੀਆਂ ਕਰਕੇ ਪਲਾਟ ਲੈ ਲਿਆਂ। ਸੰਤਾਂ ਨੇ ਪਲਾਟ ਵਿਚ ਸਭ ਤੋਂ ਪਹਿਲਾਂ ਖੂਹੀ ਲਾਈ, ਇਕ ਰਸੋਈ ਤੇ ਕਮਰਾ ਬਣਾਉਣਾ ਸ਼ੁਰੂ ਕਰ ਦਿਤਾ। ਮਸਤਾਨਾ ਜੀ ਨੇ ਮੈਨੂੰ ਕਿਹਾ ਕਿ ਸਤਿਗੁਰੂ ਜੀ ਦੀ ਕਿਰਪਾ ਨਾਲ ਤੇਰੇ ਬੱਚਾ ਵੀ ਹੋਵੇਗਾ। ਫੇਰ ਸੰਤ ਮੇਰੇ ਸਹੁਰਿਆਂ ਦੇ ਘਰੋਂ ਕੋਈ ਚੀਜ ਨਹੀਂ ਸੀ ਖਾਂਦੇ। ਤਾਂ ਮੈਨੂੰ ਸਵਰਨ ਸਿੰਘ ਸਨੇਹੀ ਦੇ ਬਾਪ ਨੇ ਸੰਤਾਂ ਵਾਸਤੇ ਗੁੜ ਦਿਤਾ। ਮੈਂ ਲਿਆਕੇ ਸੰਤਾਂ ਨੂੰ ਦਿਤਾ। ਸੰਤਾਂ ਪੁਛਿਆ ਕਿਥੋਂ ਲਿਆਂਦਾ ਹੈ ? ਮੈਂ ਕਿਹਾ 'ਸ਼ਾਹਪੁਰੋਂ'। ਸੰਤਾਂ ਕਿਹਾ 'ਮੈਂ ਨਹੀਂ ਖਾਣਾ।' ਮੈਂ ਕਿਹਾ ਜੀ ਸਨੇਹੀ ਦੇ ਬਾਪ ਨੇ ਭੇਜਿਆ ਹੈ ਤਾਂ ਸੰਤ ਗੁੜ ਖਾਣ ਲਗ ਪਏ। ਤਾਂ ਮੇਰੀ ਸਿਖਣੀ ਦੇ ਬਚਾ ਵੀ ਹੋ ਗਿਆ। ਪਰ ਮੇਰੀ ਪਤਨੀ ਸੰਤਾਂ ਨਾਲ ਗੁੱਸੇ ਹੋ ਗਈ ਕਿ

ਮੇਰੇ ਪੇਕਿਆਂ ਨਾਲ ਵੈਰ ਕਰਦਾ ਹੈ, ਕਿਹੋ ਜਿਹਾ ਸਾਧ ਹੈ ? ਸੰਤ ਵੀ ਗੁੱਸੇ ਹੋ ਗਏ ਤੇ ਤਿੰਨ ਸਾਲ ਫਗਵਾੜੇ ਨਹੀਂ ਆਏ। ਫਿਰ ਉਹੀ ਬੀਮਾਰੀ ਮੇਰੀ ਸਿੰਘਣੀ ਨੂੰ ਲਗ ਗਈ। ਉਸੇ ਤਰਾਂ ਹੀ ਬੱਚੇ ਮਰਨ ਲਗੇ। ਫਿਰ ਇਕ ਦਿਨ ਡਰਾਈਵਰ ਨੇ ਮੈਨੂੰ ਆਕੇ ਦਸਿਆ ਕਿ ਸੰਤ ਗੱਡੀ ਵਿਚੋਂ ਉਤਰ ਕੇ ਸਟੇਸ਼ਨ ਗਏ ਹਨ। ਮੈਂ ਮਗਰ ਹੀ ਚਲਾ ਗਿਆ। ਸੰਤ ਗੱਡੀ ਚੜਨ ਹੀ ਲਗੇ ਸਨ ਕਿ ਮੈਂ ਪਿਛੋਂ ਦੀ ਜਾ ਜੱਫਾ ਮਾਰਿਆ। ਸੰਤਾਂ ਨੇ ਪੁਛਿਆ, 'ਤੂੰ ਕੌਣ ਹੈ ?' ਤਾਂ ਮੇਰਾ ਬੋਲ ਨਾ ਨਿਕਲੇ ਤਾਂ ਗਾਰਡ ਨੇ ਕਿਹਾ ਸੰਤ ਜੀ ਗੱਡੀ ਨਾ ਚੜੋ ਘਰ ਨੂੰ ਚਲੋ। ਤਾਂ ਸੰਤਾਂ ਕਿਹਾ ਕਿ ਮੈਂ ਲੁਧਿਆਣੇ ਤੋਂ ਹੋ ਆਵਾਂ ਫਿਰ ਮੈਂ ਦੁਕਾਨ ਤੇ ਆਵਗਾਂ। ਫਿਰ ਸਤਿਗੁਰੂ ਜੀ ਦੀ ਕਿਰਪਾ ਨਾਲ ਮੇਰੇ ਘਰ ਲੜਕਾ ਹੋਇਆ। ਹੁਣ ਮੇਰੇ ਦੋ ਲੜਕੇ ਤੇ ਇਕ ਲੜਕੀ ਹੈ।

ਮਹਿੰਦਰ ਸਿੰਘ ਸਪੁੱਤਰ ਰਣ ਸਿੰਘ
118–C, ਮਾਡਲ ਟਾਊਨ,
ਫਗਵਾੜਾ।

ਮੇਰੀ ਲੜਕੀ ਟੋਏ ਵਿਚ ਡੁਬ ਕੇ ਮਰ ਗਈ। ਬੜੀ ਚਿੰਤਾ ਲਗੀ। ਇਹ ਗਲ ਮੈਂ ਮਸਤਾਨੀ ਸਵਰਨ ਕੌਰ ਨੂੰ ਕਹੀ ਤਾਂ ਮਸਤਾਨੀ ਨੇ ਕਿਹਾ 'ਜਦ ਮਸਤਾਨਾ ਐਰੋਪਲੇਨ ਆਵੇਗਾ ਤਾਂ ਅਰਜ ਕਰਾਂਗੇ। ਕੁਝ ਕੁਝ ਸਮੇਂ ਬਾਦ ਮਸਤਾਨਾ ਆ ਗਿਆ। ਉਨ੍ਹਾਂ ਅਗੇ ਅਰਜ ਕੀਤੀ ਤਾਂ ਮਸਤਾਨਾ ਜੀਨੇ ਕਿਹਾ ਕਿ ਚੂੜੀਵਾਲੀ ਸੂਥਣ ਪਾਓ। ਸਣੇ ਕੇਸੀ ਇਸ਼ਨਾਨ ਕਰੋ। ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰੋ। ਸਭ ਕਾਰਜ ਰਾਸ ਹੋ ਜਾਣਗੇ। ਕਿਰਪਾ ਹੋ ਗਈ। ਬਚਨ ਮੰਨਿਆ। ਅਜ ਪੰਜ ਲੜਕੇ ਤੇ ਚਾਰ ਲੜਕੀਆਂ ਹਨ। —੦ ਪੂਰਨ ਸਿੰਘ ਬਜੀਦਵਾਲਾ ੦—

ਮੇਰੇ ਘਰ ਇਕ ਲੜਕੀ ਦਾ ਜਨਮ ਹੋਇਆ। ਪਰ ਉਹ ਰੋਈ ਜਾਵੇ। ਰੋਂਦਿਆਂ ਰੋਂਦਿਆਂ ਮੂਹਲਾ ਸਿਰ ਤੇ ਚੁਕ ਲਿਆ। ਸਭ ਹੈਰਾਨ ਕਿ

ਬੱਚੀ ਰੋਈ ਜਾਂਦੀ ਹੈ। ਕਿਸੇ ਡਾਕਟਰ ਹਕੀਮ ਤੋਂ ਅਰਾਮ ਨਾਆ ਸਕਿਆ। ਕੁਝ ਸਮੇ ਬਾਦ ਐਰੋਪਲੇਨ ਨੇ ਆ ਦਰਸ਼ਨ ਦਿਤੇ। ਮਨ ਖਿੜ ਗਿਆ ਅਤੇ ਸਾਰੀ ਗਲ ਕਹਿ ਸੁਣਾਈ। ਸੰਤਾਂ ਨੇ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰਕੇ ਬੱਚੀ ਦੇ ਮੂੰਹ ਉੱਤੇ ਥੱਪੜ ਮਾਰਿਆ। ਪਤਾ ਨਹੀਂ ਉਸ ਥੱਪੜ ਵਿਚ ਕੀ ਜਾਦੂ ਸੀ। ਬੱਚੀ ਇਕ ਦਮ ਚੁਪ ਹੋ ਗਈ। ਮੁਹੱਲੇ ਵਿਚ ਸਾਂਤੀ ਆਈ ਸਭ ਪਾਸੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜੈ ਜੈ ਕਾਰ ਹੋਈ।

... ਮਹਿੰਦਰ ਸਿੰਘ, ਜਾਜਨਵਾਲ ...

ਇਕ ਦਿਨ ਮਸਤਾਨਾ ਜੀ ਪ੍ਰੂਲਸੀ ਆਏ। ਬਾਰਸ਼ਾਂ ਬੜੀਆਂ ਹੁੰਦੀਆਂ ਸਨ। ਮਸਤਾਨਾ ਜੀ ਨੂੰ ਬਨਤੀ ਕੀਤੀ, 'ਸੰਤ ਜੀ ਦੀਵਾਨ ਲਾਓ। ਮਾੜੀ ਮਾੜੀ ਫੂਰ ਪੈਂਦੀ ਸੀ। ਸੰਤਾਂ ਨੇ ਦੀਵਾਨ ਲਾ ਦਿਤਾ। ਇਕ ਚੁਬਾਰੇ ਵਿਚੋਂ ਬੰਦਾ ਬੋਲਿਆ ਕਿ ਤੁਹਾਡਾ ਕੱਖ ਨਾ ਰਹਿਣਾ, ਕਿਉਂਕਿ ਕੋਠੇ ਗਲੇ ਪਏ ਆ। ਦੀਵਾਨ ਲਗਾ ਸੀ, ਸੰਤਾਂ ਨੂੰ ਮਸਤੀ ਚੜ੍ਹੀ ਹੋਈ ਸੀ। ਮੋਹਣ ਸਿੰਘ ਨੇ ਕਿਹਾ 'ਸੰਤ ਜੀ ਚੁਬਾਰੇ ਵਾਲੇ ਦੀ ਵੀ ਗਲ ਸੁਣ ਲਵੋ। ਸੰਤਾਂ ਨੇ ਚੁਬਾਰੇ ਵਾਲੇ ਨੂੰ ਪੁਛਿਆ ਕਿ ਭਾਈ ਤੂੰ ਕਹਿੰਦਾ ਹੈ? ਉਹ ਬੋਲੇ 'ਕੋਠੇ ਡਿਗ ਪੈਣੇ ਆਂ, ਛਾਲਾਂ ਮਾਰਦੇ ਫਿਰਦੇ ਆ। ਸੰਤਾਂ ਨੇ ਕਿਹਾ, 'ਭਾਈ ਇਥੇ ਸਾਧ ਸੰਗਤ ਬੈਠੀ ਹੈ। ਇਹ ਕੋਠਾ ਅਜ ਨਹੀਂ ਡਿਗਦਾ ਤੇ ਪਰਸੋਂ ਨੂੰ ਜਰੂਰ ਡਿਗ ਪਏਗਾ। ਸਵੇਰ ਨੂੰ ਜਦ ਸੰਤ ਤੁਰਨ ਲਗੇ ਤਾਂ ਅਸੀਂ ਸਾਰਿਆਂ ਨੇ ਕਿਹਾ 'ਸੰਤ ਜੀ ਪਰਸੋਂ ਤਕ ਇਥੇ ਰਹੋ। ਸੰਤਾਂ ਨੇ ਕਿਹਾ 'ਭਾਈ ਉਸ ਵੇਲੇ ਰਸਨਾ ਉੱਤੇ ਸਤਿਗੁਰੂ ਵਸਦੇ ਸੀ। ਸਤਿਗੁਰਾਂ ਨੇ ਜੋ ਹੁਕਮ ਲਾਇਆ ਉਹ ਠੀਕ ਹੋਵੇਗਾ। ਕੋਠੇ ਪਰਸੋਂ ਨੂੰ ਜਰੂਰ ਡਿਗ ਪੈਣਗੇ।' ਮੋਹਣ ਸਿੰਘ ਕਹਿਣ ਲਗਾ ਜੇ ਕੋਠੇ ਨਾ ਡਿਗੇ ਤਾਂ ਇਹ ਲੋਕ ਸਾਨੂੰ ਮਸ਼ਕਰੀਆਂ ਕਰਨਗੇ ਸੰਤ ਅਰਜ ਮੰਨ ਕੇ ਰਹਿ ਪਏ। ਜਦੋਂ ਪਰਸੋਂ ਆਈ ਤਾਂ ਸੰਤਾਂ ਧੁਪੇ ਬੈਠੇ ਸੀ। ਤਾਂ ਸੰਤਾਂ ਨੇ ਕਿਹਾ, 'ਭਾਈ ਬੱਚਿਆਂ ਨੂੰ ਕਢ ਲਵੋ। ਕੋਠੇ ਡਿਗਣੇ

ਲਗੇ ਆ। ਅਸੀਂ ਬੱਚੇ ਬਾਹਰ ਕਢ ਲਏ ਤੇ ਕੋਠੇ ਡਿਗ ਪਏ।

ਪ੍ਰੀਤਮ ਕੌਰ ਸੁਪਤਨੀ ਸ਼ਿਵ ਸਿੰਘ

—o o—

ਮੈਂ ਇਕ ਦਿਨ ਨਲਕੇ ਤੇ ਨਹਾਉਣ ਗਈ। ਉਸ ਵੇਲੇ ਨਾਮਧਾਰੀ ਕਲੋਨੀ ਵਸੀ ਨਹੀਂ ਸੀ। ਉਹ ਸ਼ਮਸ਼ਾਨ ਭੂਮੀ ਦੀ ਜਗ੍ਹਾ ਨਾਮਧਾਰੀ ਕਲੋਨੀ ਬਣੀ ਹੈ। ਉਥੋਂ ਮੈਨੂੰ ਕੋਈ ਚੀਜ ਚੰਬੜ ਗਈ। ਇਕ ਬਰਾਹਮਣ ਮੈਨੂੰ ਫਾਂਡਾ ਕਰੇ। ਪਰ ਕੋਈ ਪੇਸ਼ ਨਾ ਜਾਵੇ। ਇਕ ਦਿਨ ਮੈਨੂੰ ਧਾਗਾ ਦੇ ਗਿਆ ਕਿ ਗਲ ਵਿਚ ਪਾ ਲੈ। ਮੈਂ ਧਾਗਾ ਗਲ ਵਿਚ ਪਾ ਕੇ ਠੀਕ ਨਾ ਹੋਈ। ਸਰਾਵਾਂ ਵਾਲੀ ਵਿਦਿਆ ਦਾ ਪੁਤਰ ਹਰਿੰਦਰ ਸਿੰਘ ਉਥੇ ਕਿਰਾਏ ਤੇ ਰਹਿਦਾ ਸੀ। ਮੇਰੇ ਪਤੀ ਉਸ ਕੋਲ ਗਏ। ਉਸਨੂੰ ਸਾਰੀ ਗਲ ਦਸੀ। ਉਹ ਸੁਣਕੇ ਕਹਿਣ ਲਗਾ ਸੰਤ ਆਉਣਗੇ ਤਾਂ ਮੈਂ ਉਨ੍ਹਾਂ ਨੂੰ ਦਸਾਂਗਾ। ਕੁਦਰਤੀ ਇਕ ਦਿਨ ਸੰਤ ਆ ਗਏ। ਉਸਨੇ ਸਾਨੂੰ ਦਸਿਆ ਕਿ ਸੰਤ ਆਏ ਹਨ। ਮੈਂ ਅਤੇ ਮੇਰੇ ਪਤੀ ਉਸਦੇ ਘਰ ਸੰਤਾਂ ਕੋਲ ਗਏ। ਸੰਤਾਂ ਨੂੰ ਮੱਥਾ ਟੇਕਿਆਂ ਅਤੇ ਸਾਨੂੰ ਉਨ੍ਹਾਂ ਭਜਨ ਦੇ ਦਿਤਾ। ਸੰਤਾਂ ਕਿਹਾ ਸਣੇ ਕੇਸੀ ਇਸ਼ਨਾਨ ਕਰਿਆ ਕਰੋ, ਸੱਚੇ ਪਾਤਸ਼ਾਹ ਭਲਾ ਕਰਨਗੇ।' ਉਨ੍ਹਾਂ ਹਵਨ ਵੀ ਕਰ ਦਿਤਾ। ਮੇਰੇ ਪਾਸ ਕੋਈ ਚੀਜ਼ ਨਾ ਰਹੀ। ਇਕ ਦਿਨ ਪੰਡਤ ਆ ਗਿਆ ਪੁਛਣ ਲਗਾ ਕਿ ਧਾਗਾ ਕਿਥੇ ਹੈ। ਮੈਂ ਕਿਹਾ' ਪੰਡਿਤ ਜੀ ਮੈਂ ਧਾਗੇ ਨਹੀਂ ਪਾਉਣੇ। ਪੰਡਿਤ ਬੋਲਿਆ 'ਕੋਈ ਨਹੀਂ ਜੰਮਿਆ ਤੇਰਾ ਇਲਾਜ ਕਰਨ ਵਾਲਾ।' ਪੰਡਿਤ ਜੀ ਅਸੀ ਹੁਣ ਗੁਰੂ ਵਾਲੇ ਹੁੰਦੇ ਹਾਂ। ਤੂੰ ਇਥੇ ਨਾ ਆਇਆ ਕਰ।' ਇਕ ਦਿਨ ਮੈਂ ਸੰਤਾਂ ਨੂੰ ਕਿਹਾ 'ਸੰਤ ਜੀ ਤੁਹਾਡੇ ਕੋਲੋ ਸਾਰੇ ਪ੍ਰਸ਼ਾਦ ਮੰਗਦੇ ਰਹਿਦੇ ਹਨ। ਤੁਹਾਡਾ ਸਰੀਰ ਬਿਰਧ ਹੈ। ਤੁਸੀ ਸੋਧ ਭੈਣੀ ਸਾਹਿਬ ਛਡ ਆਇਆ ਕਰੋ। ਅਸੀਂ ਤੁਹਾਡੀਆਂ ਬੱਚੀਆਂ ਹਾਂ। ਅਸੀਂ ਤੁਹਾਡੀ ਸੇਵਾ ਕਰਿਆ ਕਰਾਂਗੀਆਂ।' ਸੰਤਾਂ ਕਿਹਾ 'ਚੰਗਾ ਬੀਬੀ।'

ਆਪ ਸੰਤ ਤਿਲਕ ਨਗਰ ਨੂੰ ਚਲੇ ਗਏ । ਉੱਥੇ ਕੁਟੀਆਂ ਸਾਰਾ ਦਿਨ ਬਣਾਉਂਦੇ ਰਹੇ । ਸ਼ਾਮ ਨੂੰ ਘਰ ਆਏ । ਮੈਂ ਪੁਛਿਆ'ਸੰਤ ਬੋਲੇ 'ਬੀਬੀ ਮੈਂ ਚੇਤ ਦੇ ਮਹੀਨੇ ਛਿਲਾ ਕਰਦਾ ਹੁੰਦਾ ਹਾਂ । ਇਸਲਈ ਮੈਂ ਕੁਟੀਆ ਬਣਾਕੇ ਆਇਆ ਹਾਂ । ਮੇਰੇ ਪਤੀ ਨੇ ਪੁਛਿਆ 'ਤੁਹਾਨੂੰ ਜਲ ਕੌਣ ਦੇਵੇਗਾ ? ਸੰਤਾਂ ਕਿਹਾ 'ਕੋਈ ਸੋਧੀ ਆ ਜਾਵੇਗਾ, ਜਲ ਪਾਣੀ ਦੇਣ ਲਈ । ਤਾਂ ਅਸੀਂ ਅਰਜ ਕੀਤੀ ਕਿ ਸਾਡਾ ਭਲਾ ਕਿਦਾਂ ਹੋਵੇਗਾ । ਸਾਡੇ ਘਰ ਤਾਂ ਤੁਸੀਂ ਅੰਨ ਵੀ ਨਹੀਂ ਬਣਾਉਣਾ । ਸੰਤਾਂ ਕਿਹਾ 'ਸੋਧ ਰਖੋ ।' ਸੰਤਾਂ ਨੇ ਐਤਵਾਰ ਨੂੰ ਜਿਲੇ ਤੇ ਬੇਠਣਾ ਸੀ । ਸ਼ਨੀਵਾਰ ਅਸੀਂ ਸੋਧ ਰਖ ਲਈ । ਫਿਰ ਸੁਦਰਸ਼ਨ ਸਿੰਘ ਅਤੇ ਉਸ ਦੇ ਘਰੋਂ ਸੁਰਜੀਤ ਕੌਰ ਮਸਤਾਨੀ ਦਾ ਲੜਕਾ ਅਤੇ ਉਸ ਦੀ ਸਿੰਘਣੀ ਤੇ ਅਸੀਂ ਸੰਤਾਂ ਨੂੰ ਜਲ ਪਾਣੀ ਪਚਾਉਂਦੇ ਰਹੇ । ਇਕ ਦਿਨ ਸੱਚੇ ਪਾਤਸਾਹ ਆਏ । ਸੰਤਾਂ ਅਰਜ ਕੀਤੀ ਕਿ ਕੁਟੀਆਵਿਚ ਚਰਨ ਪਾਉ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਨੇ ਕੁਟੀਆ ਵਿਚ ਚਰਨ ਪਾਏ । ਅਸੀਂ ਉਦੋਂ ਤੋਂ ਸੋਧ ਰਖਦੇ ਹਾਂ ।

ਪ੍ਰੀਤਮ ਕੋਰ ਸੁਪਤਨੀ ਬਲਵੰਤ ਸਿੰਘ,
ਰਮੇਸ਼ ਨਗਰ, ਦਿੱਲੀ ।

—o o—

ਜਦੋਂ ਸਾਡਾ ਪਨਵਾ ਤੋਂ ਤਬਾਦਲਾ ਹੋਇਆ ਤਾਂ ਜਲੰਧਰ ਆਏ । ਜਲੰਧਰ ਬੇਸੁਮਾਰ ਥਾਂ ਸਨ ਮੁਸਲਮਾਨਾਂ ਦੇ । ਉੱਥੇ ਸਾਡੀ ਰਹਾਇਸ਼ ਹੋ ਗਈ । ਉਥੇ ਇਕ ਮੁਸਲਮਾਨ ਦੀ ਕਬਰ ਸੀ । ਉਥੇ ਮੇਰੀ ਸਿੰਘਣੀ ਜਲ ਵਰਤਣ ਗਈ ਤਾਂ ਇਕ ਮੁਸਲਮਾਨ ਚੰਬੜ ਗਿਆ । ਬੜੇ ਜਤਨ ਕੀਤੇ, ਕੋਈ ਪੇਸ਼ ਨਾਂ ਗਈ । ਸਾਨੂੰ ਫਿਰ ਨਵੀਂ ਦਿੱਲੀ ਨਾਮਧਾਰੀ ਕਾਲੋਨੀ ਵਿਚ ਕੁਆਟਰ ਮਿਲ ਗਿਆਂ, ਅਸੀਂ ਉਥੇ ਚਲੇ ਗਏ । ਉਥੇ ਜਾਕੇ ਬੜੇ ਜਤਨ ਕੀਤੇ । ਮੇਰੀ ਸਿਖਣੀ ਰੌਲਾ ਪਾਉਂਦੀ ਸੀ, ਕੋਈ ਮੁਸਲਮਾਨ ਮੇਰੇ ਕਪੜੇ ਲਾਹ ਰਿਹਾ ਹੈ । ਰੌਲਾ ਪੈਂਦਾ ਸੀ ਤਾਂ ਬਲਵੰਤ ਸਿੰਘ ਉਥੇ ਰੁਕ ਗਿਆ ।

ਮੈਨੂੰ ਮਿਲਿਆ। ਮੈਂ ਕਿਹਾ ਇਸ ਨੂੰ 20 ਸਾਲ ਤੋਂ ਇਕ ਮੁਸਲਮਾਨ ਚੰਬੜ ਗਿਆ ਹੈ। ਬਲਵੰਤ ਸਿੰਘ ਨੇ ਦਸਿਆ ਕਿ ਜਦੋਂ ਸੰਤ ਆਏ ਤਾਂ ਉਹ ਉਨ੍ਹਾਂ ਨਾਲ ਗਲ ਕਰੇਗਾ। ਜਦੋਂ ਸੰਤ ਉਨ੍ਹਾਂ ਦੇ ਘਰ ਆਏ ਤਾਂ ਬਲਵੰਤ ਸਿੰਘ ਨੇ ਸਾਨੂੰ ਦਸਿਆ। ਅਸੀਂ ਉਨ੍ਹਾਂ ਦੇ ਘਰ ਸੰਤਾਂ ਕੋਲ ਗਏ, ਅਰਜ ਕੀਤੀ। ਸੰਤਾਂ ਕਿਹਾ 'ਸੱਚੇ ਪਾਤਸ਼ਾਹ ਭਲਾ ਕਰਨਗੇ।' ਇਕ ਦਿਨ ਸੰਤ ਗੁਰਦਵਾਰੇ ਤੋਂ ਬਲਵੰਤ ਸਿੰਘ ਨਾਲ ਘਰ ਆਏ। ਉਸ ਦਿਨ ਵੀ ਮੇਰੀ ਪਤਨੀ ਰੌਲਾ ਪਾ ਰਹੀ ਸੀ ਕਿ ਮੁਸਲਮਾਨ ਉਸਦੇ ਕਪੜੇ ਉਤਾਰ ਰਿਹਾ ਹੈ। ਸੰਤਾਂ ਨੇ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਕਹਿ ਕੇ ਬੀਬੀ ਦੇ ਮੂੰਹ ਤੇ ਥੱਪੜ ਮਾਰਿਆ। ਬੀਬੀ ਦਸ ਤੂੰ ਕੌਣ ਹੈ ? ਉਹ ਮੁਸਲਮਾਨ ਗਲੀ ਵਿਚ ਖੜਾ ਸੀ। 'ਬੀਬੀ ਹੁਣ ਤੇਰੇ ਕੋਲ ਨਹੀਂ ਆਉਂਦਾ।' ਇਹ ਕਹਿ ਸੰਤਾਂ ਨੇ ਮੇਰੀ ਪਤਨੀ ਨੂੰ ਭਜਨ ਦਿਤਾ। ਅਸੀਂ ਭਜਨ ਕਰਨ ਲਗੇ। ਸਣੇ ਕੇਸੀ ਇਸ਼ਨਾਨ ਕਰਦੇ। ਦੂਜੇ ਦਿਨ ਸੰਤਾਂ ਨੇ ਹਵਨ ਵੀ ਕਰਵਾ ਦਿਤਾ। ਸਚੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਕੋਈ ਤਕਲੀਫ ਨਹੀਂ ਹੈ ਹੁਣ।

... ਨਰੈਣ ਸਿਘ ...



ਇਕ ਦਿਨ ਸੰਤ ਸਾਡੇ ਘਰ ਆਏ। ਮੈਂ ਸੰਤਾਂ ਨੂੰ ਲੰਗਰ ਕਰਨ ਲਈ ਕਿਹਾ। ਸਾਬਤ ਮਸਰਾਂ ਦੀ ਦਾਲ ਚਾੜ੍ਹ ਦਿਤੀ। ਦਾਲ ਚਾਰ ਘੰਟ ਵਿਚ ਵੀ ਨਾ ਰਿਝੀ। ਮੈਂ ਸੰਤਾਂ ਨੂੰ ਕਿਸੇ ਦੇ ਘਰ ਲੈ ਗਈ, ਉਨ੍ਹਾਂ ਦਾ ਖੂਹੀ ਸੀ ਕਿਉਂਕਿ ਸਾਡੀ ਖੂਹੀ ਦਾ ਪਾਣੀ ਖਾਰਾ ਸੀ, ਤਾਂ ਮੈਂ ਸੰਤਾਂ ਨੂੰ ਉਥੇ ਲੈ ਗਈ। ਸੰਤਾਂ ਨੇ ਖੂਹੀ ਉਤੇ ਗੋਹਾ ਤੇ ਜੁਤੀਆਂ ਦੇਖੀਆਂ। ਸੰਤ ਕਹਿੰਦੇ ਬੀਬੀ ਇਸ ਨਰਕ ਵਿਚ ਲਿਆਈ ਏਂ। ਚਲ ਸੱਚੇ ਪਾਤਸ਼ਾਹ ਜੀ ਕੋਲ ਅਰਜ ਕਰਦੇ ਹਾਂ। ਸੰਤਾਂ ਨੇ ਘਰ ਆਕੇ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ ਇਹ ਖੂਹੀ ਵਾਲਾ ਮਕਾਨ ਆਪ ਜੀ ਵਾਸਤੇ ਅਤੇ ਸਾਧ ਸੰਗਤ ਵਾਸਤੇ ਲਿਆ ਹੈ। ਕਿਰਪਾ ਕਰੋ, ਇਸ ਦਾ ਪਾਣੀ ਮਿਠਾ ਹੋਵੇ। ਸੰਤਾਂ ਇਕ ਗੜਵਾ ਕਢ

ਕੇ ਰੋੜ ਦਿਤਾ ਅਤੇ ਦੂਜਾ ਕਢਕੇ ਦਾਲ ਰਿੰਝਣ ਲਈ ਰਖ ਦਿਤੀ। ਦਾਲ ਫਟਾਫਟ ਬਣ ਗਈ। ਪਾਣੀ ਵੀ ਮਿੱਠਾ ਹੋ ਗਿਆ।

ਇਕ ਦਿਨ ਸੰਤ ਸਾਡੇ ਘਰ ਆਏ। ਮੈਂ ਸੰਤਾਂ ਨੂੰ ਦਸਿਆ ਕਿ ਬੈਂਕ ਵਾਲੇ ਵੀ ਤੁਹਾਨੂੰ ਬਹੁਤ ਯਾਦ ਕਰਦੇ ਹਨ। ਸੰਤ ਉਸੇ ਵੇਲੇ ਮੇਰੇ ਨਾਲ ਚਲ ਪਏ। ਬੈਂਕ ਵਾਲੇ ਦੇ ਘਰ ਗਏ। ਸੇਵਾ ਸਿੰਘ ਬੈਂਕ ਵਾਲੇ ਨੇ ਸੰਤਾ ਨੂੰ ਮੱਥਾ ਟੇਕਿਆ। ਸੰਤਾਂ ਪੁਛਿਆ, ਬੀਬੀ ਸੁਰਜੀਤ ਕਿਥੇ ਹੈ ? ਸੇਵਾ ਸਿੰਘ ਕਹਿੰਦਾ 'ਸੰਤ ਜੀ ਤੁਹਾਡੇ ਨਾਲ ਗੁੱਸੇ ਹੈ, ਅੰਦਰ ਬੈਠੀ ਹੈ।' ਤਾਂ ਸੰਤਾਂ ਦਾ ਹਥ ਬੀਬੀ ਦੇ ਹਥ ਉਤੇ ਰਖ ਦਿਤਾ। ਬੀਬੀ ਦਾ ਹਥ ਠੰਡਾ ਸੀ। ਸੰਤਾਂ ਨੇ ਕੰਨ ਲਾਕੇ ਅਵਾਜ ਸੁਣੀ ਤਾਂ ਬੀਬੀ ਲੰਮੇ 2 ਸਾਹ ਲੈ ਰਹੀ ਸੀ। ਸੰਤਾਂ ਕਿਹਾ ਡਾਕਟਰ ਨੂੰ ਬੁਲਾਓ, ਇਹਨੂੰ ਡਬਲ ਨਮੋਨੀਆ ਹੈ।' ਸੇਵਾ ਸਿੰਘ ਨੇ ਕਿਹਾ ਕਿ ਡਾਕਟਰ ਤਾਂ ਤੁਹਾਡੇ ਸਾਹਮਣੇ ਖੜਾ ਹੈ। ਤੁਸੀ ਹੁਕਮ ਕਰੋ। ਪਰ ਸੰਤਾਂ ਕਿਹਾਕਿ ਮੈਂ ਕੀ ਹੁਕਮ ਲਾਵਾਂ। ਸੰਤਾਂ ਨੇ ਅੱਖਾਂ ਮੀਟੀਆਂ ਅੱਖਾਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਆ ਗਏ। ਸੰਤਾਂ ਨੇ ਕਿਹਾ ਕਿ 'ਬੀਬੀ ਨੂੰ ਠੰਡੇ ਪਾਣੀ ਵਿਚ ਸੁਟ ਦਿਓ।' ਬੀਬੀ ਨੂੰ ਠੰਡੇ ਪਾਣੀ ਨਾਲ ਇਸ਼ਨਾਨ ਕਰਾਇਆ। ਬੀਬੀ ਦਾ ਨਮੂਨੀਆਂ ਮਿੰਟਾਂ ਵਿਚ ਹੀ ਉਡ ਗਿਆ। ਸੰਤਾਂ ਨੇ ਕਿਹਾ 'ਸੋਧ ਰਖੋਂ। ਕਿਸੇ ਦੇ ਘਰ ਦੀ ਕੋਈ ਚੀਜ ਨਹੀਂ ਖਾਣੀ।' ਸੋਧ ਰਖੀ। ਚੌਥੇ ਦਿਨ ਡਾਕਟਰ ਮਿਲਿਆ। ਉਹ ਕਹਿੰਦਾ 'ਸਰਦਾਰ ਜੀ ਜੱਟਾਂ ਦੇ ਆਖੇ ਲਗ ਕੇ ਤੀਵੀਂ ਮਾਰ ਦਿਤੀ।' ਮੇਰੇ ਪਤੀ ਨੇ ਕਿਹਾ, ਕਿ ਉਹ ਤਾਂ ਘਰ ਰੋਟੀ ਪਕਾਉਂਦੀ ਪਈ ਹੈ। ਇਹ ਸੁਣਕੇ ਡਾਕਟਰ ਹੈਰਾਨ ਹੋ ਗਿਆ।

ਬਲਵੰਤ ਕੌਰ ਸੁਪਤਨੀ ਕਾਬਲ ਸਿੰਘ ਠਾਣੇਦਾਰ

* * *

ਮੇਰੇ ਪਤੀ ਹਰਦੇਵ ਸਿਘ ਬਹੁਤ ਬੀਮਾਰ ਹੋ ਗਏ। ਏਥੋ ਤਕ ਕਿ ਡਾਕਟਰਾਂ ਨੇ ਜਵਾਬ ਦੇ ਦਿਤਾ। ਅਸੀਂ ਫਿਰ ਮਾਵਾਂ ਧੀਆਂ ਅਰਦਾਸਾਂ ਕਰਨ ਲਗੀਆਂ। ਸੰਤ ਸਾਡੇ ਘਰ ਆਏ। ਮੇਰੀ ਮਾਤਾ ਰਤਨ ਕੌਰ ਨੇ ਸੰਤਾਂ ਕੋਲ ਅਰਜ ਕੀਤੀ, 'ਸੰਤ ਜੀ ਡਾਕਟਰਾਂ ਜੁਵਾਬ ਦੇ ਦਿਤਾ ਹੈ ਤੁਸੀਂ ਕ੍ਰਿਪਾ ਕਰੋ।' ਸੰਤਾਂ ਨੇ ਮੇਰੇ ਪਤੀ ਨੂੰ ਦੇਖਿਆ। ਸੰਤ ਸਾਰੀ ਰਾਤ ਖੜੇ ਰਹੇ ਅਤੇ ਭਗਾਉਤੀਆ ਦੀ ਮਾਲਾ ਕਰਦੇ ਰਹੇ। ਤੜਕੇ ਚਾਰ ਵਜੇ ਸੰਤਾਂਨੇ ਅਰਦਾਸ ਕੀਤੀ ਕਿ ਇਸ ਬੀਬੀ ਦਾ ਸੁਹਾਗ ਬਣਿਆ ਰਹੇ, ਤੇ ਇਹ ਦੁਖ ਮੈਨੂੰ ਲਗ ਜਾਵੇ। ਸਵੇਰ ਨੂੰ ਡਾਕਟਰ ਆਇਆ ਤੇ ਕਹਿਣ ਲਗਾ'ਹੁਣ ਕੋਈ ਬੀਮਾਰੀ ਨਹੀਂ ਹੈ।'ਉਨ੍ਹੀ ਦਿਨੀ ਲੁਧਿਆਣ ਹੋਲਾ ਸੀ। ਸੰਤ ਲੁਧਿਆਣੇ ਗਏ ਅਤੇ ਸਤ ਜਾਂਦੇ ਹੀ ਬੀਮਾਰ ਹੋ ਗਏ। ਲੁਧਿਆਣੇ ਰਘਬੀਰ ਸਿੰਘ ਦੇ ਘਰ ਗਏ। ਰਘਬੀਰ ਦੇ ਪਿਤਾ ਸੁਜਾਨ ਸਿੰਘ ਨੇ ਕਿਹਾ 'ਸੰਤਜੀ ਡਾਕਟਰ ਲਿਆਈਏ? ਸੰਤਾਂ ਨੇ ਕਿਹਾ 'ਡਾਕਟਰ ਨਹੀਂ ਲਿਆਉਣਾ। ਜੇ ਡਾਕਟਰਾਂ ਨੂੰ ਬਣਾਣ ਵਾਲਾ ਡਾਕਟਰ ਸਤਿਗੁਰੂ ਜਗਜੀਤ ਸਿੰਘ ਆ ਜਾਏ ਤਾਂ ਆਰਾਮ ਆ ਸਕ ਦਾ ਹੈ। ਸ਼ਾਮ ਨੂੰ ਛੇ ਵਜੇ ਡਾਲਟਨ ਗੰਜ ਦੇ ਸੂਬਾ ਦੀਵਾਨ ਸਿੰਘ ਅਤੇ ਸਤਿਗੁਰੂ ਜੀ ਸ਼ਾਮ ਦੇ ਛੇ ਵਜੇ ਆਏ। ਸੂਬਾ ਪੁਛਣ ਲਗਾ ਬੀਮਾਰੀ ਕੀ ਹੈ ? ਸਤਿਗੁਰਾਂ ਕਿਹਾ 'ਇਹ ਲੋਕਾਂ ਦੀਆਂ ਬਿਮਾਰੀਆਂ ਲੇ ਲੈਂਦਾ ਹੈ।' ਬਸ ਫਿਰ ਕੀ ਸੀ ਸਭ ਬਿਮਾਰੀਆ ਖਤਮ ਹੋ ਗਈਆਂ।

(ਬੀਬੀ ਅਵਤਾਰ ਕੌਰ ਸੁਪਤਨੀ ਹਰਦੇਵ ਸਿੰਘ)



ਮੈਂ ਬੈਂਕ ਵਾਲੇ ਸੇਵਾ ਸਿੰਘ ਦੇ ਘਰ ਗਈ। ਉਥੇ ਸੰਤ ਆਏ ਹੋਏ ਸੀ। ਬੈਂਕ ਵਾਲੇ ਸੇਵਾ ਸਿੰਘ ਨੇ ਮੈਨੂੰ ਕਿਹਾ, ਬੀਬੀ ਭਜਨ ਲੈ ਲੈ। ਸੰਤ ਆਏ ਹੋਏ ਹਨ। ਮੈਂ ਭਜਨ ਲੈ ਲਿਆ। ਮੇਰੇ ਪੇਕੇ ਵੀ ਖੁਲੇ ਸੀ ਅਤੇ ਸਹੁਰੇ ਵੀ। ਪੇਕੇ ਬੂੜੇ ਡਲੇ ਸੀ। ਮੈਂ ਕਪੂਰੇ ਵਿਆਹੀ ਹੋਈ ਸੀ। ਮੇਰੇ

ਸਹੁਰੇ ਸ਼ਰਾਬੀ ਸਨ। ਸੰਤਾਂ ਨੇ ਮੈਨੂੰ ਚੂੜੀਵਾਲੀ ਸੁਥਣ ਪੁਆ ਦਿਤੀ। ਸੰਤਾਂ ਨੇ ਕਿਹਾ, 'ਬੀਬੀ ਹਰ ਰੋਜ ਸਣ ਕੇਸਾਂ ਇਸ਼ਨਾਨ ਕਰਨਾ।' ਮੈਂ ਕਿਹਾ 'ਸੰਤ ਜੀ ਮੇਰੇ ਸਹੁਰੇ ਖੁਲ ਹਨ।' ਸੰਤਾਂ ਕਿਹਾ ਤੂੰ ਇਸ਼ਨਾਨ ਕਰਨਾ। ਜੇ ਕੋਈ ਤਕਲੀਫ ਹਵੇ ਤਾਂ ਮੈਂ ਆਵਾਂਗਾ। ਤੂੰ ਆਪਣੇ ਪਿਤਾ ਨੂੰ ਚਿੱਠੀ ਪਾ ਦੇਵੀ। ਮੇਰੇ ਪਿਤਾ ਨੇ ਥੋੜਾ ਚਿਰ ਹੋਇਆ ਸੀ ਭਜਨ ਲਿਆ ਸੀ। ਜਦ ਮੈਨੂੰ ਮਾਰ ਪੈਣ ਲਗੀ ਤਾਂ ਮੈਂ ਆਪਣੇ ਪਿਤਾ ਸਾਧੂ ਸਿੰਘ ਨੂੰ ਚਿਠੀ ਪਾਈ ਕਿ ਸੰਤਾਂ ਨੂੰ ਭੇਜੋ। ਸਾਧੂ ਸਿੰਘ ਨੇ ਸੰਤਾਂ ਨੂੰ ਦਸਿਆ ਕਿ ਕੁੜੀ ਨੂੰ ਰੋਜ ਮਾਰ ਪੈਂਦੀ ਹੈ। ਬੜੀ ਮੁਸ਼ਕਿਲ ਨਾਲ ਮੇਰੇ ਕੋਲ ਪਹੁੰਚੇ। ਸੰਤਾਂ ਕੋਲ ਵਡਾ ਸਲੋਤਰ ਹੁੰਦਾ ਸੀ ਭਾਰਾ। ਉਹ ਸਾਡੇ ਦਰਵਾਜੇ ਵਿਚ ਮਾਰਿਆ ਤੇ ਮੈਨੂੰ ਅਵਾਜ ਮਾਰੀ ਤੇ ਕਹਿਣ ਲਗੇ 'ਕੁੜੇ ਅਮਰੋਂ ?' ਮੇਰੀ ਸੱਸ ਬੋਲੀ 'ਬਾਬਾ ਕੀ ਲੈਣਾ।' ਸੰਤਾਂ ਕਿਹਾ 'ਬੀਬੀ ਤੈਨੂੰ ਲੈਣਾ।' ਮੈਂ ਮੰਜੀ ਡਾਹੀ ਸੰਤ ਅੰਦਰ ਆ ਗਏ ਸੰਤਾਂ ਨੇ ਆਉਂਦੇ ਹੀ ਪੁਛਿਆ, 'ਦਸ ਬੀਬੀ ਬੁੱਚੜ ਕੌਣ ਹਨ ?' ਮੈਂ ਜਿਸ ਦਾ ਨਾਮ ਲਵਾਂ, ਸੰਤ ਉਸੇ ਨੂੰ ਭਜਨ ਦੇਈ ਜਾਣ। ਮੇਰਾ ਮਾਲਕ ਪੁਛਣ ਲਗਾ,ਬੀਬੀ ਸਬਜੀ ਕੀ ਬਣਾਈ ਹੈ ?' ਮਾਂ ਨੇ ਕਿਹਾ 'ਚੂਚੇ ਬਣਾਏ ਹਨ।' ਮੇਰੇ ਪਤੀ ਨੇ ਪਤੀਲਾ ਚੁਕ ਕੇ ਬਾਹਰ ਸੁੱਟ ਦਿਤਾ। ਮਾਂ ਨੇ ਕਿਹਾ ਕਿ ਹੁਣ ਕੀ ਖਾਵਾਂਗੇ ?' ਮੇਰੇ ਪਤੀ ਨੇ ਕਿਹਾ 'ਹੁਣ ਤੈਨੂੰ ਖਾਵਾਂਗੇ।' ਸੰਤਾਂ ਨੇ ਮੇਰੇ ਪਤੀ ਨੂੰ ਕਿਹਾ 'ਮਾਸ ਸ਼ਰਾਬ ਛਡ ਦੇਹ। ਪਰ ਉਹ ਖਾਂਦਾ ਰਿਹਾ।ਤੇ ਮੈਂ ਸੰਤਾਂ ਨੂੰ ਕਿਹਾ ਕਿ ਇਹ ਮਾਸ ਸ਼ਰਾਬ ਨਹੀਂ ਛਡਦਾ। ਸੰਤਾਂ ਕਿਹਾ 'ਇਸ ਨੂੰ ਹਲਕਿਆ ਕੁਤਾ ਲੜੇਗਾ ਤੇ ਫਿਰ ਛਡੇਗਾ।' ਉਸੇ ਤਰਾਂ ਹੋਈ। ਹਲਕੇ ਕੁੱਤੇ ਨੇ ਵੱਢ ਦਿਤਾ। ਡਾਕਟਰ ਨੇ ਟੀਕੇ ਲਾਏ ਤੇ ਮਾਸ ਸਰਾਬ ਛਡਣ ਲਈ ਕਿਹਾ।

ਅਮਰ ਕੌਰ ਹਜਾਰਾ ਸਿੰਘ
ਭਟਨੂਹਾ ਬੇਹਵਾਲੇ

o o o

ਮੈਂ 6 ਸਾਲ ਬੀਮਾਰ ਰਹੀ। ਮੈਂ ਬੜੇ ਡਾਕਟਰਾਂ ਤੋਂ ਇਲਾਜ ਕਰਾਇਆ। ਮੇਰੀ ਭੈਣ ਪ੍ਰੀਤਮ ਕੌਰ ਨੂੰ ਕਿਹਾ ਕਿ ਸੰਤ ਮੇਰਾ ਇਲਾਜ ਕਰਨ। ਮੈਂ ਵੀ ਸੰਤਾਂ ਨੂੰ ਕਿਹਾ ਕਿ ਮੇਰਾ ਇਲਾਜ ਕਰੋ। ਫਿਰ ਮੈਂ ਪ੍ਰੀਤਮ ਕੌਰ ਨੂੰ ਕਿਹਾ ਕਿ ਸੰਤ ਮੇਰਾ ਇਲਾਜ ਕਰਨ। ਪਰ ਸੰਤਾਂ ਨੇ ਕਿਹਾ ਕਿ ਮੈਂ ਏਥੇ ਨਹੀਂ ਰਹਿੰਦਾ ਤੇਰਾ ਇਲਾਜ ਕਿਵੇਂ ਕਰਾਂ? ਅਚਾਨਕ ਸੰਤਾਂ ਨੂੰ ਪਾਸ ਪੋਰਟ ਬਣਾਉਣ ਲਈ ਦੋ ਢਾਈ ਮਹੀਨੇ ਸਾਡੇ ਕੋਲ ਰਹਿਣਾ ਪਿਆ। ਫਿਰ ਸੰਤਾਂ ਨੇ ਇਲਾਜ ਸ਼ੁਰੂ ਕਰ ਦਿਤਾ। ਸੰਤਾਂ ਨੇ ਦਵਾਈ ਲਿਖ ਦਿਤੀ। ਮੈਂ ਇਕ ਸਾਲ ਤੋਂ ਰਾਜੀ ਖੁਸ਼ੀ ਹਾਂ।

ਗੁਰਚਰਨ ਕੌਰ ਸੁਪਤਨੀ ਕਰਤਾਰ ਸਿੰਘ
ਨਾਮਧਾਰੀ ਕਲੋਨੀ।

—o o—

ਬਾਵਾ ਸਿੰਘ ਬੀਮਾਰ ਹੋ ਗਿਆ। ਬੜੇ ਜਤਨ ਕੀਤੇ ਪਰ ਕੁਝ ਨਾ ਬਣਿਆ। ਅਚਾਨਕ ਵਿਦਿਆ (ਸਰਾਵਾਂ ਵਾਲੀ) ਆ ਗਈ। ਉਸਨੇ ਕਿਹਾ ਕਿ ਸੰਤ ਐਰੋਪਲੇਨ ਨੂੰ ਮਿਲੋ। ਜਦ ਸੰਤ ਫਗਵਾੜੇ ਮਹਿੰਦਰ ਸਿੰਘ ਘਰ ਰਹਿ ਰਹੇ ਸੀ। ਵਿਦਿਆ ਬਾਵਾ ਸਿੰਘ ਨੂੰ ਸੰਤਾਂ ਕੋਲ ਲੈ ਕੇ ਆਈ। ਸੰਤਾਂ ਨੇ ਅਰਦਾਸ ਕੀਤੀ ਤਾਂ ਬਾਵਾ ਸਿੰਘ ਜੋ ਪਹਿਲਾਂ ਰੋਟੀ ਦੀ ਬੁਰਕੀ ਨਹੀਂ ਸੀ ਖਾ ਸਕਦਾ, ਪੰਜ ਰੋਟੀਆਂ ਖਾ ਗਿਆ। ਸੰਤਾਂ ਨੇ ਕਿਹਾ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇੜੇ ਮੇਲੇ ਤੇ ਗਏ ਹੋਏ ਹਨ ਉਨਾਂ ਕੋਲ ਅਰਜ ਕਰਦੇ ਹਾਂ।' ਸੰਤਾਂ ਨੇ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ ਕੀਤੀ ਤਾਂ ਸੱਚੇ ਪਾਤਸਾਹ ਜੀ ਨੇ ਕਿਹਾ ਕਿ ਸ਼ਰਾਬ ਛਡ ਦੇਹ ਤਾਂ ਠੀਕ ਹੋ ਜਾਵੇਗਾ।' ਫਿਰ ਸੰਤ ਸ੍ਰੀ ਭੈਣੀ ਸਾਹਿਬ ਲੈ ਗਏ। ਸੰਤਾਂ ਨੇ ਰਾਮਸਰ ਸਰੋਵਰ ਦਾ ਜਲ ਛਕਾਉਣਾ ਸ਼ੁਰੂ ਕਰ ਦਿਤਾ। ਸੰਤਾਂ ਨੇ ਬਾਵਾ ਸਿੰਘ ਨੂੰ ਕਿਹਾ, ਬਾਵਾ ਸਿੰਘ ਰਾਮ ਸਰੋਵਰ ਦੀ ਪਹਿਲੀ ਪੌੜੀ ਦੀ ਸ਼ਫਾਈ ਕਰਦੇਹ। ਬਾਵਾ ਸਿੰਘ ਜਿਉਂ ਜਿਉਂ ਸਰੋਵਰ ਦਾ ਜਲ ਛਕਦਾ ਗਿਆ ਤਾਂ ਕਾਲੇ ਰੰਗ ਦੇ ਜੰਗਲ ਲੱਗ

ਗਏ। ਪਹਿਲੇ ਦਿਨ ਇਕ ਪੜੀ ਸਾਫ ਕੀਤੀ ਤੇ ਦੂਸਰੇ ਦਿਨ ਦੂਸਰੀ ਅਤੇ ਇਸ ਤਰਾਂ ਕਰਦਿਆਂ ਜਦੋਂ ਉਹ ਸਾਰੀਆਂ ਪੌੜੀਆਂ ਇਕੋ ਵਾਰ ਸਾਫ ਕਰਨ ਦੇ ਯੋਗ ਹੋ ਗਿਆ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਬਾਵਾ ਸਿੰਘ ਬਿਲਕੁਲ ਠੀਕ ਹੋ ਗਿਆ। ਸੰਤਾਂ ਨੇ ਉਸ ਨੂੰ ਪਿੰਡ ਵਾਪਸ ਜਾਣ ਨੂੰ ਕਿਹਾ। ਬਾਵਾ ਸਿੰਘ ਨੇ ਕਿਹਾ, 'ਸੰਤ ਜੀ ਮੈਨੂੰ ਤੁਸੀਂ ਆਪ ਪਿੰਡ ਛਡਕੇ ਆਓ। ਸੰਤ ਦਿਆਲਗੜ੍ਹ ਛਡਣ ਗਏ। ਸਾਨੂੰ ਪਤਾ ਲਗਾ ਕਿ ਬਾਵਾ ਸਿੰਘ ਰਾਜ਼ੀ ਹੋ ਗਿਆ ਹੈ। ਅਸੀਂ ਖਬਰ ਨੂੰ ਗਏ। ਸੰਤਾਂ ਨੇ ਬਾਵਾ ਸਿੰਘ ਦੇ ਪ੍ਰਿਵਾਰ ਮੈਨੂੰ ਤੇ ਮੇਰੀ ਸਿੰਘਣੀ ਨੂੰ ਵੀ ਭਜਨ ਦਿਤਾ। ਅਤੇ ਕਿਹਾ, ਸਵੇਰ ਸਣਕੇਸੀ ਇਸ਼ਨਾਨ ਕਰਕੇ ਭਜਨ ਕਰਿਆ ਕਰੋ। ਇਹ ਸੁਣਕੇ ਮੈਂ ਸੰਤਾਂ ਨੂੰ ਕਿਹਾ, ਸੰਤ ਜੀ ਸਾਡੇ ਪਿੰਡ ਹਰਦਾਨ ਵੀ ਚਲੋ। ਸੰਤਾਂ ਨੇ ਸਾਡੀ ਅਰਜ਼ ਮੰਨ ਲਈ ਅਤੇ ਸਾਡੇ ਨਾਲ ਪਿੰਡ ਨੂੰ ਚਲ ਪਏ। ਫਿਰ ਸੰਤਾਂ ਨੇ ਮੇਰੀਆਂ ਲੜਕੀਆਂ ਅਤੇ ਲੜਕੇ ਨੂੰ ਵੀ ਭਜਨ ਦੇ ਦਿਤਾ ਅਤੇ ਫਿਰ ਕਿਹਾ 'ਸਣਕੇਸੀ ਇਸ਼ਨਾਨ ਕਰਿਆ ਕਰੋ।' ਮੈਂ ਸੰਤਾਂ ਨੂੰ ਅਰਜ਼ ਕੀਤੀ, 'ਸੰਤ ਜੀ ਤੁਸੀਂ ਸਾਡੇ ਘਰ ਜ਼ਰੂਰ ਆਇਆ ਕਰੋ। ਸੰਤਾਂ ਨੇ ਅਰਜ਼ ਕਬੂਲ ਕਰ ਲਈ। ਇਕ ਦਿਨ ਜਦੋਂ ਸੰਤ ਆਏ ਤਾਂ ਮੇਰੀ ਪਤਨੀ ਨੂੰ ਕੋਈ ਕਸਰ ਪੈਂਦੀ ਸੀ ਤਾਂ ਸੰਤਾਂ ਨੂੰ ਦਸਿਆ ਕਿ ਮੇਰੀ ਪਤਨੀ ਨੂੰ ਪਤਾ ਨਹੀਂ ਕੀ ਹੁੰਦਾ ਹੈ ਬਸ ਗੁੰਮ ਜਹੀ ਹੋ ਜਾਂਦੀ ਹੈ। ਸੰਤਾਂ ਨੇ ਸਾਨੂੰ ਭਜਨ ਅਤੇ ਭਗਾਉਤੀਆਂ ਦੀ ਮਾਲਾ ਕਰਨ ਨੂੰ ਕਿਹਾ।

ਇਕ ਦਿਨ ਸੰਤ ਸਾਡੇ ਗ੍ਰਹਿ ਵਿਖੇ ਲੰਗਰ ਤਿਆਰ ਕਰ ਰਹੇ ਸਨ ਤਾਂ ਮੇਰੀ ਪਤਨੀ ਬੈਠੀ ੨ ਬੇਹੋਸ਼ ਹੋ ਗਈ ਤਾਂ ਸੰਤਾਂ ਨੇ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਕਹਿਕੇ ਮੇਰੀ ਪਤਨੀ ਦੇ ਮੂੰਹ ਤੇ ਥੱਪੜ ਮਾਰਿਆ। ਉਸ ਦਿਨ ਤੋਂ ਬਾਦ ਕੋਈ ਕਸਰ ਨਹੀਂ ਹੋਈ। ਇਕ ਦਿਨ ਮੇਰੀ ਪਤਨੀ ਕਿਸੇ ਦੇ ਘਰ ਨਹਾਉਣ ਗਈ ਤਾਂ ਕੰਧ ਤੋਂ ਡਿਗ ਪਈ। ਸੰਤਾਂ ਨੂੰ ਹਾਏ ਹਾਏ ਦੀ ਅਵਾਜ਼ ਸੁਣੀ। ਸੰਤਾਂ ਨੇ ਪੁਛਿਆ 'ਬੀਬੀ ਕੀ ਗਲ ਹੈ ? ਤਾਂ ਮੇਰੀ ਪਤਨੀ ਨੇ ਅਗੋਂ

ਜੁਆਬ ਦਿਤਾ 'ਸੰਤ ਜੀ ਇਸ਼ਨਾਨ ਕਰਨਾ ਔਖਾ, ਭਜਨ ਕਰਨਾ ਸੌਖਾ। ਸਾਡੇ ਤਾਂ ਕੋਈ ਨਲਕਾ ਵੀ ਨਹੀਂ। ਦਿਨ ਚੜ੍ਹਿਆ ਤਾਂ ਸੰਤਾਂ ਨੇ ਪੰਜ ਕੁੜੀਆਂ ਨੂੰ ਟੋਭੇ ਤੋਂ ਮਿੱਟੀ ਲਿਆਉਣ ਲਈ ਕਿਹਾ। ਮਿੱਟੀ ਆਈ ਤਾਂ ਸੰਤਾਂ ਨੇ ਇਕ ਕਿਲ ਗਡ ਕੇ ਉਸ ਦੇ ਆਲੇ ਦੁਆਲੇ ਢਾਈ ਫੁਟ ਚੌੜੀ ਲਕੀਰ ਮਾਰ ਦਿਤੀ। ਅਤੇ ਜੀਆਂ ਨੂੰ ਹੱਥ 2 ਉਚਾ ਕਰਨ ਲਈ ਕਿਹਾ। ਮਿੱਟੀ ਪਾ ਕੇ। ਇਕ ਗੇੜ ਹੋਰ ਮਾਰ ਦਿਤਾ। ਅੰਦਰ ਬਾਹਰ ਦੇ ਭੜੋਲੇ ਹੱਥ 2 ਉਚੇ ਕਰ ਦਿਤੇ। ਜਦ ਨੂੰ ਮੇਰਾ ਲੜਕਾ ਵਜੀਫਾ ਲੈਕੇ ਆਗਿਆ। ਉਸਨੇ ਸੰਤਾਂ ਨੂੰ ਪੰਜ ਰੁਪਏ ਮੱਥਾ ਟੇਕਿਆ। ਸੰਤਾਂ ਪੁਛਿਆ ਕਿ ਇਹ ਪੈਸੇ ਕਾਹਦੇ ਹਨ? ਤਾਂ ਕਾਕੇ ਨੇ ਦਸਿਆ ਕਿ ਉਸਨੂੰ ਵਜੀਫਾ ਮਿਲਿਆ ਹੈ। ਉਦੋਂ ਪੰਜ ਰੁਪਏ ਦਾ ਸੀਮਿੰਟ ਦਾ ਥੈਲਾ ਆਉਂਦਾ ਸੀ। ਸੰਤਾਂ ਨੇ ਕਾਕੇ ਦੇ ਮੱਥਾ ਟੇਕੇ ਹੋਏ ਪੰਜ ਰੁਪਏ ਅਤੇ 20 ਰੁਪਏ ਹੋਰ ਪਾਕੇ ਪੰਜ ਥੈਲੇ ਸੀਮਿੰਟ ਦੇ ਲਿਆਉਣ ਨੂੰ ਕਿਹਾ। ਕਾਕਾ ਪੰਜ ਥੈਲੇ ਸੀਮਿੰਟ ਦੇ ਲੈ ਆਇਆ। ਸੰਤਾਂ ਨੇ ਰੇਤਾ ਵੀ ਮੰਗਵਾਇਆ। ਬਜਰੀ ਵੀ ਮੰਗਾ ਲਈ। ਰੇਤਾ ਅਤੇ ਬਜਰੀ ਰਲਾਕੇ ਮਿਟੀ ਦੇ ਫਰਮੇ ਭਰ ਦਿਤੇ। ਅਚਾਨਕ ਸੰਤਾਂ ਦੇ ਹਥੋਂ ਕਾਂਡੀ ਖੂਹ ਚ ਡਿਗ ਪਈ। ਨਾਲ ਹੀ ਫੁਟ ਕੁ ਲਕੜੀ ਦਾ ਟੋਟਾ ਵੀ ਡਿਗ ਪਿਆ। ਮੈਂ ਕਿਹਾ ਕਿ ਮੇਰੀ ਕਾਂਡੀ ਕਿਉਂ ਖੂਹ ਵਿਚ ਸੁਟ ਦਿਤੀ ਹੈ? ਸੰਤਾਂ ਨੇ ਕਿਹਾ, ਅਸੀਂ ਤੈਨੂੰ ਕਾਂਡੀ ਨਵੀਂ ਦੇ ਦਿਆਂਗੇ ਪਰ ਮੈਂ ਨਾ ਮੰਨਿਆ। ਸੰਤਾਂ ਨੇ ਮੈਨੂੰ ਬਥੇਰਾ ਸਮਝਾਇਆ ਕਿ ਕਾਂਡੀ ਦਾ ਮਿਲਣਾ ਮੁਸ਼ਕਿਲ ਹੈ ਪਰ ਮੈਂ ਨਾ ਮੰਨਿਆ। ਅਖੀਰ ਸੰਤ ਮਾਲਾ ਲੈਕੇ ਭਜਨ ਕਰਨ ਲਗ ਪਏ। ਸ਼ਹੀਦਾਂ ਦਾ ਪਹਿਰਾ ਲਗ ਗਿਆ। ਪਾੜ ਵਿਚੋਂ ਪਹਿਲਾ ਪਾਣੀ ਨਿਕਲਕੇ ਹੀ ਕਾਂਡੀ ਤੇ ਲਕੜੀ ਦਾ ਟੋਟਾ ਬਾਹਰ ਆ ਗਿਆ। ਮੈਂ ਕੋਠੇ ਚੜ੍ਹਕੇ ਰੌਲਾ ਪਾਉਣ ਲਗਾ ਕਿ ਇਹ ਸਾਧ ਤਾਂ ਸਾਡੇ ਕੋਠੇ ਢਾਹੁਣ ਲਗਾ ਹੈ। ਸਾਰੇ ਪਿੰਡ ਨੇ ਇਹ ਕੌਤਕ ਵੇਖਿਆ। ਲੋਕਾਂ ਨੇ ਕਿਹਾ ਕਿ ਪਾਣੀ ਬਾਹਰ ਆਉਣ ਲੱਗ ਪਿਆ। ਸੰਤਾਂ ਨੇ ਅਰਦਾਸ ਕੀਤੀ ਤੇ ਪਾਣੀ ਬੰਦ ਹੋ ਗਿਆ। ਇਹ ਕੌਤਕ

ਵੇਖਕੇ ਬਹੁਤ ਸਾਰੇ ਸੱਜਣ ਚਰਨੀ ਲਗੀ ਅਤੇ ਭਜਨ ਪੁੱਛਿਆ ।

ਧਿਆਨ ਸਿੰਘ

ਪਿੰਡ ਹਰਵਾਨ ਪੁਰ ਜਿਲਾ ਗੁਰਦਾਸ ਪੁਰ

ਮੇਰੇ ਪੇਕੇ ਦਿੱਲੀ ਹਨ । ਮੇਰਾ ਵਿਆਹ ਮਸਤਾਨਗੜ੍ਹ ਸੱਚੇ ਪਾਤ ਸ਼ਾਹ ਜੀ ਨੇ ਕਰ ਦਿਤਾ । ਸੰਤ ਅਮਰ ਸਿੰਗ ਜੀ ਨਾਲ । ਸਾਡੇ ਘਰ ਇਕ ਲੜਕਾ ਹੋਇਆ । ਉਸਦਾ ਨਾਂ ਮੈ ਰਾਜਨ ਰਖ ਦਿਤਾ। ਉਹ ਅਜੇ 5 ਦਿਨ ਦਾ ਹੀ ਸੀ ਤੇ ਪੀਲੀਆਂ ਹੋ ਗਿਆ । ਅਸੀਂ ਡਾਕਟਰ ਕੋਲ ਗਏ । ਪੀਲੀਏ ਨੂੰ ਤਾਂ ਅਰਾਮ ਆ ਗਿਆ ਪਰ ਉਹ ਰੋਈ ਜਾਵੇ । ਫਿਰ 13 ਦਿਨ ਦਾ ਹੋਇਆ ਅਤੇ ਅਸੀਂ M.B.B. ਡਾਕਟਰ ਕੋਲ ਲੈ ਗਏ । ਡਾਕਟਰ ਨੇ ਦਸਿਆ ਕਿ ਇਸਦੇ ਦਿਲ ਵਿਚ ਸੁਰਾਖ ਹੈ ਉਨਾਂ ਨੇ ਸਾਨੂੰ ਕਲਾਵਤੀ ਹਸਪਤਾਲ ਦਸਿਆ । ਉਥੇ ਮੈਂ ਕਾਫੀ ਚਿਰ ਇਲਾਜ ਕਰਵਾਉਂਦੀ ਰਹੀ । ਪਰ ਕੋਈ ਫਰਕ ਨਾ ਪਿਆ । ਉਸ ਤੋਂ ਬਾਦ ਮੈਂ ਦਿੱਲੀ ਵਿਚ ਖੰਡ ਹਸਪ ਤਾਲ ਜਿਹੜਾ ਕਿ ਦਿਲ ਦਿਮਾਗ ਦਾ ਹਸਪਤਾਲ ਸੀ । ਉਥੇ ਰਾਜਨ ਨੂੰ ਲੈ ਕੇ ਜਾਂਦੀ ਰਹੀ। ਪਰ ਕੋਈ ਫਰਕ ਨਾ ਪਿਆ । ਮੇਰੇ ਪਿਤਾ ਜੀ ਨੇ ਕਿਹਾ ਕਿ ਅਸੀਂ ਵਰਨੀ ਕਰਾਈਏ । ਸੰਤ ਸਾਡੇ ਕੋਲ ਰਾਤ ਰਹੇ । ਰਾਤ ਸਾਰੀ ਮੁੰਡਾ ਰੋਂਦਾ ਰਿਹਾ । ਸਵੇਰੇ ਵਰਨੀ ਹੋਈ । ਵਰਨੀ ਦੇ ਭੋਗ ਤੋਂ ਬਾਦ ਮੈਂ ਰਾਜਨ ਨੂੰ ਸੰਤ ਮਸਤਾਨੇ ਦੇ ਚਰਨਾਂ ਉਤੇ ਪਾ ਦਿਤਾ । ਸੰਤਾਂ ਨੂੰ ਅਰਦਾਸ ਕੀਤੀ ਕਿ ਇਸਨੂੰ ਠੀਕ ਕਰੋ । ਸੰਤਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ। ਤੇ ਸੰਤਾਂ ਮੈਨੂੰ ਹੁਕਮ ਕੀਤਾ ਕਿ ਇਸਦਾ ਨਾਂ ਬਦਲ ਦਿਓ । ਇਸਦਾ ਨਾਂ ਸਚੇ ਪਾਤਸ਼ਾਹ ਕੋਲੋਂ ਰਖਵਾਉ । ਹੁਕਮ ਕਰਨ ਦੀ ਦੇਰ ਕਾਕਾ ਚੁਪ ਹੋ ਗਿਆ । ਸੱਚੇ ਪਾਤਸ਼ਾਹ ਜੀ ਕੋਲੋਂ ਫੇਰ ਅਸੀਂ ਨਾਂ ਰਖਵਾਇਆ ਜਿਸਦਾ ਨਾਂ ਗੁਲਜਾਰ ਸਿੰਘ ਰਖਵਾਇਆ । ਮੈਨੂੰ ਯਕੀਨ ਨਾ ਆਵੇ ਮੈਂ ਇਕ ਵਾਰ ਡਾਕਟਰ ਕੋਲ ਲੈ ਕੇ ਗਈ ਉਸ ਨੂੰ ਚੈਕ ਕਰਵਾਇਆ ਤੇ ਉਨ੍ਹਾਂ ਦਸਿਆ ਕਿ ਹੁਣ ਬੱਚਾ ਬਿਲਕੁਲ ਠੀਕ ਠਾਕ ਹੈ । ਹੁਣ ਉਹ ਸਤਿਗੁਰੂ ਜੀ ਦੀ ਕਿਰਪਾ

ਨਾਲ ਸ੍ਰੀ ਭੈਣੀ ਸਾਹਿਬ. ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਵਿਚ ਪੜ੍ਹ ਰਿਹਾ ਹੈ।

ਮੇਰਾ ਪਤੀ ਕਰਤਾਰ ਸਿੰਘ ਮਾਸ ਸ਼ਰਾਬ ਖਾਂਦਾ ਸੀ। ਸਾਡੇ ਤੇ ਮੁਕੱਦਮਾ ਬਣ ਗਿਆ ਤੇ 12 ਪੰਚਾਇਤਾਂ ਸਾਡੇ ਬਰਖਲਾਫ ਹੋ ਗਈਆਂ। ਮੈਂ ਇਕ ਦਿਨ ਸ਼ਿਵ ਸਿੰਘ ਨੂੰ ਕਿਹਾ ਕਿ ਦੀਵਾਰ ਬਣਾਉਣੀ ਹੈ ਰਾਜ ਮਜਦੂਰ ਸਾਡੇ ਕੋਲ ਨਹੀਂ ਹਨ, ਤੁਸੀਂ ਏਥੇ ਖੜੇ ਹੋ ਜਾਵੋ। ਸੰਤ ਸ਼ਿਵ ਸਿੰਘ ਨੂੰ ਕਹਿੰਦੇ ਬੀਬੀ ਤੂੰ ਮੈਨੂੰ ਏਥੇ ਮਰਵਾਉਣਾ ਹੈ ਸਾਰਾ ਪਿੰਡ ਤੇਰੇ ਬਰਖਲਾਫ ਹੈ। ਮੈਂ ਕਿਹਾ 'ਮੇਰਾ ਸਾਧਾਂ ਅਤੇ ਸਤਿਗੁਰੂ ਤੋਂ ਬਿਨਾਂ ਕੌਣ ਹੈ ? ਜੇ ਮਸਤਾਨਾ ਹੁੰਦਾ ਤਾਂ ਉਹ ਦੀਵਾਰ ਪੁਆ ਦਿਦਾ। ਸ਼ਿਵ ਸਿੰਘ ਨੇ ਦਸਿਆ ਕਿ ਮਸਤਾਨਾ ਉਸ ਨਾਲ ਉਗਰਾਹੀ ਕਰਦਾ ਹੈ, ਉਸਨੂੰ ਮੈਂ ਭੇਜ ਦਿੰਦਾ ਹਾਂ। ਸੰਤ ਆਉਂਦੇ ਹੀ ਕਹਿਣ ਲਗੇ ਕਿ ਕੀ ਕੰਮ ਹੈ ? ਮੈਂ ਕਿਹਾ 'ਲੰਗਰ ਬਣਾਓ ਤੇ ਨਾਲੇ ਕੰਧ ਪਾਉਣੀ ਹੈ। ਸੰਤਾਂ ਨੇ ਲੰਗਰ ਨਹੀਂ ਬਣਾਇਆ ਤੇ ਅਰਦਾਸ ਕਰਕੇ ਦੀਵਾਰ ਬਣਾਉਣੀ ਸ਼ੁਰੂ ਕਰ ਦਿਤੀ ਨਾਲ ਹੀ ਉਚੀ 2 ਕਹਿਣ ਲਗ ਪਏ ਕਿ ਬੀਬੀ ਮੈਂ ਅਫਸਰ ਨੂੰ ਮਿਲਕੇ ਆਇਆ ਹਾਂ। ਅਫਸਰ ਨੇ ਕਿਹਾ ਕਿ ਜਿਹੜਾ ਕੋਈ ਬੋਲੇ, ਮੈਨੂੰ ਆਕੇ ਦਸੀ। ਮੈਂ ਕਿਹਾ 'ਆਹ ਤਾਂ ਚੰਗਾ ਹੋ ਗਿਆ।' ਸਤਿਗੁਰੂ ਜੀ ਦਿੱਲੀ ਹਨ, ਉਨ੍ਹਾਂ ਨੂੰ ਜਾ ਕੇ ਕਹੋ ਕਿ ਮੈਂ ਦੀਵਾਰ ਬਣਾ ਆਇਆ ਹਾਂ। ਜਦੋਂ ਸਤਿਗੁਰੂ ਜੀ ਨੂੰ ਦਸਿਆ ਤਾਂ ਉਨ੍ਹਾਂ ਨੇ ਕਿਹਾ ਕਿ ਡਿਪਟੀ ਕਮਿਸ਼ਨਰ ਅਤੇ ਥਾਣੇਦਾਰ ਨੂੰ ਦਸੋ। ਸੰਤ ਰਾਤ ਨੂੰ ਦੁਦਿਆਲ ਪਹੁੰਚ ਗਏ। ਤੜਕੇ 2 ਵਜੇ ਸੰਤ ਜੰਗਲ ਗਏ ਤਾਂ ਤਾਂ ਖੂਹ ਵਿਚ ਡਿਗ ਪਏ ਤਾਂ ਸੰਤਾਂ ਨੇ ਕਿਹਾ 'ਧੰਨ ਸਤਿਗੁਰੂ ਰਾਮ ਸਿੰਘ' ਤਾਂ ਸੰਤਾਂ ਦਾ ਗਲਾ ਕਿਸੇ ਨੇ ਘੁਟਕੇ ਫੜ ਲਿਆ। ਸੰਤਾਂ ਕਿਹਾ 'ਮੇਰਾ ਗਲਾ ਕਿਉਂ ਘੁਟਦਾ ਹੈ ? ਅਗੋਂ ਅਵਾਜ ਆਈ 'ਅੰਨ੍ਹਿਆਂ ਖੂਹ ਵਿਚ ਡਿਗਾ ਹੈ।' ਸਤਿਗੁਰਾਂ ਗਲੇ ਤੋਂ ਫੜਕੇ ਬਾਹਰ ਕੱਢ ਦਿਤਾ। ਸੰਤ ਘਰ ਆਏ ਤਾਂ ਮੈਂ ਕਿਹਾ ਨਾਲ ਚਲਦੀ ਹਾਂ ਖੂਹ ਤੇ ਇਸ਼ਨਾਨ ਕਰਾਉਂਦੀ ਹਾਂ। ਸੰਤ ਕਹਿੰਦੇ ਕਿ ਦੀ ਜੁਤੀ ਖੂਹ ਵਿਚ ਡਿਗ ਪਈ ਹੈ, ਮੈਂ ਤਾਂ ਬਾਹਰ ਨਿਕਲ ਆਇਆ ਹਾਂ। ਇਹ ਸੁਣਕੇ ਮੈਂ ਰੋਣ ਲਗ

ਪਈ। ਸੰਤਾਂ ਕਿਹਾ 'ਰੇ ਨਾ ਕਲ ਨੂੰ ਤੂੰ ਕਹਿਣਾ ਸੀ ਪਿੰਡ ਵਾਲਿਆ ਨੇ ਖੂਹ ਵਿਚ ਸੁਟ ਦਿਤਾ ਤੇ ਪਿੰਡ ਵਾਲਿਆ ਨੇ ਕਹਿਣਾ ਸੀ ਕਿ ਮੈਂ ਖੂਹ ਵਿਚ ਸੁਟ ਦਿਤਾ। ਮੁਕੱਦਮਾ ਹੋਰ ਪੈਣਾ ਸੀ।' ਕੁਝ ਸਮੇਂ ਬਾਦ ਸੰਤ ਲੁਧਿਆਣੇ ਗਏ ਤਾ ਭੁਲੇਖੇ ਵਿਚ ਪੰਡਿਤ ਜੀ ਨੂੰ ਜੱਫਾ ਪਾ ਲਿਆ ਤਾਂ ਪੰਡਿਤ ਜੀ ਨੇ ਕਿਹਾ ਕਿ ਮੇਰੀਆਂ ਨਾੜਾਂ ਕਿਉਂ ਮਲਦਾ ਹੈ ? ਸਤਿਗੁਰੂ ਜੀ ਉਪਰ ਹਨ। ਸੰਤ ਦੌੜ ਕੇ ਉਪਰ ਗਏ ਤਾਂ ਜਾਕੇ ਦਸਿਆ ਕਿ ਮੈਂ ਖੂਹ ਵਿਚ ਡਿਗ ਪਿਆ ਸੀ ਸੱਚੇ ਪਾਤਸ਼ਾਹ ਕਿਹਾ 'ਮੈਨੂੰ ਸਭ ਕੁਛ ਪਤਾ ਹੈ।'

ਜੋਗਿੰਦਰ ਕੌਰ ਸੁਪਤਨੀ ਕਰਤਾਰ ਸਿੰਘ

... ... ...

ਇਕ ਦਿਨ ਜੰਗ ਸਿੰਘ ਕਾਲਕਾ ਵਾਲਾ ਆਇਆ ਤੇ ਅਰਜ ਕੀਤੀ ਗਰੀਬ ਨਿਵਾਜ ਜੀ ਮੇਰੀ ਭੈਣ ਦੇ ਘਰ ਅਖੰਡ ਪਾਠ ਹੈ । ਲਾਂਗਰੀ ਧੂਪੀਏ, ਪਾਠੀ ਆਪ ਜੀ ਕ੍ਰਿਪਾ ਕਰੋ। ਸਤਿਗੁਰੂ ਜੀ ਨੇ ਕਿਹਾ ਨਾ 'ਮੇਰੇ ਕੋਲ ਪਾਠੀ ਹੈ, ਨਾ ਧੂਪੀਏ, ਨਾ ਲਾਂਗਰੀ। ਇੰਨੇ ਨੂੰ ਮਸਤਾਨੇ ਨੇ ਸਤਿਗੁਰਾਂ ਨੂੰ ਮੱਥਾ ਟੇਕਿਆ। ਸਤਿਗੁਰਾਂ ਕਿਹਾ' ਲਾਂਗਰੀ ਤਾਂ ਆ ਗਿਆ।' ਪਰ ਜੰਗ ਸਿੰਘ ਆਖੇ–ਗਰੀਬ ਨਿਵਾਜ ਮੈਨੂੰ ਮਸ਼ਕਰੀਆਂ ਕਰਦੇ ਹੋ। ਪਰ ਇਸਦਾ ਉਤਰ ਸੀ–ਮੈਂ ਮਸ਼ਕਰੀ ਨਹੀਂ ਕੀਤੀ। ਇਸ ਲਾਂਗਰੀ ਉਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਹੈ। ਇਹ ਦੋ ਲਾਂਗਰੀਆਂ ਦਾ ਕਮ ਕਰ ਲੈਦਾ ਹੈ। ਇਹ ਕੜਾਹ ਪ੍ਰਸ਼ਾਦ ਵੀ ਬਣਾ ਲੈਦਾ ਹੈ।' ਜੰਗ ਸਿੰਘ ਨੇ ਫਿਰ ਕਿਹਾ ਇਸਨੂੰ ਦਿਸਦਾ ਵੀ ਨਹੀਂ ਹੈ। ਪਰ ਸਤਿਗੁਰੂ ਜੀ ਬਚਨ ਕੀਤਾ 'ਦੌੜਕੇ ਦੇਖ ਲੈ ਤੇਰੇ ਤੋਂ ਅਗੇ ਹੋਵੇਗਾ। ਕੁਦਰਤੀ ਸਤਿਗੁਰੂ ਜੀ ਦੀਵਾਨ ਵਿਚ ਬੈਠੇ ਸੀ। ਕੜ੍ਹਾ ਪ੍ਰਸ਼ਾਦ ਵਾਸਤੇ ਹੁਕਮ ਹੋਇਆ। ਮਸਤਾਨਾ ਦੌੜਕੇ ਗਿਆ ਤੇ ਡਿਗ ਪਿਆ। ਹੁਣ ਜੰਗ ਸਿੰਘ ਨੇ ਦੁਹਾਰਇਆ, 'ਸੱਚੇ ਪਾਤਸ਼ਾਹ ! ਉਹ ਡਿਗ ਪਿਆ।

ਸਤਿਗੁਰੂ ਜੀ : ਦੌੜਾ ਜਾਂਦਾ ਦਿਖਦਾ ਹੈ। ਸੰਤਾਂ ਨੂੰ ਜੰਗ ਸਿੰਘ ਕੁਟੀਆ ਚ ਲੈ ਆਇਆ, ਫਿਰ ਰਾਮ ਰਾਮ ਕੋਲ ਗਿਆ। ਰਾਮ ਰਾਮ ਜੀ ਨੂੰ ਜਾਕੇ ਕਹਿੰਦੇ ਲਾਂਗਰੀ ਧੂਪੀਏ ਪਾਠੀ ਕਰੋ। ਰਾਮ ਰਾਮ ਨੇ ਕਿਹਾ 'ਜੇ ਕਿਤੇ ਮਸਤਾਨਾ ਮਿਲ ਜਾਵੇ ਤਾਂ ਬਹੁਤ ਚੰਗਾ ਹੈ।

ਜੰਗ ਸਿੰਘ : ਰਾਮ ਰਾਮ ਜੀ, ਉਹ ਤਾਂ ਬੁੱਢਾ ਆਦਮੀ ਹੈ, ਉਹਨੂੰ ਦਿਖਦਾ ਵੀ ਨਹੀਂ। ਉਹ ਤਾਂ ਮੈਨੂੰ ਸਤਿਗੁਰੂ ਜੀ ਨੇ ਦੇ ਦਿਤਾ ਹੈ।

ਜੰਗ ਸਿੰਘ ਹੋਰ ਤੈਨੂੰ ਕੀ ਚਾਹੀਦਾ ਹੈ ਜਦ ਸਤਿਗੁਰਾਂ ਨੇ ਐਰੋਪਲੇਨ ਤੈਨੂੰ ਦੇ ਦਿਤਾ ਹੈ। ਉਹ ਬੜਾ ਸਾਧੂ ਹੈ, ਸਾਰਿਆਂ ਨੂੰ ਖੁਸ਼ ਰਖਦਾ ਹੈ। ਫਿਰ ਰਾਮ ਰਾਮ ਜੀ ਜੀਤਾ ਸਿੰਘ ਨੂੰ ਲੈ ਆਇਆ। ਜੰਗ ਸਿਘ ਨੇ ਕਿਹਾ, 'ਜੀਤਾ ਸਿੰਘ ਲਾਂਗਰੀ, ਧੂਪੀਏ ਪਾਠਾਏ ਕਾਇਮ ਕਰੋ, ਮੇਰੀ ਭੈਣ ਦੇ ਪਾਠ ਕਰਨਾ ਹੈ, ਜੀਤਾ ਸਿਘ ਨੇ ਆਪਣੇ ਪੁਤਰ ਰਾਜ ਨੂੰ ਪੁਛਿਆ ਕਿ ਕਿਤੇ ਮਸਤਾਨਾ ਦੇਖਿਆ ਹੈ ? 'ਦੇਖਿਆ ਤਾਂ ਹੈ' ਰਾਮ ਰਾਮ-ਜਦ ਤੈਨੂੰ ਸਤਿਗੁਰਾਂ ਨੇ ਐਰਪਲੇਨ ਦੇ ਦਿਤਾ ਹੈ ਤਾਂ ਤੂੰ ਪ੍ਰਤੀਤ ਨਹੀਂ ਕਰਦਾ।' ਰਾਮ ਅੇਰੋਪਲੇਨ ਨੂੰ ਜੰਗ ਸਿੰਘ ਦੀ ਭੈਣ ਦੇ ਘਰ ਚਲਾ ਗਿਆ।

ਐਰੋਪਲੇਨ : ਰਾਮ ਜੀ ਮੈਨੂੰ ਖੂਹ ਦਸੋ।

ਰਾਮ ਰਾਮ ; ਆਹ ਖੂਹ ਹੈ, ਆਹ ਰੇਤਾ ਹੈ।

ਐਰੋਪਲੇਨ ਨੇ ਇਸ਼ਨਾਨ ਕੀਤਾ ਤੇ ਗੜਵਾ ਮਾਂਜਕੇ ਲੰਗਰ ਵਿਚ ਲੈ ਗਿਆ। ਰਾਮ ਰਾਮ ਕੜਾਹ ਪ੍ਰਸ਼ਾਦ ਦੀ ਰਸਦ ਲਿਆ-ਬੀਬੀ। ਬੀਬੀ ਨੇ ਰਸਦ ਲਿਆਕੇ ਦਿਤੀ। ਕੜਾਹ ਪ੍ਰਸ਼ਾਦ ਤਿਆਰ ਕਰਕੇ ਰਾਮ ਰਾਮ ਨੂੰ ਕਿਹਾ ਕਿ ਪਾਠ ਸ਼ੁਰੂ ਕਰੋ।

ਐਰੋਪਲੇਨ : 'ਬੀਬੀ ਦਾਲਾ ਦੇ ਦਿਉ ਜਿਹੜਾ ਚਾੜ੍ਹਨਾ ਹੈ।' ਬੀਬੀ ਨੇ ਦਾਲਾ ਲਿਆਕੇ ਦਿਤਾ। ਐਰੋਪਲਨ ਨੇ ਕਿਹਾ 'ਬੀਬੀ ਲੰਗਰ ਏਥੇ ਹੀ ਛਕਿਓ।

ਬੀਬੀ : ਬਾਬਾ ਜੋ ਦੋ ਲਾਂਗਰੀ ਹੁੰਦੇ ਹਨ ਉਨ੍ਹਾਂ ਨੇ ਕਦੀ ਪ੍ਰਸ਼ਾਦਾ ਨਹੀਂ ਦਿਤਾ ਤੁਸੀਂ ਇਕਲੇ ਹੋ, ਪਾਠੀਆਂ ਦਾ ਹੀ ਸਾਰੋ ।

ਇਤਨੇ ਨੂੰ ਜੋਗ ਸਿੰਘ ਦੋ ਵਜੇ ਆ ਗਿਆ ਤਾਂ ਬੀਬੀ ਨੇ ਕਿਹਾ ਜੋਗ ਸਿੰਘਾਂ 'ਇਨ੍ਹਾਂ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬੜੀ ਕਿਰਪਾ ਹੈ। ਇਹ ਤਾਂ ਸੇਵਾ ਕਰਦੇ ਥਕਦੇ ਨਹੀਂ ।

ਇਕ ਦਿਨ ਮੈਂ ਜਗਾਧਰੀ ਚਲਾ ਗਿਆ ਤਾਂ ਦੋ ਸਿਖ ਸਕੂਟਰ ਤੇ ਆਏ ਤੇ ਉਨ੍ਹਾਂ ਨੇ ਕਿਹਾ ਕਿ ਸੰਤ ਜੀ ਤੁਹਾਡਾ ਸਾਨੂੰ ਪਤਾ ਲਗ ਹੈ ਤਾਂ ਤੁਹਾਡੇ ਕੋਲ ਆਏ ਹਾਂ । ਸਤਿਗੁਰੂ ਜੀ ਆ ਰਹੇ ਹਨ । ਉਨ੍ਹਾਂ ਨੇ ਭਗ ਪ ਤੇ ਪ੍ਰਸ਼ਾਦਾ ਛਕਣਾ ਹੈ।

ਐਰੋਪਲੇਨ : ਹੁਣ ਟਾਇਮ ਕੀ ਹੈ ?

ਉਤਰ : 11.10 ਹੋਏ ਹਨ । ਤੇ ਸਤਿਗੁਰੂ ਜੀ ਕਿਸ ਵਕਤ ਆਉਣ ਹੈ ? ਸਤਿਗੁਰੂ ਸੱਚੇ ਪਾਤਸ਼ਾਹ ਨੇ 12 ਵਜੇ ਆਉਣਾ ਹੈ। ਤੁਸੀਂ ਪੰਚ ਪੰਜ ਆਦਮੀ ਅੰਗੀਠੀਆਂ ਭਖਾਉ ਤੇ ਸਬਜੀ ਚੀਰੋ। ਮੈਂ ਹੁਣੇ ਆ ਜਾਂਦਾ ਹੈ। ਪ੍ਰਸ਼ਾਦਾ ਛਕ ਕੇ । ਮੈਂ ਮਹੀਦੇ ਪਹੁੰਚਾ। ਸਿੱਖਾਂ ਨੇ ਮੈਨੂੰ ਭਾਂਡੇ ਮਾਂਜ ਕੇ ਦੇ ਦਿਤੇ ਤਾਂ ਮੈਂ ਇਕ ਪਾਸੇ ਚੌਲ ਚਾੜ੍ਹ ਦਿਤੇ ਤੇ ਬਾਕੀ ਅਗੀਠੀਆ ਤੇ ਸ਼ਬਜ਼ੀਆਂ ਦਾਲਾਂ। ਬਾਦ ਵਿਚ ਮੈਂ ਕੜਾਹ ਪ੍ਰਸ਼ਾਦ ਵਾਸਤੇ ਇਕ ਪ ਸੇ ਆਟਾ ਭੁੰਨਣ ਲਗ ਪਿਆ। ਸਤਿਗੁਰੂ ਜੀ 12 ਵਜਣ ਚ 1 ਮਿੰਟ ਰਹਿਦਾ ਸੀ ਆ ਗਏ ।

ਸਤਿਗੁਰੂ ਜੀ-ਕੜਾਹ ਪ੍ਰਸ਼ਾਦ ਚ ਕਿੰਨੀ ਦੇਰ ਹੈ ? ਮੈ ਕਿਹਾ ਬਣਿਆ ਹੀ ਪਿਆ। ਸਤਿਗੁਰੂ ਜੀ-ਹਾਲੇ ਚਾਸ ਬਣਦੀ ਹੈ ਤੇ ਅ ਟਾ ਭੁੰ ਦੇ ਹੋ।' ਇਸਨੂੰ ਇਕ ਪਾਸੇ ਕਰ ਮੈਨੂੰ ਪ੍ਰਸ਼ਾਦਾ ਦੇਹ।' ਪ ਣੀ ਕਿਥੇ ਹੈ ?

ਮੈਂ ਗਾਗਰ ਫੜਾ ਦਿਤੀ। ਸਤਿਗੁਰੂ ਜੀ ਇਸ਼ ਨਾਨ ਕਰ ਕੇ ਲਿਆਓ ਪ੍ਰਸ਼ਾਦਾ। ਮਾਤਾ ਜੀ ਝਟਪਟ ਪ੍ਰਸ਼ਾਦਾ ਲਿਅ ਕੇ ਦਿ ਤਾ । ਮ ਤਾ ਜੀ ਅਤੇ ਠਾਕੁਰ ਵੱਡੇ ਵੀ ਬਹਿ ਗਏ। ਪ੍ਰਸ਼ਾਦਾ ਛਕਿਆ।

ਸਤਿਗੁਰੂ ਜੀ : ਮਸਤਾਨਾ ਕੁਦਰਤੀ ਆ ਜਾਂਦਾ ਹੈ ਤਾਂ ਪ੍ਰਸ਼ ਦਾ ਮਲ

ਜਾਂਦਾ ਹੈ। ਹੁਣ ਮੈਂ ਜ਼ਾਕੇ ਸੋਧ ਰਖਾਉਣੇ। ਤਾਂ ਜਥੇਦਾਰ ਸੇਵਾ ਸਿੰਘ ਨੇ ਸੋਧ ਰਖੀ। ਬਾਦ ਅਫਰੀਕਾ ਜਾਣ ਤੋਂ ਬਲਵੰਤ ਸਿੰਘ ਨੇ ਸੋਧ ਰਖੀ। ਹੁਣ ਦੋ ਸੋਧੀ ਹਨ, ਮਹੀਦੇ ਵਿਚ। ਹੁਣ ਮੈਂ ਜਿਥੇ ਵੀ ਜਾਂਦਾ ਹਾਂ ਆਪ ਹੀ ਲੰਗਰ ਬਣਾਉਂਦਾ ਹਾਂ।

ਆਤਮਾ ਸਿੰਘ ਐਰੋਪਲੇਨ

ਮੰਡੀ ਕੋਠੀ ਵਿਚ ਵਜੀਰ ਸਿੰਘ ਅਤੇ ਬਸੰਤ ਕੌਰ ਉਸ ਦੀ ਪਤਨੀ ਵੀ ਰਹਿੰਦੇ ਸਨ। ਪਾਕਿਸਤਾਨ ਦੇ ਦੁਰਨ ਇਕ ਦਿਨ ਬਸੰਤ ਕੌਰ ਮੈਨੂੰ ਕਹਿਣ ਲਗੀ, ਮਸਤਾਨਾ ਜੀ ਮੈਨੂੰ ਚਾਰ ਮਹੀਨੇ ਹੋ ਗਏ ਹਨ ਬੁਖਾਰ ਹੁਦੇ ਨੂੰ ਡਾ. ਤਰਲੋਕ ਸਿੰਘ ਇਲਾਜ ਕਰਦਾ ਹੈ ਪਰ ਮੈਨੂੰ ਅਰਾਮ ਨਹੀਂ ਆਇਆ। ਬਾਬਾ ਜਗਜੀਤ ਸਿੰਘ ਕੋਲ ਅਰਜ ਕਰ ਕਿ ਮੇਰੇ ਸਰੀਰ ਨੂੰ ਅੱਗ ਲਗੀ ਹੋਈ ਹੈ। ਮੈਂ ਕਿਹਾ 'ਬਾਬਾ ਜੀ ਹੁਣ ਕਿਥੇ ਹਨ ? ਉਹ ਕਹਿਣ ਲਗੀ ਦਰਿਆ ਵਲ ਗਏ ਹਨ। ਮਸਤਾਨਿਆ ਤੂੰ ਅਰਜ ਕਰ ਮੇਰੀ ਤਾਂ ਇਥੇ ਆਰਾਮ ਆ ਜਾਵੇ ਤਾਂ ਮੈਂ ਦਰਿਆ ਵਲ ਨੂੰ ਤੁਰ ਪਿਆ ਤਾਂ ਅਗੋਂ ਸਤਿਗੁਰੂ ਜਗਜੀਤ ਸਿੰਘ ਜੀ ਮੈਨੂੰ ਕਹਿਣ ਲਗੇ, 'ਮਸਤਾਨਿਆ ਕਿਧਰ ਨੂੰ ਚਲਿਆ ? ਮੈਂ ਕਿਹਾ 'ਗਰੀਬ ਨਿਵਾਜ ਜੀ' ਮੈਂ ਤੁਹਾਨੂੰ ਦੇਖਦਾ ਫਿਰਦਾ ਹਾਂ।' ਬਾਬਾ ਜੀ ਕਹਿਣ ਲਗੇ 'ਕੀ ਗਲ ਹੈ ? ਮੈਂ ਰਿਹਾ 'ਗਰੀਬ ਨਿਵਾਜ ਜੀ ਬਸੰਤ ਕੌਰ ਬੜੀ ਬੀਮਾਰ ਹੈ ? ਬਾਬਾ ਕਿਹਾ 'ਇਸਨੂੰ ਦਰਿਆ ਵਿਚ ਗੋਤੇ ਦੇਹ। ਸੜ੍ਹਨ ਹਟ ਜਾਏਗੀ। ਮੈਂ ਝਟਪਟ ਬਸੰਤ ਕੌਰ ਨੂੰ ਚੁੱਕਕੇ ਦੋ ਗੋਤੇ ਦਰਿਆ ਵਿਚ ਦਿਤੇ ਤਾਂ ਉਸਦੀ ਸੜ੍ਹਨ ਹਟ ਗਈ ਤੇ ਬੁਖਾਰ ਵੀ ਟੁੱਟ ਗਿਆ।

— ਬਸੰਤ ਕੌਰ —

ਮੇਰੀ ਸਿਖਣੀ ਬਿਮਾਰ ਹੋ ਗਈ, ਡਾਂ. ਤਰਲੋਕ ਸਿੰਘ ਉਸਦਾ ਇਲਾਜ ਕਰਦਾਂ ਸੀ। ਛੇ ਮਹੀਨੇ ਉਸਨੂੰ ਬੁਖਾਰ ਰਿਹਾ। ਦਰਿਆ ਦੀ ਹਵਾ ਦੀ ਵਜਾ ਤੋਂ ਬੁਖਾਰ ਨਾ ਉਤਰਿਆ, ਮੈਂ ਬਾਬਾ ਜੀ ਕੋਲ ਅਰਜ ਕੀਤੀ ਕਿ ਗਰੀਬ ਨਿਵਾਜ ਜੀ ! ਬੁਖਾਰ ਨਹੀਂ ਟੁੱਟਦਾ। ਮੇਰਾ ਖਿਆਲ ਹੈ ਕਿ

ਮਸਤਾਨਾ ਆਤਮਾ ਸਿੰਘ ਇਲਾਜ ਕਰੇ। ਬਾਬਾ ਜੀ ,ਮਸਤਾਨੇ ਨੂੰ ਬੁਲਾਓ ਮੈਂ ਮੰਨ ਗਿਆ। ਬਾਬਾ ਜੀ ਜਿਸ ਦਿਨ ਡਾਕਟਰ ਨਾ ਹੋਵੇ ਇਥੇ ਤਾਂ ਦਵਾਈ ਤੂੰ ਦੇ ਦਿਆ ਕਰ। ਮੈਂ ਚੁਪ ਹੋ ਗਿਆ। ਤੂੰ ਚੁਪ ਹੋ ਗਿਆ। ਮੈਂ ਕਿਹਾ 'ਗਰੀਬ ਨਿਵਾਜ ਜੀ! ਬੀਮਾਰ ਬਚ ਜਾਏਗਾ? ਮੈਂ ਕੋਈ ਦਵਾਈ ਦੇਣੀ ਹੈ, ਡਾ. ਤਿਰਲੋਕ ਸਿੰਘ ਨੇ ਕੋਈ ਦਵਾਈ ਦੇਣੀ ਹੈ। ਬਾਬਾ ਜੀ ਹੁਣ ਇਲਾਜ ਕਰੋ। ਬਾਬਾ ਜੀ ਦੇ ਕਹਿਣ ਤੇ ਹੀ ਬੁਖਾਰ ਖਤਮ ਹੋਗਿਆ।

ਵਜੀਰ ਸਿੰਘ ਮੰਡੀ

ਇਕ ਵਾਰ ਮਸਤਾਨਾ ਪੂਰਨ ਸਿੰਘ ਬੜਾ ਬਿਮਾਰ ਹੋ ਗਿਆ। ਉਸ ਨੇ ਹਰਨਾਮ ਜਿੰਘ ਨੂੰ ਮੇਰੇ ਪਾਸ ਚੀਲ੍ਹਾਂ ਵਾਲੀ ਜਗ੍ਹਾ ਭੇਜਿਆ। ਉਹ ਮੈਨੂੰ ਲੱਭਦਾ ਫਿਰੇ ਤਾਂ ਕੋਈ ਦੱਸੇ ਨਾ। ਮੈਂ ਪ੍ਰਸ਼ਾਦੇ ਪਕਾਂਉਂਦਾ ਸੀ। ਤਾਂ ਉਹ ਮੇਰੇ ਪਾਸ ਆ ਗਿਆ। ਮੈਨੂੰ ਕਹਿਣ ਲਗਾ ਕਿ ਮਸ਼ਤਾਨਾ ਆਤਮਾ ਸਿੰਘ ਕਿਥੇ ਹੋ ਤਾਂ ਮੈਂ ਕਿਹਾ ਬਹਿ ਜਾ ਇਥੇ ਪ੍ਰਸ਼ਾਦਾ ਪਾਣੀ ਕਰਕੇ ਤੇ ਮੈਂ ਪੁਛਿਆ ਹਰਨਾਮ ਸਿੰਘ ਜੀ ਕੀ ਗਲ ਹੈ? ਉਸਨੇ ਕਿਹਾ ਸੰਤ ਪੂਰਨ ਸਿੰਘ ਮਸਤਾਨਾ ਬਿਮਾਰ ਹੈ। ਤਾਂ ਮੈਂ ਆਤਮਾ ਸਿੰਘ ਮਤਤਾਨੇ ਨੂੰ ਲੈਣ ਆਇਆ ਹੈ। ਜਦ ਮੈਂ ਪ੍ਰਸ਼ਾਦਾ ਬਣਾ ਹਟਿਆ ਤਾਂ ਮੈਂ ਕਿਹਾ ਚਲ ਭਾਈ ਚਲੀਏ। ਤਾਂ ਹਰਨਾਮ ਸਿੰਘ ਨੇ ਕਿਹਾ ਮਤਤਾਨਾ ਜੀ ਮੈਨੂੰ ਕਿਸੇ ਨੇ ਦਸਿਆ ਹੀ ਨਹੀਂ ਕਿ ਤੁਸੀਂ ਆਤਮਾ ਸਿੰਘ ਮਸਤਾਨੇ ਹੋ। ਮੈਂ ਬਜਾਰ ਤੋਂ ਦਵਾਈ ਲਜਾਕੇ ਰਗੜ ਕੇ, ਬਾਟਾ ਭਰਕੇ ਪਲਾ ਦਿਤਾ ਤਾਂ ਉਸਦਾ ਬੰਨ ਟੁਟ ਗਿਆ ਤਾਂ ਉਸਨੇ ਕਿਹਾ 'ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਹੋ, ਜਿਸਨੇ ਮੇਰਾ ਭਲਾ ਕੀਤਾ।

... ਹਰਨਾਮ ਸਿੰਘ ਲਾਂਗਰੀ ...

—o o—

ਐਰੋਪਲੇਨ ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਸਾਧ ਸੰਗਤ ਦੀ ਸੇਵਾ ਕਰ ਰਹੇ ਹਨ। ਲੰਗਰ ਵਿੱਚ ਸਰਬ ਰਸ ਜਾਂ ਲੜਾਕੀਆਂ ਵਰਤਾਂਦੇ

ਹਨ। ਨਜ਼ਰ ਕਮਜ਼ੋਰ ਹੈ ਪਰ ਅੰਮ੍ਰਿਤ ਵੇਲੇ ਇਸ਼ਨਾਨ ਪਾਨ ਕਰ ਕੀਰਤਨ ਵਿਚ ਪੁਜਦੇ ਹਨ, ਪ੍ਰਯੋਗ ਵਿਚ ਵੀ ਹਾਜ਼ਰ ਹੁੰਦੇ ਹਨ। ਮਰਯਾਦਾ ਵਿਚ ਵੀ ਪੂਰਨ ਹਨ। ਸੋਧ ਢਿਲੀ ਨਹੀਂ ਹੋਣ ਦੇਂਦੇ। ਪ੍ਰੇਮੀਆਂ ਨੂੰ ਵੀ ਦਰਸ਼ਨ ਦੇ ਆਉਂਦੇ ਹਨ। ਸਦਾ ਚੜ੍ਹਦੀਆਂ ਕਲਾ ਵਿਚ ਰਹਿੰਦੇ ਹਨ।

ਸੰਪਾਦਕ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



# ਸੰਤ ਪੂਰਨ ਸਿੰਘ ਜੀ

# ਸੰਤ ਪੂਰਨ ਸਿੰਘ ਮਸਤਾਨਾ

ਨੂਰਾਨੀ ਚੇਹਰਾ, ਗੁਲਾਬੀ ਮੁਖੜਾ, ਖਿੜਿਆ ਮਸਤਕ, ਬੀਤੇ ਸਾਲਾਂ ਦੀ ਝਲਕਾਂ. ਨੀਲੇ ਨੇਤਰ, ਲੰਮੀਆਂ ਬਾਹੀਂ, ਸਰੂ ਜੇਹਾ ਕਦ ਸਿਰ ਤੇ ਬੌਰੀਆਂ, ਰਸਨਾਂ ਵਿੱਚ ਅੰਮ੍ਰਿਤ. ਪਿਆਰ ਦੇ ਮੁਜੱਸਮੇ. ਪਰ ਉਪਕਾਰੀ ਫੂਕਾਂ ਮਾਰ ਰੋਗਾਂ ਨੂੰ ਦੂਰ ਕਰਨ ਵਾਲੇ, ਜੀਅ ਆਇਆ ਨੂੰ; ਧੰਨ ਭਾਗ; ਮਿਹਰਾਂ ਕਰ ਦਿਤੀਆਂ ਜ਼ੇ, ਆਓ ਨੇੜੇ ਆਓ, ਮੇਰੇ ਗਲੇ ਲਗੋ. ਹੋਰ ਨੇੜੇ ਘੁਟੋ ਹੋਰ ਘੁਟੋ; ਕਹਿੰਦਿਆਂ ਕਹਿੰਦਿਆਂ ਮਹਿਲਾਂ ਨੂੰ ਵਾਜਾਂ ਮਾਰਨ ਲਗ ਪੈਣਗੇ, ਵੀਰਾਂ, ਵੀਰਾਂ ਲਿਆ ਦੁੱਧ ਸੰਤ ਆਏ ਨੇ। ਇਹ ਹਨ ਸੰਤ ਪੂਰਨ ਸਿੰਘ ਮਸਤਾਨੇ ! ਪਿੰਡ ਮੋਰੋ ਜਿਲਾ ਜਲੰਧਰ, ਮਾਤਾ ਕਿਰਪੋ ਦੀ ਕੁਖ ਅਤੇ ਸ੍ਰੀ ਅਤਰ ਸਿੰਘ ਦੇ ਘਰ ਨੂੰ ਚਾਰ ਚੰਨ ਲਾਣ ਵਾਲੇ, ਜਿੰਨਾਂ ਦਾ ਜਨਮ ਲਗ ਪਗ ੧੯੪੬-੪੭ ਬਿ: ਵਿੱਚ ਹੋਇਆ।

ਆਪ ਦਾ ਜੀਵਨ ਅਜਬ ਰੰਗ ਬਰੰਗੀ-ਗ੍ਰਿਸਤੀ-ਉਦਾਸੀ। ਮਸਤ ਵੀ ਹਨ. ਪਰ ਘਰ ਵਿੱਚ ਮਹਿਲ ਵੀ ਹਨ ਪੁਤ ਵੀ ਹੈ, ਧੀ ਵੀ ਹੈ, ਨੂੰਹ ਵੀ ਹੈ, ਜਵਾਈ ਹੈ, ਦੋਹਤੇ ਦੋਹਤੀਆਂ ਹਨ। ਦੁਧਾਰੂ ਮਝਾਂ ਤੇ ਗਊਆਂ ਹਨ; ਦਿਨ ਹੋਵੇ, ਦੁਪਹਿਰ ਹੋਵੇ, ਪਿਛਲਾ ਪਹਿਰ ਜਾ ਸਤੋਟ ਕਈ ਦਰਸ਼ਨ ਆਵੇ, ਮਹਿਲ ਵੀਰੋ ਨੂੰ ਵਾਜਾਂ ਪੈਣ ਲਗਣਗੀਆਂ ;—ਵੀਰਾਂ ! ਵੀਰਾਂ !! ਲਿਆਂ ਦੁਧ, ਲਿਆ ਪ੍ਰਸਾਦਾ ਸੰਤ ਆਏ ਨੇ।

ਇਨਾਂ ਦੇ ਅੰਮ੍ਰਿਤ ਮਈ ਬਚਨਾਂ ਨੇ ਕਈਆਂ ਦੀ ਕਾਇਆ ਬਦਲ ਦਿਤੀ ਹੈ। ਕਈ ਵਿਭਚਾਰੀਆਂ, ਚੋਰਾਂ, ਧਾੜਵੀਆਂ, ਮਾਸੀ ਸ਼ਰਾਬੀਆਂ ਨੂੰ ਦੇਵਤਾ ਬਣਾ ਦਿਤਾ ਉਨ੍ਹਾਂ ਦਾ ਜੀਵਨ ਬਦਲ ਗਿਆ ਹੈ.

ਉਹ ਕਾਵਾਂ ਤੋਂ ਹੰਸ ਬਣ ਗਏ ਹਨ। ਇਨ੍ਹਾਂ ਦੀ ਕੋਈ ਜਮੀਨ ਨਹੀਂ; ਕੋਈ ਦੁਕਾਨ ਨਹੀਂ, ਕੋਈ ਕਾਰਖਾਨਾ ਨਹੀਂ, ਪਰ ਵਿਹੜੇ ਵਿਚ ਗਹਿਮਾ ਗਹਿਮਾਂ ਲੰਗਰ ਵੀ ਤੱਪਦਾ ਹੈ ਦੁਧ ਦੇ ਗਫੇ ਵੀ ਲਗਦੇ ਹਨ; ਦਾਲੇ ਵਿੱਚ ਪੰਜਵੇ ਵੀ ਪੈਂਦਾ ਹੈ ਹੈ, ਪਤਾ ਨਹੀਂ ਰਸਦਾਂ ਕਿਥੋਂ ਆਉਂਦੀਆਂ ਹਨ। ਨਵੇਂ ਆਏ ਪ੍ਰੇਮੀ ਨੂੰ ਖਾਲੀ ਨਹੀਂ ਜਾਣ ਦੇਣਗੇ। ਭਜਨ ਦਸ ਕਹਿਣਾ ਤੇ ਪ੍ਰਣ ਲੈਣਗ ਕਹੋ ਜਪਾਂਗਾ, ਕਹੋ ਜਪਾਂਗਾ, ਕਹੋ ਜਪਾਂਗਾ। ਜਦ ਤਕ ਹਾਂ ਨ ਹੋ ਜਾਵੇ, ਜਾਣ ਨਹੀਂ ਦੇਣਗੇ।

ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਵੀ ਦਿਆਲ ਹਨ; ਇਨਾਂ ਦੀਆਂ ਘਾਲਾਂ ਦੀ ਪੂਰੀ ਕਦਰ ਕਰਦੇ ਹਨ। ਸ੍ਰੀਰ ਕਹਿਣਾ ਨਹੀਂ ਮੰਨਦਾ, ਮੁੜ ਆਸਾ ਦੀ ਵਾਰ ਤੇ ਦੁਪਹਿਰ ਦੇ ਨਿਤਨੇਮ ਵਿਚ ਪੁਜਦੇ ਸਨ, ਪਰ ਕੁਝ ਸਮੇਂ ਤੋਂ ਦੀਨ ਦਿਆਲ ਜੀ, ਇਨਾਂ ਦੀ ਘਾਲ ਥਾਏ ਪਾ ਦਿਤੀ ਹੈ, ਦੀਵਾਨ ਵਿਚ ਜਾਣੋ ਛੁਟੀ ਦੇ ਦਿਤੀ ਹੈ, ਤੇ ਆਪ ਸ੍ਰੀ ਆਸਾ ਜੀ ਦੇ ਭੋਗ ਉਪ੍ਰੰਤ ਆ ਦਰਸ਼ਨ ਦੇਂਦੇ ਹਨ ਤਾਂ ਸੰਤ ਗੱਧ ਗੱਧ ਹੋ ਉਠਦੇ ਹਨ। ਸਾਰਾ ਦਿਨ ਰੰਗ ਵਿੱਚ ਰੰਗੇ ਰਹਿੰਦੇ ਹਨ।

ਇਹ ਜਨਮ ਤੋਂ ਸਾਧੂ ਹਨ, ਸਾਰੀ ਉਮਰ ਭਜਨ ਬੰਦਗੀ ਸ਼ਬਦ ਕੀਰਤਨ ਤੇ ਗੁਰੂ ਦਾ ਜਸ ਸੁਣਦਿਆਂ ਤੇ ਸੁਣਾਦਿਆਂ ਬੀਤਿਆ ਹੈ। ਰਸਨਾਂ ਵਿਚ ਸ਼ਕਤੀ ਹੈ ਸੁਰ ਵਿਚ ਸਵਾਦ ਹੈ, ਕੀਰਤਨ ਕਰਦਿਆਂ ਕਰਦਿਆਂ ਆਪ ਵੀ ਮਸਤ ਹੋ ਜਾਂਦੇ ਤੇ ਸ੍ਰੋਤਿਆਂ ਨੂੰ ਵੀ ਮਸਤ ਕਰੀ ਜਾਂਦੇ। ਸੰਤਾਂ ਦਾ ਉਪਦੇਸ਼ ਹੁੰਦਾ ਹੈ ਆਪਣੇ ਆਪ ਦੀ ਪਛਾਣ ਕਰੋ, ਤੂੰ ਕੌਣ ਹੈ ? ਕਿਥੋਂ ਆਇਆ ਹੈ ? ਕਿਥੇ ਜਾਣਾ ਹੈ ? ਇਹਨਾਂ ਗਲਾਂ ਦਾ ਪਤਾ ਗੁਰੂ ਤੋਂ ਲਗ ਦਾ ਹੈ। ਇਸ ਜੀਵਨ ਦਾ ਮਲਾਹ ਸਤਿਗੁਰੂ ਹੈ। ਬਚਨ ਕਰਦਿਆਂ ਗੁਰੂ ਨਾਲ ਇਕ ਮਿਕ ਹੋ ਜਾਂਦੇ ਹਨ ਤੇ ਉਚਾਰਦੇ ਜਾਂਦੇ ਹਨ, ਗੁਰੂ ਜੇਹਾ ਕੋਈ ਹਮਦਰਦੀ ਨਹੀਂ ਗੁਰੂ ਜੇਹਾ ਨਾ ਮਾਂ, ਨਾ ਪੇ, ਭਰਾ ਨਾ ਪੁਤ। ਇਸ ਦੀ

ਕੋਈ ਬਰਾਬਰੀ ਨਹੀਂ ਕਰ ਸਕਦਾ। ਗੁਰੂ ਲੋਕ ਦਾ ਸਹਾਈ. ਪਰਲੋਕ ਦਾ ਸਹਾਈ। ਗੁਰੂ ਦੇ ਬਰਾਬਰ ਨ ਬ੍ਰਹਮਾ ਹੈ; ਨ ਸ਼ਿਵ ਹੈ ਨ ਵਿਸ਼ਨੂੰ। ਆਮ ਤੌਰ ਤੇ ਜੀਵਨ ਨੂੰ ਸੁਧਾਰਨ ਦਾ ਉਪਦੇਸ਼ ਦੇਂਦੇ ਹਨ।

ਤੇਰਾ ਹੀਰਾ ਜਨਮ ਅਮੋਲਾ
ਕੌਡੀਆਂ ਦੇ ਭਾ ਵਿਕਿਆ

ਸ਼ਬਦ ਦੀ ਵਿਆਖਿਆ ਕਰਨ ਦਾ ਢੰਗ ਅੰਦਰੋਂ ਭਿਜਾ ਹੋਇਆ ਸੀ। ਠੇਠ ਬੋਲੀ, ਸਿੱਧੀ ਸਾਦੀ ਭਾਸ਼ਾ ਸ੍ਰੋਤਿਆਂ ਨੂੰ ਟੂੰਬੀ ਜਾਂਦੀ ਹੈ। ਸੰਤ ਆਖਦੇ ਪਸ਼ੂ ਵੀ ਖਾਂਦੇ ਹਨ; ਸੌਂਦੇ ਹਨ, ਭੋਗ ਵੀ ਪਸ਼ੂ ਕਰਦੇ ਹਨ। ਮਨੁਖ ਵੀ ਖਾਂਦਾ ਹੈ, ਬੱਚੇ ਵੀ ਪੈਦਾ ਕਰਦੇ ਹਨ। ਮਨੁਖ ਤੇ ਪਸ਼ੂ ਵਿਚ ਫਰਕ ਇਤਨਾ ਹੈ ਕਿ ਮਨੁਖ ਵਿਚ ਗਿਆਨ ਹੈ, ਜੇ ਮਨੁਖ ਵਿਚ ਗਿਆਨ ਨਹੀਂ ਫਿਰ ਪਸ਼ੂ ਤੇ ਮਨੁਖ ਦਾ ਕੀ ਫਰਕ ?

ਇਹ ਤਰੈ ਗੁਣਾਂ, ਨੀਂਦ. ਭੋਜਨ ਤੇ ਭੈ ਪਸ਼ੂ ਤੇ ਪੁਰਖ ਵਿਚ ਬ੍ਰਾਬਰ ਹਨ। ਪਰ ਇਨਾਂ ਤੋਂ ਵਧ ਗਿਆਨ ਹੈ ਜ਼ੇ ਗਿਆਨ ਨਹੀਂ ਤਾਂ ਪਸ਼ੂ ਅਤੇ ਪੁਰਖ ਵਿਚ ਕੋਈ ਫਰਕ ਨਹੀਂ।

ਗਿਆਨ ਕੀ ਹੈ, ਕਿਥੋਂ ਮਿਲਦਾ ਹੈ ? ਉਤਰ ਹੈ,
ਗਿਆਨ ਮਿਲਦਾ ਹੈ, ਗੁਰੂ ਤੋਂ ਨਾਮ ਦੀ ਪ੍ਰਾਪਤੀ ਹੈ ਗੁਰੂ ਤੋਂ, ਨਾਮ ਤੋਂ ਬਿਨਾ ਮਨੂਸ਼ ਕਾਵਾਂ, ਸੂਰਾਂ, ਖੋਤਿਆਂ ਤੇ ਸੱਪਾਂ ਨਾਲੋਂ ਮਾੜਾ ਹੈ ;

ਗੁਰੂ ਮੰਤਰ ਹੀ ਵੰਸਜੁ ਪ੍ਰਾਣੀ
ਧ੍ਰਿਗੰਤ ਜਨਮ ਭਰਸਟਵਹ
ਕੂਕਰਹ ਸੂਕਰਹ ਕਾਕਹ ਨਹਿਤੁਲ ਖਲਹਾ

ਪ੍ਰਾਣੀਓ ! ਜੇ ਮਨੁਖ ਜਨਮ ਮਿਲਿਆਂ ਹੈ ਤਾ ਸਤਿਗੁਰੂ ਦੀ ਸ੍ਰਣੀ ਆਵੇ,

ਨਾਮ ਦੀ ਦਾਤ ਪ੍ਰਾਪਤ ਕਰੋ; ਨਾਮ ਦਰਗਹ ਦਾ ਟਿਕਟ ਹੈ। ਜਿਸ ਪੱਲੇ ਨਾਮ ਹੈ ਉਸਨੂੰ ਭੜੂਆ ਜਮ-ਰਾਜ ਵੀ ਨਹੀਂ ਪੁਛ ਸਕਦਾ ਉਸਦੇ ਵਾਸਤੇ ਦਰਗਹ ਦੇ ਸਭ ਦਰਵਾਜੇ ਖੁਲੇ ਹਨ।

ਤੁਸੀਂ ਆਪਣੇ ਆਪ ਦੀ ਪਛਾਣ ਕਰੋ। ਤੁਸੀਂ ਨਿਰੰਕਾਰ ਦੀ ਅੰਸ ਹੋ ਉਹ ਤੁਹਾਥੋਂ ਵਖ ਨਹੀਂ: ਉਹ ਸਮੁੰਦਰ ਹੈ, ਤੁਸੀਂ ਬੂੰਦ ਹੋ ਤੁਹਾਡੇ ਤੇ ਮਾਇਆ ਪਰਦਾ ਪਾ ਰਖਿਆ ਹੈ। ਕੇਵਲ ਨੁਕਤੇ ਦਾ ਫਰਕ ਹੈ ਨੁਕਤਾ ਦੂਰ ਕਰੋ ਗੈਨ ਤੋਂ ਐਨ ਬਣ ਜਾਓਗੇ। ਜਦ ਤਕ ਪਰਦਾ ਨਹੀਂ ਉਤਰਦਾ ਉਸਨੂੰ ਪਛਾਣ ਨਹੀਂ ਸਕਦੇ। ਉਸ ਪਰਦੇ ਨੂੰ ਪਾੜਨ ਵਾਲਾ ਮੁਰਸ਼ਦ ਹੈ, ਮੁਰਸ਼ਦ ਦਾ ਪੱਲਾ ਫੜੋ ਮੁਰਸ਼ਦ ਦੀ ਸ਼ਰਨ ਲਵੋ. ਤਾਂ ਸਾਰੇ ਕਾਰਜ ਰਾਸ ਹੋਣਗੇ :

ਬਿਨਾ ਮੁਰਸ਼ਦ ਰਾਹ ਨਹੀਂ ਹੱਥ ਆਉਂਦੇ<br>
ਬਿਨਾਂ ਦੁਧ ਨਾ ਰਿਜਦੀ ਖੀਰ ਮੀਆਂ।

ਮੁਰਸ਼ਦ ਮਿਹਰਬਾਨ ਕੁਲ ਆਲਮ ਮਿਹਰਬਾਨ । ਮੁਰਸ਼ਦ ਬਰਾਬਰ ਦੁਨੀਆਂ ਦਾ ਕੋਈ ਪਦਾਰਥ ਨਹੀਂ। ਕੋਈ ਹੀਰਾ ਨ ਮੋਤੀ;ਯਾਕੂਤ ਨ ਪੰਨਾ। ਉਸ ਦੇ ਦਰਵਾਜੇ ਤੇ ਲਾਲ. ਮੋਤੀ, ਕਾਮਧੇਨ, ਕਲਪ ਬਿਰਛ ਰੁਲਦੇ ਫਿਰਦੇ ਹਨ। ਸਮੇਂ ਦੇ ਮੁਰਸ਼ਦ ਦੀ ਚੌਖਟ ਤੇ ਮਥਾ ਘਸਾਣ ਨਾਲ। ਕੰਚਨ ਬਣ ਜਾਓਗੇ। ਭਾਈ ਨੰਦ ਲਾਲ ਜੀ ਕਹਿੰਦੇ ਹਨ :

ਗਦਾਏ ਕੂਕੇ ਤੁਗ ਮੈਲੇ ਬਾਦਸ਼ਾਹੀ ਨੇਸਤ<br>
ਹਵਾਏ ਸਲਤਨਤੇ ਜੋਕੇ ਕਜ ਕੁਲਾਹੇ ਨੇਸਤ

ਭਾਵ : ਸ਼ਾਹੀ ਦੀ ਕੁਝ ਲੋੜ ਨ ਫਕਰ ਤੇਰੇ ਕਰਦੇ<br>
ਟੇਢੀ ਟੋਪੀ ਤਾਜ ਸਿੰਘਾਸਨ ਇਸ ਦੀ ਚਾਹ ਨ ਧਰਦੇ

ਸੰਤ ਪੂਰਨ ਸਿੰਘ ਜੀ ਨੂੰ ਜਨਮ ਤੋਂ ਹੀ ਮਸਤਾਨਾ ਕਿਹਾ ਜਾਵੇ

ਤਾਂ ਅਤਿਕਥਨੀ ਨਹੀਂ। ਛੋਟੀ ਅਵਸਥਾ ਵਿਚ ਹੀ ਸਨ ਕਿ ਸੰਤ ਮਈਆਂ ਸਿੰਘ ਆਪਣੇ ਨਾਲ ਪਾਠ ਕਰਨ ਲੈਗਏ। ਉਥੇ ਸੰਤ ਬਸੰਤ ਸਿੰਘ, ਸਤਿਗੁਰੂ ਰਾਮ ਸਿੰਘ ਜੀ ਦਾ ਦੋਹਤਰਾ ਆਇਆ ਹੋਇਆ ਸੀ, ਉਨ੍ਹਾਂ ਕਿਹਾ ਕਾਕਾ ! ਆਤੈਨੂੰ ਭਜਨ ਦਿਆ ਸੰਤ ਪੂਰਨ ਸਿੰਘ ਕੰਨ ਅਗ੍ਹਾ ਕੀਤਾ ਭਾਂਡਾ ਸਾਫ ਸੀ ਫੂਕ ਵਜਦਿਆਂ ਈ ਅਮਲ ਚੜ੍ਹ ਗਿਆ। ਸੰਤ ਕਹਿੰਦੇ ਹਨ ਕਿ ਭਜਨ ਅੰਦਰ ਇਉਂ ਪ੍ਰਵੇਸ਼ ਕੀਤਾ ਜਿਵੇਂ ਸੱਪ ਖੁਡ ਵਿਚ ਵੜਦਾ ਹੈ। ਸੁਰਤ ਜੁੜ ਗਈ। ਅੰਮ੍ਰਿਤ ਵੇਲੇ ਦਾ ਜਾਗਣਾਂ, ਇਸ਼ਨਾਨ ਕਰਨਾ ਤੇ ਚੌਕੜਾ ਬਹਿ ਜਾਣਾ। ਸੁਰਤੀ ਇਤਨੀ ਉੱਚੀ ਹੋ ਗਈ ਕਿ ਕਈ ਵੇਰ ਕਪੜ ਪਾਣੇ ਵੀ ਯਾਦ ਨ ਰਹਿਣੇ, ਨੰਗ ਮੁਨੰਗੇ ਬਹਿ ਜਾਣਾ ਤੇ ਲਿਵ ਲਗ ਜਾਣੀ। ਦਿਨ ਚੜ੍ਹ ਸਮਾਧੀ ਖੁਲਣੀ। ਕਈ ਵੇਰ ਘਰੋਂ ਬਾਹਰ ਨਿਕਲ ਜਾਣਾ ਖੇਤਾਂ ਵਿਚ, ਕਮਾਦਾਂ ਵਿਚ, ਕੰਡਿਆਂ ਦੀ ਵਾੜ ਵਿਚ, ਜਿਥੇ ਇਕਾਂਤ ਮਿਲੇ, ਉਥੇ ਹੀ ਬੈਠ ਜਾਣ ਤੇ ਘੰਟਿਆਂ ਬੱਧੀ ਸਿਮਰਨ ਕਰਨਾ। ਕਦੇ ਕਦੇ ਛਪੜ ਦੇ ਕੰਢ ਬੋਹੜ ਦੇ ਟਾਹਣੇ ਤੇ ਚੜ ਜਾਣਾ ਤੇ ਮਾਲਾ ਫੇਰਨ ਲਗ ਪੈਣਾ। ਜੇ ਕਿਸੇ ਵੇਲੇ ਨੀਂਦ ਆ ਜਾਵੇ ਤਾਂ ਡਿਗ ਪੈਣਾ, ਮੁੜ ਉਠ ਕੇ ਉਪਰ ਜਾ ਬਹਿਣਾ ਤੇ ਖੰਡਾ ਬ੍ਰਹਮੰਡਾ ਦੇ ਮਾਲਕ ਨਾਲ ਗਲਾਂ ਕਰਨ ਲਗ ਪੈਣਾ। ਕਿਸੇ ਵੇਲੇ ਹਮ-ਉਮਰਾਂ ਆ ਘੇਰਨਾ ਉਹਨਾਂ ਨੂੰ ਰਸੀਆਂ ਨੂੰ ਗੰਢਾਂ ਦੂਆ ਮਾਲਾ ਬਨਵਾ, ਅੱਖਾਂ ਬੰਦ ਕਰ ਸਿਮਰਨ ਵਲ ਜੋੜਨ੍ਹਾ।

ਮੁੰਡੇ ਸ਼ੈਤਾਨ ਹੁੰਦੇ ਹਨ। ਉਹਨਾਂ ਨੂੰ ਸ਼ੈਤਾਨੀ ਸੁਝੀ, ਉਹ ਇਕ ਝਟਾ ਲੈ ਆਏ। ਮਸਤਾਨਾ ਵੀ ਅੰਦਰੋਂ ਫੁਲਕਾਰੀ ਕਢ ਲਿਆਏ। ਫੁਲਕਾਰੀ ਝੋਟੇ ਤੇ ਪਾਈ ਤੇ ਫੜਾਕੀ ਮਾਰ ਉਪਰ ਬਹਿਗਏ ਮਗਰ ਪਿੰਡ ਦੀ ਮੁੰਡੀਰ ਲਗ ਟੁਰੀ। ਜਲੂਸ ਬਣਾ ਲਿਆ। ਧੰਨ ਗੁਰੂ ਰਾਮ ਸਿੰਘ, ਧੰਨ ਗੁਰੂ ਰਾਮ ਸਿੰਘ ਦੇ ਨਾਅਰੇ ਲਾਣ ਲਗੇ। ਲੋਕੀ ਕਹਿਣ, ਪੂਰਨ ਆਪ ਵੀ ਵਿਗੜਿਆ ਹੋਇਆ, ਦੂਜਿਆਂ ਨੂੰ ਵੀ ਵਿਗਾੜੇਗਾ। ਪਰ ਇਹ ਮਸਤਾਨਾ ਸਦਾ ਆਪਣੀ ਮੌਜੇ--

ਖੁਲ੍ਹੇ ਵਾਲ ਗਲ ਵਿਚ ਮੇਰੇ
ਜੋਗਨ ਹੋ ਚਲੀ ਆਂ ।

ਵਾਲੀ ਗਲ ਹੋ ਗਈ ।

ਸੰਤ ਦਸਦੇ ਹਨ ਕਿ ਕਈ ਵੇਰ ਮੇਰੇ ਕੰਨਾਂ ਵਿਚ ਆਵਾਜ਼ ਆਵੇ—ਤੈਨੂੰ ਕੰਮ ਨਹੀਂ ਕਰਨ ਦੇਣਾ, ਘਰ ਵਾਲੇ ਕਹਿਣ ਇਹ ਮਚਲਾ ਹੈ, ਇਹ ਕੰਮ ਚੋਰ ਹੈ, ਇਹ ਬਹਾਨੇ ਕਰਦਾ ਹੈ। ਮੇਰੇ ਤਾਏ ਦਾ ਪੁਤ ਮੇਹਰ ਸਿੰਘ, ਨਿੰਮ ਪੁਟਣ ਖਾਤਰ ਨਾਲ ਲੈ ਟੁਰਿਆ ਹੈ। ਨਿੰਮ ਪੁਟਣੀ ਸ਼ੁਰੂ ਕੀਤੀ ਪੁਟਦਿਆ ਪੁਟਦਿਆਂ ਨਿੰਮ ਉਪਰ ਆ ਡਿਗੀ। ਸੱਟਾਂ ਲਗ ਗਈਆਂ, ਕਈ ਥਾਈਂ ਜਖਮ ਹੋਏ, ਲਹੂ ਵਗਿਆ ਪਰ ਸੀ ਨਾ ਕੀਤੀ। ਇਕ ਵੇਰ ਮਾਜਰੇ ਪਿੰਡ ਇਕ ਮਕਾਨ ਦੀ ਉਸਾਰੀ ਕਰਨੀ ਸੀ। ਪੈੜ ਬਨੀ, ਕੰਮ ਸ਼ੁਰੂ ਕੀਤਾ। ਪਤਾ ਨਹੀਂ ਕੀ ਭਾਣਾ ਵਰਤਿਆ। ਪੈੜ ਟੁਟ ਪਈ, ਤਾਇਆ ਭਤਰੀਆ ਧੜਮ ਕਰਦੇ ਧਰਤੀ ਤੇ ਆ ਡਿਗੇ। ਇਕ ਲਕੜੀ ਪੈੜ ਦੀ ਸਰੀਰ ਵਿਚ ਧਸ ਗਈ। ਚੰਗਾ ਲਹੂ ਵਗਿਆ। ਕਾਗਜ ਬੰਨਣ ਨਾਲ ਹੀ ਜਖਮ ਰਾਜ਼ੀ ਹੋ ਗਿਆ ਮੁੜ ਤਾਏ ਨਹੀਂ ਆਖਿਆ। ਖੁਲੀਆਂ ਛੁਟੀਆਂ ਹੋ ਗਈਆਂ। ਲੈਣਾ ਦੇਣਾ ਵਿਸਰਿਆ ਖੂਹ ਵਿਚ ਪਈਆਂ ਵਹੀਆਂ।

ਇਸੇ ਮਸਤੀ ਵਿਚ ਸੰਤ ਘਰੋਂ ਨਿਕਲ ਟੁਰੇ, ਫਿਲੌਰ ਆ ਡੇਰਾ ਲਾਇਆ। ਫਿਲੌਰ ਪੁਲਿਸ ਟਰੇਨਿੰਗ ਦਾ ਇਕ ਵਡਾ ਕੇਂਦਰ ਹੈ। ਸੰਤ ਬਿਨਾਂ ਆਗਿਆ ਅੰਦਰ ਜਾਣ ਬਿਨਾਂ ਆ ਗਿਆ ਬਾਹਰ ਆ ਜਾਣ ਕੋਈ ਰੋਕ ਨਹੀਂ, ਕੋਈ ਪਾਬੰਦੀ ਨਹੀਂ। ਕਈ ਵੇਰ ਦਰਿਆ ਦੇ ਕੰਢੇ ਜਾ ਆਸਣ ਜਮਾ ਲੈਣਾ। ਸੰਤ ਕੁਦਰਤ ਨਾਲ ਇਕਮਿਕ ਹੋ ਗਏ। ਸਮਾਧੀ ਵਿਚ ਬੈਠਿਆਂ ਵਡੇ ਵਡੇ ਅਜਗਰਾਂ ਆ ਜਫੀਆਂ ਪਾਣੀਆਂ ਮੋਢਿਆਂ ਤੇ ਬਹਿ ਜਾਣਾ, ਸ਼ਿਵਜੀ ਮਹਾਰਾਜ ਦੇ ਗਲੇ ਵਾਂਗੂੰ ਸੱਪ ਲਟਕਣ। ਪਰ ਸੰਤਾਂ ਨੂੰ ਕੋਈ ਪਤਾ ਨਹੀਂ ਕੀ ਹੋ ਰਿਹਾ ਹੈ।

ਇਕ ਦਿਨ ਮਸਤਾਨਾ ਜੀ ਬਾਹਰ ਨਿਕਲੇ ਤਾਂ ਅਗੇ ਸਤਿਗੁਰੂ ਰਾਮ ਜੀ ਦੇ ਦਰਸ਼ਨ ਹੋਏ, ਪਰ ਪਛਾਣ ਨਹੀਂ ਸੀ, ਸੰਤਾਂ ਕਿਹਾ ਤੁਸੀਂ ਕੌਣ ਹੋ ? ਤਾਂ ਬਚਨ ਹੋਇਆ ਮੈਂ ਰਾਮ ਸਿੰਘ, ਜਿਸ ਨੂੰ ਲਭਦਾ ਫਿਰਦਾ ਏ। ਮਸਤਾਨੇ ਮੁੜ ਪੁਛਿਆ ਮੈਂ ਕਿਵੇਂ ਮੰਨਾ ? ਸੱਚੇ ਪਾਤਸ਼ਾਹ ਅਗੇ ਅਗੇ ਦਰਿਆ ਵਲ ਟੁਰ ਪਏ। ਦਰਿਆ ਵਿਚਾਲੇ ਜਾ ਕੇ ਖਲੋ ਗਏ ਸਭ ਨਾਲੋਂ ਉਚੇ, ਸੀਸ ਧੌਣ ਤੋਂ ਇਕ ਗਿਠ ਉਚੀ। ਆਕਾਸ਼ ਵਿਚੋਂ ਲਗੀਆਂ ਸੰਗਤਾਂ ਉਤਰਣ। ਸੰਗਤਾਂ ਇਤਨੀਆਂ ਜੁੜ ਗਈਆਂ ਕਿ ਕਿਤੇ ਧਰਤੀ ਨਾ ਦਿਸੇ। ਸੱਚੇ ਪਾਤਸ਼ਾਹ ਜੀ ਦੇ ਨਾਲ ਮਾਤਾ ਜੱਸਾ ਜੀ ਭੀ ਸਨ। ਥੋੜੇ ਸਮੇਂ ਉਪਰੰਤ ਸੰਗਤਾਂ ਗਾਇਬ ਹੋ ਗਈਆਂ। ਸੱਚੇ ਪਾਤਸ਼ਾਹ ਤੇ ਮਸਤਾਨਾ ਜੀ ਦੋਵੇਂ ਰਹਿ ਗਏ। ਸੱਚੇ ਪਾਤਸ਼ਾਹ ਜੀ ਬਚਨ ਕੀਤਾ, ਮਸਤਾਨਿਆ ਚਲ ਸ੍ਰੀ ਭੈਣੀ ਸਾਹਿਬ ਚਲੀਏ। ਸੱਚੇ ਪਾਤਸ਼ਾਹ ਅੱਖ ਦੇ ਪਲਕਾਰੇ ਜਿੰਨੇ ਸਮੇਂ ਵਿਚ ਲੁਧਿਆਣੇ ਪੁਜ। ਅਗੇ ਮਾਈ ਚੰਦੋ ਖੜੀ ਸੀ, ਉਹ ਉਚੀ ਉਚੀ ਆਖਣ ਲਗ ਪਈ ਔਹ ਆ ਗਏ, ਔਹ ਆ ਗਏ। ਇਤਨੇ ਨੂੰ ਲੁਧਿਆਣਿਓ ਟੁਰ ਪਏ, ਪਤਾ ਨਹੀਂ ਲਗਾ ਕਿਹੜੇ ਵੇਲੇ ਸ੍ਰੀ ਭੈਣੀ ਸਾਹਿਬ ਪੁਜੇ।

ਸ੍ਰੀ ਭੈਣੀ ਸਾਹਿਸ ਇਕ ਕੱਚਾ ਚੁਬਾਰਾ ਨਜਰੀ ਆਇਆ ਮਸਤਾਨੇ ਨੂੰ ਹੁਕਮ ਹੋਇਆ, ਉਪਰ ਚੜ ਜਾ। ਮਸਤਾਨਾ ਉਪਰ ਚੜ ਗਿਆ। ਸੱਚੇ ਪਾਤਸ਼ਾਹ ਵੀ ਚੜ ਗਏ। ਮੁੜ ਬਚਨ ਹੋਇਆ, ਸਮੇਂ ਦੇ ਸਤਿਗੁਰ ਤਾਂ ਖੂਹ ਤੇ ਬੈਠੇ ਹਨ ਜਾ ਦਰਸ਼ਨ ਕਰ ਆ। ਜਦ ਮਸਤਾਨਾ ਖੂਹਵਲ ਗਿਆ ਤਾਂ ਅਗ ਸਤਿਗੁਰੂ ਪ੍ਰਤਾਪ ਸਿੰਘ ਜੀ ਮੰਜੀ ਤੇ ਚਿਟੀ ਚੌਤਲੀ ਤੇ ਲੰਮੇ ਪਏ ਹੋਏ ਸਨ ਮਸਤਾਨਾ ਜੀ ਪਵਾਂਦੀ ਬਹਿ ਗਏ ਤੇ ਸੱਚੇ ਪਾਤਸ਼ਾਹ ਦਾ ਚਰਨ ਚਕ ਅੰਗੂਠਾ ਮੂੰਹ ਵਿਚ ਪਾ ਲਿਆ। ਸੱਚ ਪਾਤਸ਼ਾਹ ਝਿੜਕਿਆ ਅਤੇ ਆਖਿਆ ਦੂਰ ਕੁਤਿਆ। ਸੰਤਾਂ ਨੂੰ ਇਹ ਸੁਣ ਬੜੀ ਚਿਤਾਂ ਲਗੀ ਤੇ ਅਰਜ ਕੀਤੀ, ਮੈਨੂੰ ਬਖਸ਼ੋ, ਤੁਹਾਡਾ ਬਚਨ ਐਵੇ ਨਹੀਂ ਜਾਣਾ। ਸੱਚੇ ਪਾਤਸ਼ਾਹ ਬਚਨ ਕੀਤਾ —ਜਾ ਬਖਸ਼ਿਆ ਮੁੜ ਸਤਿਗੁਰੂ ਰਾਮ ਸਿੰਘ ਜੀ

ਮਮਤਾਨੇ ਨੂੰ ਬੁਲਾਇਆ। ਮਸਤਾਨਾ ਜੀ ਸੱਚੇ ਪਾਤਸ਼ਾਹ ਜੀ ਦੇ ਕੋਲ ਗਿਆ। ਸੱਚੇ ਪਾਤਸ਼ਾਹ ਇੱਕ ਗਰੰਥ ਵਖਾਇਆ ਜਿਸ ਵਿਚ ਪੰਜਾਬੀ ਤੇ ਹਿੰਦੀ ਵਿਚ ਕੁਝ ਲਿਖਿਆ ਸੀ ਸੱਚੇ ਪਾਤਸ਼ਾਹ ਜੀ ਆਪ ਹੀ ਪੜਦੇ ਅਤੇ ਆਪ ਹੀ ਅਰਥ ਕਰਦੇ। ਸਚੇ ਪਾਤਸ਼ਾਹ ਬਚਨ ਕੀਤਾ; ਭਜਨ ਕਰਿਆ ਕਰ ਨਹੀਂ ਤਾਂ ਜਨਮ ਵਿਅਰਥ ਜਾਊਗਾ। ਮੁੜ ਸਚੇ ਪਾਤਸ਼ਾਹ ਅਲੋਪ ਹੋ ਗਏ ਅਤੇ ਮਸਤਾਨਾ ਜੀ ਤੁਰ ਕੇ ਫਲੋਰ ਆ ਗਏ।

ਇੱਕ ਦਿਨ ਸੰਤ ਜੀ ਕਿਲੇ ਵਿਚੋਂ ਬਾਹਰ ਨਿਕਲੇ। ਕੁਝ ਸਿੰਘ ਨਾਲ ਸਨ। ਇਹ ਮਸਤ ਮੰਡਲੀ ਇਸ਼ਨਾਨ ਕਰਨਾ ਚਾਹੁੰਦੀ ਸੀ। ਪਰ ਖੂਹ ਸੁਕਾ। ਸੰਤਾਂ ਕਿਹਾ ਵਰਨ ਦੇਵਤਾ ਮਸਤਾਨੇ ਇਸ਼ਨਾਨ ਕਰਨ ਆਏ ਹਨ. ਇਸ਼ਮਾਨ ਕਰਾ ਦਿਓ :

ਭੈ ਵਿਚਿ ਪਵਣੁ ਵਹੈ ਸਦਵਾਉ
ਭੈ ਵਿਚਿ ਚਲਹਿ ਲਖ ਦਰੀਆਉ
ਭੈ ਵਿਚਿ ਅਗਨਿ ਕਢੈ ਵੇਗਾਰਿ
ਭੈ ਵਿਚਿ ਧਰਤੀ ਦਬੀ ਭਾਰਿ
ਭੈ ਵਿਚਿ ਇੰਦੁ ਫਿਰੈ ਸਿਰਭਾਰਿ
ਭੈ ਵਿਚਿ ਰਾਜਾ ਧਰਮ ਦੁਆਰੁ

ਕੁਦਰਤ ਸਤਿਗੁਰ ਦੀ ਖੂਹ ਵਿੱਚ ਜਲ ਭਰ ਆਇਆ ਅਤੇ ਕੰਢਿਆ ਤਕ ਆ ਪੁਜਾ ਸਤਾਂ ਇਸ਼ਨਾਨ ਕੀਤਾ ਵਾਪਸ ਮੁੜੇ ਤੇ ਖੂਹ ਪਹਿਲੀ ਹਾਲਤ ਵਿੱਚ ਚਲਾ ਗਿਆ।

ਪੰਛੀ ਤੇ ਦਰਵੇਸ਼ ਸਦਾ ਅਜਾਦ। ਬਿਨਾ ਬੰਦਸ਼। ਮਸਤਾਨਾ ਜੀ ਰਾਵਲਪਿੰਡੀ ਗਏ ਤੇ ਰਾਵਲਪਿੰਡੀਉਂ ਐਬਦਾਬਾਦ। ਰਾਤ ਇਕ ਗੁਰਦਵਾਰੇ ਗਏ। ਗਰੰਥੀ ਨੇ ਪੁਛਿਆ. ਤੂੰ ਕੌਣ ? ਸੰਤਾ ਕਿਹਾ ਕੂਕਾ।

ਕੂਕਾ ਕਹਿਣ ਦੀ ਡੇਰ ਸੀ, ਗਰੰਥੀ ਇਉ ਗੁਮ ਹੋ ਗਿਆ ਜਿਵੇ ਸੱਪ ਸੂੰਘ ਜਾਂਦਾ ਹੈ। ਚੁਪ ਚੁਪੀਤਾ ਅੰਦਰ ਚਲਾ ਗਿਆ। ਨ ਪ੍ਰਸ਼ਾਦਾ ਪੁਛਿਆ ਨ ਕਪੜਾ ਦਿਤਾ। ਬੁੜ ਬੁੜ ਕਰਦਿਆ ਕਹੇ, ਏਥੇ ਨਾਮਧਾਰੀਆਂ ਵਾਸਤੇ ਕੋਈ ਥਾਂ ਨਹੀਂ ਤੁਸੀਂ ਬਾਰ੍ਹਾਂ ਪਾਤਸ਼ਾਹੀਆਂ ਨੂੰ ਮੰਨਦੇ ਹੋ। ਸੰਤ ਨੰਗੇ ਹੀ ਭੁਖੇ ਤਿਹਾਏ ਪਏ ਰਹੇ। ਸਵੇਰੇ ਇੱਕ ਹੋਰ ਸਿੰਘ ਨੂੰ ਪ੍ਰੇਰਨਾ ਕਰਕੇ ਭੇਜ ਦਿਤਾ। ਉਸ ਪ੍ਰਸਾਦਾ ਛਕਾਇਆ ਤੇ ਸੇਵਾ ਕੀਤੀ।

ਜਦ ਪ੍ਰਸ਼ਾਦਾ ਛਕ ਵਾਪਸ ਆਏ ਤਾਂ ਕੀ ਵੇਖਿਆ ਕਿ ਦਸ ਬਾਰ੍ਹਾਂ ਹਜਾਰ ਮੁਸਲਮਾਨ ਇੱਕਠੇ ਹੋਏ ਬੈਠੇ ਸਨ, ਤੇ ਕੋਈ ਸੌ ਡੇਢ ਸੌ ਸਿਖ ਵੀ ਸਨ। ਉਸ ਜਮਗਟੇ ਵਿੱਚ ਇਕ ਮਰਜ਼ਈ ਮੌਲਵੀ ਸੀ, ਉਹ ਲੈਕਚਰ ਕਰ ਰਿਹਾ ਸੀ. ਸਿਖੋ ਮੁਸਲਮਾਨ ਹੋ ਜਾਵਹੁ। ਨਾਨਕ ਵੀ ਮੁਸਲਮਾਨ ਸੀ ਉਹ ਮੱਕੇ ਗ਼ਿਆ ਤੇ ਇਸਲਾਮੀ ਦੇਸ਼ਾਂ ਦੀ ਵੀ ਸੈਰ ਕੀਤੀ ਸੀ ਤੇ ਇਸਲਾਮ ਦਾ ਪ੍ਰਚਾਰ ਕੀਤਾ ਸੀ। ਕੋਈ ਸਿਖ ਹੈ ਜਵਾਬ ਦੇਵੇ ਨਹੀਂ ਤਾਂ ਮੁਸਲਮਾਨ ਬਣ ਜਾਵੇ। ਕਲਮਾ ਪੜ੍ਹੇ।

ਮਸਤਾਨਾ ਜੀ ਮਜਮੇ ਵਿੱਚ ਚਲੇ ਗਏ, ਤੇ ਆਖਿਆ ਤੈਨੂੰ ਜਵਾਬ ਦੇਣ ਵਾਲਾ ਆ ਗਿਆ। ਇਨ੍ਹਾਂ ਮੋਮਨਾਂ ਵਿੱਚ ਕੋਈ ਰਾਜਾ ਨਹੀਂ, ਨਹੀਂ ਤਾਂ ਤੈਨੂੰ ਜਵਾਬ ਦੇਂਦਾ। ਇਹ ਸਾਰੇ ਛੋਰਾ ਪੀਣ ਵਾਲੇ ਮੋਮਨ ਹਨ, ਜੇ ਇਥੇ ਇੱਕ ਵੀ ਮੁਸਲਮਾਨ ਹੁੰਦਾ ਤਾਂ ਤੈਨੂੰ ਜੁਤੀਆਂ ਮਾਰ ਮਾਰ ਰਾਹੇਂ ਪਾ ਦੇਂਦਾ। ਤੈਨੂੰ ਦਿਖਾਨਾ ਹਾਂ ਮੁਸਲਮਾਨ। ਮਸਤਾਨਾ ਜੀ ਉਤ੍ਹਾਂ ਹਥ ਉਠਾ ਕੇ ਕਿਹਾ, ਆਓ ਮੋਮਨੋ ਵਖਾਓ ਇਸ ਕਾਫਰ ਨੂੰ ਹਥ। ਇਤਨੇ ਚਵਾਂ ਪਾਸਿਆਂ ਤੋਂ ਕੁਝ ਮੁਸਲਮਾਨ ਉਠ ਬੈਠੇ ਤੇ ਕਿਹਾ, ਕਿ ਤੈਨੂੰ ਚਖਾਂਦੇ ਆਂ ਮਜਾ। ਕੁਝ ਨੌਜਵਾਨਾਂ ਨੂੰ ਉਠਦਿਆਂ ਵੇਖ ਮਰਜ਼ਈ ਮੌਲਵੀ ਖਿਸਕ ਗਿਆ। ਸੰਤਾਂ ਕਿਹਾ, ਹੁਣ ਸਬਰ ਕਰੋ। ਸਭ ਮਿਲਕੇ ਰਹੋ ਗੁਰੂ ਨਾਨਕ ਦਾ ਉਪਦੇਸ਼ ਸਾਂਝੀਵਾਲਤਾ ਦਾ ਸੀ, ਉਸ ਸਭਸ ਵਿੱਚ ਰੱਬ ਨੂੰ ਵੇਖਦਾ ਸੀ।

ਜਦ ਅਗਲੇ ਦਿਨ ਸੰਤ ਉਸੇ ਗੁਰਦਵਾਰੇ ਗਏ ਤੇ ਕੋਈ ਮੰਜਾ ਵਛਾਏ, ਕੋਈ ਦੁਧ ਚੁਕੀ ਫਿਰੇ। ਸੰਤਾਂ ਕਿਹਾ ਉਹੋ ਵੇਲਾ ਸੀ ਹੁਣ ਨਹੀਂ। ਤੁਹਾਡੇ ਅੰਦਰ ਸਿਖੀ ਵਾਲੀ ਗਲ ਨਹੀਂ।

ਮਸਤਾਨਾ ਜੀ ਨੂੰ ਜੋ ਵੀ ਮਿਲੇ, ਭਾਵੇ ਸਹਿਜਧਾਰੀ ਹੋਵੇ, ਭਾਵੇ ਅਕਾਲੀ ਭਾਵੇ ਮੋਮਨ ਸਭ ਵਾਸਤੇ ਇਕੋ ਉਪਦੇਸ਼ ਨਾਮ ਜਪੋ, ਕਿਸੇ ਨਾਲ ਵੈਰ ਨਾ ਕਰੋ, ਘਿਰਨਾ ਨਾ ਕਰੋ, ਭਰਾ ਭਰਾ ਬਣਕੇ ਰਹੋ। ਬਹੁਤ ਸਾਰੇ ਗੈਰ ਨਾਮਧਾਰੀ ਵੀ ਸ਼ਰਧਾ ਲੈ ਆਏ ਪਰ ਪੂਰੀ ਸੰਤ ਫਕੀਰੀ ਵਿਚ। ਮਸਤਾਨਾ ਜੀ ਕਾਫੀ ਅਰਸਾ ਰਾਵਲਪਿੰਡੀ ਰਹੇ ਪਰ ਛਕਣ ਛਕਾਣ ਨਾਮਧਾਰੀਆਂ ਦੇ ਘਰੋਂ। ਸਵਾਲ ਕਿਸੇ ਨੂੰ ਨਹੀਂ, ਪਾਣਾ ਜੋ ਮਿਲ ਜਾਵੇ ਛਕਣਾ ਸੰਤਾਂ ਸ਼ਬਦ ਪੜਦਿਆਂ ਤੇ ਕੀਰਤਨ ਕਰਦਿਆਂ ਦਿਨ ਬਤੀਤ ਕੀਤੇ। ਅਠੇ ਪਹਿਰ ਮੁਹੱਲੇ ਵਿੱਚ ਚਾਨਣ ਬਲਨ ਪ੍ਰੇਮ ਦੇ ਦੀਵੇ।

ਪੋਠੋਹਾਰੀ ਸਿਖ ਗੁਰਬਾਣੀ ਦੇ ਬੜੇ ਪ੍ਰੇਮੀ ਹਨ। ਬਾਣੀ ਦੇ ਆਸ਼ਕ ਹਨ, ਪਰ ਉਨ੍ਹਾਂ ਵਿਚੋਂ ਕੁਝ ਤੇ ਰਾਜ ਭਗਤੀ ਦਾ ਅਸਰ ਸੀ ਉਹ ਬਾਣੀ ਪੜਦੇ ਵੀ ਦੇਹਧਾਰੀ ਦੇ ਵਿਰੁਧ ਸਨ। ਸੰਤ ਮੰਗਲ ਸਿੰਘ ਜੀ ਪੋਠੋਹਾਰੀਆਂ ਨੂੰ ਕੱਟੇ ਦੀ ਜੀਭਵਾਲਾ ਆਖਿਆ ਕਰਦੇ ਸੀ, ਪਰ ਮਸਤਾਨਾ ਜੀ ਪੋਠੋਹਾਰੀਆਂ ਤੇ ਵੀ ਜਾਦੂ ਧੂੜ ਦਿਤਾ। ਕੁਝ ਸਜਣਾਂ ਕਿਹਾ ਸੰਤ ਜੀ! ਚਲੋ ਹਰਿਦੁਆਰ ਦੀ ਯਾਤਰਾ ਕਰ ਆਈਏ। ਸੰਤਾਂ ਕਿਹੜੇ ਘੋੜੇ ਬੀੜਨੇ ਸਨ. ਝਟ ਤਿਆਰ ਹੋ ਗਏ। ਸਿਰ ਤੇ ਪਰਨਾ, ਗਲੇ ਕੁੜਤਾ, ਇੱਕ ਕਛਹਿਰਾ ਤੇ ਗੜਵਾ ਡੋਰੀ, ਤੁਰ ਪਏ। ਇਨ੍ਹਾਂ ਕਿਹੜਾ ਟਿਕਟ ਲੈਣਾ ਸੀ, ਇਨ੍ਹਾਂ ਨੂੰ ਕਿਸ ਟਿਕਟ ਪੁਛਣਾ, ਗਡੀ ਵਿਚ ਸਵਾਰ ਹੋਗਏ। ਤੇ ਨ੍ਰਿਮਲਿਆ ਦੇ ਡੇਰੇ ਚਲੇ ਗਏ। ਇੱਕ ਭੇਖੀ ਸਾਧੂ ਨੇ ਕਮਲਾ ਜਾਣ ਗਾਲ੍ਹਾਂ ਕਢੀਆਂ, ਤੇਰੀ ਮਾਂ........., ਤੇਰੀ ਭੈਣ.........ਪਰ ਇਨਾਂ ਦੀ ਜਬਾਨ ਤੇ ਸੀ ਸਭ ਰਾਮ ਈ ਰਾਮ ਏ; ਸਭਨੀ ਥਾਈ ਉਹ ਰਾਮ ਏ, ਮੈਂ ਵੀ ਰਾਮ ਹਾਂ, ਮੈਂ ਹੀ ਗੋਬਿੰਦ ਹਾਂ। ਉਹ ਮਾਇਆ ਧਾਰੀਆਂ ਦੇ ਪਕਵਾਨ ਖਾਣ ਵਾਲੇ ਇਨ੍ਹਾਂ

ਨੂੰ ਕੀ ਸਮਝਣ ਇਨ੍ਹਾਂ ਧਾਰਨਾ ਚੁਕ ਲਾਈ.

ਲਖ ਬ੍ਰਹਮਾ. ਬਿਸ਼ਨ ਮਹੇਸ
ਗੁਰਾਂ ਦੇ ਦਰ ਰਹਿਣ ਖੜੇ ।
ਲਖ ਬਰਹਮਾਂ ਬਿਸ਼ਨ ਮਹੇਸ਼
ਗੁਰਾਂ ਦੇ ਦਰ ਰੋਣ ਖੜੇ ।

ਸਾਧੋ ਗੁਰੂ ਈ ਕਰਤਾ ਏ; ਗੁਰੂ ਈ ਹਰਤਾ ਏ; ਗੁਰੂ ਈ ਖ਼ੰਡ ਬ੍ਰਹਮੰਡ ਦਾ ਮਾਲਿਕ ਹੈ । ਗੁਰੂ ਤੋਂ ਬਿਨਾਂ ਸਭ ਚੁਰਾਸੀ ਦਾ ਗੇੜ ਹੈ ।

ਇਤਨੇ ਨੂੰ ਇਥੇ ਸੰਤ ਇੰਦਰ ਸਿੰਘ ਚਕਰਵਰਤੀ, ਨਿਧਾਨ ਆਲਿਮ ਤੇ ਸੰਤ ਭੂਰੀ ਵਾਲੇ ਆ ਮਿਲੇ । ਉਨ੍ਹਾਂ ਮਸਤਾਨਾ ਜੀ ਨੂੰ ਵੇਖਿਆ ਤਾਂ ਬੜਾ ਸਤਿਕਾਰ ਕੀਤਾ । ਸਾਧ ਡੇਰਾ ਵੀ ਲਗਾ ਆਓ ਭਗਤ ਕਰਨ । ਉਸ ਵਕਤ ਰਿਸ਼ੀ ਕੇਸ਼ ਜਾਣ ਵਾਸਤੇ ਇਕ ਬਸ ਤਿਆਰ ਹੋਈ । ਸੰਤ ਵੀ ਬਸ ਵਿਚ ਜਾ ਬੈਠੇ । ਪਰ ਕੁਝ ਹੰਕਾਰੀ ਸਾਧੂਆਂ, ਉਥੇ ਵੀ ਅਪਮਾਨ ਜਨਕ ਵਰਤਾਉ ਕੀਤਾ । ਨਾਭੇਵਾਲੀ ਮਹਾਰਾਨੀ ਵੀ ਬਸ ਚ ਸਵਾਰ ਸੀ । ਉਸਤੇ ਮਾਤਾ ਹੁਕਮਾਂ ਦਾ ਪ੍ਰਭਾਵ ਸੀ, ਇਸੇ ਕਾਰਨ ਉਹ ਨਾਮਧਾਰੀਆਂ ਨਾਲ ਸਨੇਹ ਰਖਦੀ ਸੀ । ਮਹਾਰਾਣੀ ਨੇ ਮਸਤਾਨੇ ਨੂੰ ਆਪਣੇ ਕੋਲ ਬਿਠਾ ਲਿਆ । ਪਰ ਹੰਕਾਰੀ ਪਾਂਡੇ ਉਥੇ ਆਨੇ ਟੱਢਟੱਢ ਵੇਖਣ । ਪਰ ਸੰਤ ਆਪਣੇ ਰੰਗ ਵਿਚ ।

ਹਰ ਹਾਲ ਰਹੇ ਮਸਤਾਨਾ
ਮੌਜ ਫਕੀਰਾਂ ਦੀ ।

ਮਸਤਾਨਾ ਜੀ ਇਸੇ ਹਾਲਤ ਵਿਚ ਪਾਉਂਟੇ ਸਾਹਿਬ ਚਲੇ ਗਏ । ਉਥੇ ਇਕ ਸਿੰਘ ਮਨਸੂਰੀ ਤੋਂ ਕਪੜੇ ਲੈ ਕੇ ਆਇਆ ਤੇ ਕਿਹਾ, ਮੈਨੂੰ ਦ੍ਰਿਸ਼ਟਾਂਤ ਵਿਚ ਹੁਕਮ ਹੋਇਆ ਹੈ ਕਿ ਮਸਤਾਨੇ ਨੂੰ ਜਾ ਕੇ ਕਪੜੇ ਪਵਾਓ ! ਮੈਂ ਹਾਜਰ ਹੋਇਆ । ਮਸਤਾਨਾ ਜੀ ਕਪੜੇ ਲੈ ਲਏ ।

ਕਈ ਵੇਰ ਖੂਬੀ ਵੀ ਬਲਾ ਬਣ ਖਲੋਂਦੀ ਹੈ। ਸੰਤਾਂ ਦੀ ਮਸਤੀ ਕੋਇਲ ਵਰਗੀ ਸੁਰ, ਨੂਰੀ ਚਿਹਰਾ, ਰੱਬੀ ਰੰਗ ਵਿੱਚ ਕੀਰਤਨ; ਸ੍ਰੋਤਿਆ ਨੂੰ ਖਿਚੀ ਚਲਾ ਜਾਂਦਾ। ਸੰਤਾਂ ਨੂੰ ਇਕ ਐਸਾ ਪ੍ਰੇਮੀ ਮਿਲਿਆ ਕਿ ਜੋ ਮਹੀਨੇ ਦਾ ਕਮਾ ਕੇ ਲਿਆਵੇ. ਉਸਦਾ ਬਹੁਤ ਸਾਰਾ ਸੰਤਾਂ ਨੂੰ ਲਿਆ ਕੇ ਮੱਥਾ ਟੇਕਦਾ। ਪ੍ਰੇਮੀ ਤਾਂ ਪ੍ਰਸੰਨ ਸੀ, ਪਰ ਪ੍ਰੇਮਕਾ ਅੰਦਰ ਸੂਲ ਉਠੇ। ਉਹ ਇਹ ਸਹਾਰ ਨਾ ਸਕੇ। ਉਸਨੇ ਸੋਚਿਆ ਕਿ ਸੰਤਾਂ ਦੀ ਅਲਖ ਮਕਾਓ ਨ ਰਹੇ ਬਾਂਸ ਨ ਵਜੇ ਬੰਸਰੀ ਉਸ ਨੇ ਕਿਸੇ ਪਾਸੋਂ ਬਜਾਰੋਂ ਜ਼ਹਿਰ ਮੰਗਵਾਇਆ ਤੇ ਸੰਤਾਂ ਨੂੰ ਦੇ ਦਿਤਾ, ਸੰਤਾਂ ਦਾ ਰੰਗ ਕਾਲਾ ਪੈਗਿਆ ਪਰ ;

ਜਿਸਦਾ ਸਾਹਿਬ ਡਾਢਾ ਹੋਇ
ਤਿਸਨੋ ਮਾਰਿ ਨ ਸਾਕੈ ਕੋਇ।
ਸਾਹਿਬ ਕੀ ਸੇਵਕ ਰਹੈ ਸਰਣਾਈ
ਆਪੇ ਬਖਸ਼ੇ ਦੇ ਵਡਿਆਈ
ਤਿਸ ਤੇ ਉਪਰ ਨਾਹੀਂ ਕੋਇ।
ਕਉਣ ਡਰੇ ਡਰੁ ਕਿਸਕਾ ਹੋਇ। (ਮਹਲਾ ੩—੯੪੨)

ਸੇਵਕ ਜਾਣ ਗਏ ਕਿ ਇਹ ਕਹਿਰ ਵਰਤ ਗਿਆ, ਉਨਾਂ ਦੁਧ ਘਿਉ ਪਲਾਇਆ ਉਲਟੀਆਂ ਆਈਆਂ। ਸੰਤਾਂ ਦੇ ਨੇਤਰ ਖੁਲੇ ਪਰ ਥੋੜੇ ਚਿਰ ਉਪਰੰਤ ਸੰਤ ਮੁੜ ਉਸੇ ਰੰਗ ਵਿੱਚ :—

ਤੇਰੇ ਰੰਗਾਂ ਦਾ ਅੰਤ ਨ ਆਵੇ
ਤੇਰੇ ਰੰਗਾਂ ਦਾ।
ਤੇਰੇ ਰੰਗਾਂ ਦਾ ਅੰਤ ਨ ਆਵੈ
ਤੇਰੇ ਰੰਗਾਂ, ਚੀਨੀ ਵਾਲੜਿਆ, ਤੇਰੇ ਰੰਗਾ ਤਾ।

ਚੋਰ ਨੰਗਾ ਹੋ ਗਿਆ, ਸਭ ਨੇ ਫਿਣਕਾਰਾਂ ਪਾਈਆਂ, ਪਰ ਸੰਤ ਉਵੇਂ ਜਿਵੇਂ ਚੰਦਨ ਕੁਹਾੜੇ ਨੂੰ ਸੁਗੰਧਤ ਕਰ ਦੇਂਦਾ ਹੈ ਰਾਜ਼ੀ ਬਾਜੀ ਨੌ ਬਰ ਨੌ।

ਖਿੜੇ ਮੱਥੇ।

ਬੀਬੀ ਵੀਰਾਂ, ਪੁਤਰੀ ਮੇਲਾ ਰਾਮ, ਦਾ ਪਤੀ ਗੁਜਰ ਗਿਆ। ਪ੍ਰਵਾਰ ਨੇ ਸਲਾਹ ਕੀਤੀ ਕਿ ਬੀਬੀ ਦੀ ਕਿਸੇ ਯੋਗ ਪੁਰਸ਼ ਨਾਲ ਚਾਦਰ ਪਾ ਦਿਤੀ ਜਾਵੇ, ਪਰ ਬੀਬੀ ਰਾਜੀ ਨ ਹੋਈ। ਪਰ ਇਕਲੀ ਇਸਤਰੀ ਗੁੱਜੇ ਆਟੇ ਵਾਂਗੂ। ਘਰ ਵਿੱਚ ਚੂਹੇ, ਬਾਹਰ ਕਾਂ। ਲਗੇ ਆਪਣੇ ਆਪਣੇ ਜਾਲ ਵਛਾਣ, ਪਰ ਇਹ ਸੁਚੇ ਘਰ ਦੀ ਜਮ ਪਲ ਸੀ, ਸੱਤ ਵਿਚ ਕਾਇਮ। ਪਰ ਇੱਕਲੇ ਪ੍ਰਾਣੀ ਲਈ ਜੀਵਨ ਲੰਮਾਂ ਤੇ ਬਿਖੜਾ ਪੰਧ ਹੁੰਦਾ ਹੈ, ਬੀਬੀ ਵੀਰਾਂ ਨੇ ਸੰਤਾਂ ਅਗੇ ਦੁਖ ਦਸਿਆ। ਸੰਤਾਂ ਵਾਸਤੇ ਔਖਾ ਪਰਚਾ ਸੀ, ਪਰ ਹੁਣ ਇਕ ਅਬਲਾ ਦਾ ਸਵਾਲ ਸੀ। ਸੰਤਾਂ ਸੋਚਿਆ ਕੋਈ ਸੌ ਵੇਰ ਸੋਚਿਆ ਕੇਵਲ ਇੱਕ ਸਤਵੰਤੀ ਦੇ ਸੱਤ ਨੂੰ ਮੁਖ ਰਖਦਿਆਂ ਵੀਰਾਂ ਨੂੰ ਚਰਨਾਂ ਵਿਚ ਰਹਿਣ ਦੀ ਆਗਿਆ ਦੇ ਦਿਤੀ। ਮਸਤਾਨਾ ਜੀ ਦੇ ਜੀਵਨ ਵਿਚ ਨਵਾਂ ਮੋੜ ਆਇਆ। ਨਿਵਿਰਤੀ ਦਾ ਤਿਆਗ ਕਰ ਪਰਵਿਰਤੀ ਵਿਚ ਪੈਰ ਪਾ ਲਿਆ। ਸ੍ਰੀ ਭੈਣੀ ਸਾਹਿਬ ਡੇਰਾ ਲਾ ਲਿਆ ਪਰ ਜੀਵਨ ਧਾਰਾ ਪਹਿਲੇ ਵਾਂਗ। ਭਜਨ, ਬਾਣੀ, ਸ਼ਬਦ, ਕੀਰਤਨ, ਆਏ ਗਏ ਦੀ ਟਹਿਲ ਸੇਵਾ। ਗਿਰਸਤ ਵਿਚ ਗੁਲਤਾਨੀ ਨਹੀਂ। ਮਝ ਵੀ ਆ ਗਈ; ਗਊ ਵੀ ਰਖ ਲਈ। ਬੂਹਾ ਖੁਲ ਗਿਆ। ਆਏ ਗਏ ਅਤਿਥੀ ਦੀ ਸੇਵਾ ਸੰਭਾਲ ਲਈ। ਸ਼ੁਗਲ ਉਹੀ ਭੁਲਿਆ ਨੂੰ ਰਾਹ ਵਖਾਣਾ ਗ੍ਰਿਸਤੀਆਂ ਨੂੰ ਅਮਲੀ ਜੀਵਨ ਪੇਸ਼ ਕਰ ਸੰਥਾ ਸਮਝਾਣੀ। ਜਿਹੜਾ ਘਰ ਆਵੇ, ਜੀਅ ਆਇਆਂ ਨੂੰ ਕਹਿੰਦਿਆ ਈ ਵਾਜਾਂ ਮਾਰਨ ਲਗ ਜਾਂਦੇ ਹਨ, ਵੀਰਾਂ ! ਵੀਰਾਂ ! ਵੀਰਾਂ !! ਲਿਆ ਪ੍ਰਸ਼ਾਦਾ, ਲਿਆ ਦੁਧ, ਸੰਤ ਆਏ ਨੇ ? ਖਾਲੀ ਨਹੀਂ ਉਠਣ ਦੇਣਾ ਗੁਰੂ ਦੀ ਮਤ ਦਾ ਉਪਦੇਸ਼. ਭਜਨ ਬਾਣੀ ਦੀ ਪਕਿਆਈ ਸ਼ਰਧਾਲੂਆਂ ਤੇ ਪ੍ਰੇਮੀਆਂ ਦੀ ਬੇਨਤੀ ਏ ਅੰਦਰ ਬਾਹਰ ਜਾਂਦੇ ਹਨ। ਮਾਇਆ ਵੀ ਆਉਂਦਾ ਹੈ, ਪਰ ਲਗਾਉ ਨਹੀਂ ਇਉਂ ਰਹਿੰਦੇ ਹਨ, ਜਿਵੇ ਮਰਗਾਈ ਪਾਣੀ ਵਿਚ ਤੇ ਕਮਲ ਸਰੋਵਰ ਦੀਆਂ ਲਹਿਰਾਂ ਅੰਦਰ। (ਸਮਾਪਤ)

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥



# ਲੇਖਕ ਮਾਸਟਰ ਨਿਹਾਲ ਸਿੰਘ ਜੀ

## ਮੇਰੀਆਂ ਹੇਠ ਲਿਖੀਆਂ ਰਚਤ ਪੁਸਤਕਾਂ

1. ਬਾਲ ਸਿਖਿਆ
2. ਵਿਦਿਅਕ ਪੋਥੀ
3. ਬਾਈਕਾਟ
4. ਸੀਤਲਤਾ ਦਾ ਸਰੋਤ
5. ਅਲੌਕਿਕ ਦਰਸ਼ਨ
6. ਚਮਤਕਾਰੇ
7. ਚੋਜੀ ਪ੍ਰੀਤਮ
8. ਬੇਅੰਤ ਲੀਲਾ (ਲੜੀ ਨੰ: 1, 2)
9. ਮੌਜੀ ਠਾਕਰ
10. ਬੇਅੰਤ ਲੀਲਾ
11. ਲਾਰਡ ਆਫ ਵਰਚੂਜ਼
12. ਐਨਲਾਈਟਨਰਜ਼
13. ਮਾਤਾਵਾਂ
14. ਸਤਿਗੁਰੂ ਰਾਮ ਸਿੰਘ ਜੀ

ਮਾਸਟਰ ਨਿਹਾਲ ਸਿੰਘ ਨਾਮਧਾਰੀ
199, ਰਾਮ ਨਗਰ Extn.,
ਦਿਲੀ–51.